ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ



ਮੇਹਰ ਸਿੰਘ

## ਨਾਮਧਾਰੀ ਸੰਗਤ ਪਿੰਡ ਅੰਮ੍ਰਿਤਸਰ

ਜ਼ਿਲਾ ਹਿਸਾਰ

ਹੋਲਾ ਮਹਲਾ ਸੰਮਤ ੨੦੩੦
ਦੀ ਯਾਦ ਵਿਚ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਫੂਨੂ ਪੂਜੇ ਜੋਰਨੀ
# ਜੈ ਘਾੜਤ ਘੜੀਏ

ਮੇਹਰ ਸਿੰਘ

**ਨਾਮਧਾਰੀ ਸੰਗਤ ਪਿੰਡ ਅੰਮ੍ਰਿਤਸਰ**

ਜ਼ਿਲਾ ਹਿਸਾਰ

**ਹੋਲਾ ਮਹਲਾ ਸੰਮਤ ੨੦੩੦**

**ਦੀ ਯਾਦ ਵਿਚ**

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮੁਖਬੰਦ

ਜਦੋਂ ਤੋਂ ਸ੍ਰਿਸ਼ਟੀ ਦੀ ਸਾਜਨਾ ਹੋਈ ਹੈ ਸੱਚ ਤੇ ਝੂਠ ਦੀ ਬਨਾਵਟ ਵੀ ਪ੍ਰਮੇਸ਼ਰ ਨੇ ਨਾਲ ਹੀ ਬਣਾ ਦਿਤੀ ਹੈ। ਇਕ ਸਮਾਂ ਐਸਾ ਹੁੰਦਾ ਹੈ ਕਿ ਜਦੋਂ ਸੱਚ ਦਾ ਪ੍ਰਭਾਵ ਹੁੰਦਾ ਹੈ, ਦੂਸਰਾ ਸਮਾਂ ਐਸਾ ਆਉਂਦਾ ਹੈ ਜਦ ਝੂਠ ਦਾ ਪ੍ਰਭਾਵ ਹੁੰਦਾ ਹੈ। ਝੂਠ ਨੂੰ ਸੱਚ ਮਾਰ ਨਹੀਂ ਸਕਿਆ, ਅਤੇ ਸੱਚ ਨੂੰ ਝੂਠ ਵੀ ਖਤਮ ਨਹੀਂ ਕਰ ਸਕਿਆ! ਦਸਮ ਗ੍ਰੰਥ ਵਿਚ ਪਾਰਸ ਨਾਥ ਅਵਤਾਰ ਦੀ ਕਥਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ ਕਿ :

> "ਇਨਕਾ ਬਿਰਧ ਨਿਵਰਤ ਭਯਾ, ਇਹੋ ਵਡਾਵਤ ਸਭ ਜਗ ਗਯਾ।
> ਇਨੋ ਜੁਝਾਵਤ ਸਭ ਕੋਈ ਜੂਝਾ, ਇਨਕਾ ਅੰਤ ਨ ਕਾਹੂੰ ਸੂਝਾ।

ਸੱਚ ਸਦਾ ਸਥਿਰ ਰਹਿਣ ਵਾਲੀ ਵਸਤੂ ਹੈ ਅਤੇ ਝੂਠ ਕੇਵਲ ਕੁਝ ਸਮੇਂ ਵਾਸਤੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਇਕ ਹੁਕਮ ਨਾਮੇ ਵਿਚ ਫੁਰਮਾਇਆ ਹੈ "ਝੂਠ ਮੇਂ ਫੁਰਤੀ ਚਲਾਕੀ ਤਾਂ ਬਹੁਤ ਹੈ ਪਰ ਦਮ ਨਹੀਂ ਸੱਚ ਬਰਾਬਰ" ਸੱਚ ਬੋਲਣ ਵਾਲੇ ਦਾ ਮਾਨ (ਇੱਜ਼ਤ) ਸਦਾ ਵਾਸਤੇ ਸਥਿਰ ਹੈ। ਝੂਠ ਬੋਲਣ ਵਾਲਾ ਜਾਂ ਗਲਤ ਪੱਖ ਲੈਣ ਵਾਲਾ ਕੁਝ ਚਿਰ ਵਾਸਤੇ ਮਾਨ ਪ੍ਰਾਪਤ ਕਰ ਸਕਦਾ ਹੈ ਪਰ ਇਸ ਤਰ੍ਹਾਂ ਪ੍ਰਾਪਤ ਕੀਤਾ ਮਾਨ ਬਹੁਤਾ ਚਿਰ ਨਹੀਂ ਰਹਿ ਸਕਦਾ। ਅੰਗਰੇਜ਼ਾਂ ਦੇ ਰਾਜ ਸਮੇਂ ਜੋ ਉਨ੍ਹਾਂ ਦੀ ਝੋਲੀ ਚੁਕਦੇ ਅਤੇ ਬੂਟ ਚਟੱਦੇ ਰਹੇ ਉਹ ਇੱਜ਼ਤ ਪਾਉਂਦੇ ਰਹੇ ਸਨ ਅਤੇ ਸੱਚੇ ਮੰਨੇ ਜਾਂਦੇ ਰਹੇ ਸਨ। ਇਸ ਤਰ੍ਹਾਂ ਦੇ ਸਰਕਾਰੀ ਅਤੇ ਗੈਰ ਸਰਕਾਰੀ ਆਦਮੀਆਂ ਨੇ ਧਰਮ ਅਤੇ ਦੇਸ਼ ਹਤੈਸ਼ੀਆਂ ਤੇ ਕਈ ਤਰ੍ਹਾਂ ਦੇ ਅਤਿਆਚਾਰ ਕੀਤੇ। ਸਰਕਾਰ ਵਲੋਂ ਅਤੇ ਸਰਕਾਰ ਪੱਖੀ ਲੋਕਾਂ ਤੋਂ ਉਹਨਾਂ ਇਜ਼ਤ ਤੇ ਸ਼ੋਭਾ ਵੀ ਲਈ ਪਰ ਅਸਲ ਵਿਚ ਉਹ ਝੂਠਾ ਅਤੇ ਗ਼ਲਤ ਪੱਖ ਸੀ। ਅੱਜ ਕੋਈ ਕੋਈ ਸਿੱਖ ਇਹ ਕਹਿੰਦਾ ਸੁਣਿਆ ਜਾਂਦਾ ਹੈ ਕਿ ਮਲੇਰ ਕੋਟਲੇ ਦੇ ਸਾਕੇ ਵਿਚ ਨਾਮਧਾਰੀਆਂ

ਉਤੇ ਤੋਪਾਂ ਚਲਾਣ ਵਾਲੇ ਸਿੱਖ ਹੀ ਸਨ। ਇਹ ਗਲ ਇਤਿਹਾਸ ਵਿਚੋਂ ਕਿਵੇਂ ਕੱਢੀ ਜਾਵੇ ? ਇਹ ਕਹਿਣ ਵਿਚ ਰਤੀ ਭਰ ਭੁਲੇਖਾ ਨਹੀਂ ਕਿ ਸਿੱਖ ਵਿਚਾਰਧਾਰਾ ਜੇ ਨਾ ਬਦਲੀ ਜਾਂਦੀ ਤਾਂ ਅੰਗਰੇਜ਼ ਪੰਜਾਬ ਵਿਚ ਰਾਜ ਪ੍ਰਬੰਧ ਕਾਇਮ ਨਹੀਂ ਸਨ ਰੱਖ ਸਕਦੇ। ਉਹਨਾਂ ਨੂੰ ਛੇਤੀ ਹੀ ਇਥੋਂ ਜਾਣਾ ਪੈਣਾ ਸੀ। ਅਗਰੇਜ਼ਾਂ ਨੇ ਸਿੱਖਾਂ ਦੀ ਦੇਹਧਾਰੀ ਗੁਰੂ ਮੰਨਣ ਦੀ ਪ੍ਰਪੰਰਾ ਦੀ ਥਾਂ ਆਪਣੇ (ਈਸਾਈਅਤ) ਦੇ ਢੰਗ ਦੀ ਬਨਾਵਟ ਸਿੱਖਾਂ ਨੂੰ ਦੇ ਕੇ ਉਹਨਾਂ ਦੀ ਵਿਚਾਰਧਾਰਾ ਬਦਲ ਦਿਤੀ। ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦੀ ਤਿਥੀ ਨਿਸ਼ਚਿਤ ਕਰਵਾਕੇ ਇਤਿਹਾਸ ਵਿਚ ਲਿਖਵਾ ਦਿੱਤੀ। "ਆਗਿਆ ਭਈ ਅਕਾਲ ਕੀ" ਦੋਹਰਿਆਂ ਦੀ ਘਾੜਤ ਘੜੀ ਗਈ ਸੁਆਦਲੀ ਗੱਲ ਇਹ ਹੈ ਕਿ ਇਹਨਾਂ ਦੋਹਰਿਆਂ ਨੂੰ ਦਸ਼ਮੇਸ਼ ਜੀ ਦੇ (ਸ੍ਰੀ ਮੁਖ ਵਾਕ) ਆਖਿਆ ਜਾਂਦਾ ਹੈ। ਦੂਜੇ ਪਾਸੇ "ਰਹਿਤ ਨਾਮੇ" ਨਾਮ ਦੇ ਟਰੈਕਟ ਛੋਟੇ ਛੋਟੇ ਬਜ਼ਾਰਾਂ ਵਿਚ ਵਿਕਦੇ ਹਨ, ਜਿਨ੍ਹਾਂ ਵਿਚੋਂ ਇਹ ਹੀ ਦੋਹਰੇ ਪ੍ਰਹਿਲਾਦ ਸਿੰਘ ਦੇ ਨਾਮ ਹੇਠ ਛਪੇ ਹੋਏ ਮਿਲਦੇ ਹਨ। ਪਤਾ ਨਹੀਂ ਇਹਨਾਂ ਵਿਚੋਂ ਕਿਹੜੀ ਗੱਲ ਸੱਚੀ ਅਤੇ ਕਿਹੜੀ ਝੂਠ ਹੈ ? ਸ੍ਰੀ ਗਰੰਥ ਸਾਹਿਬ ਨੂੰ ਗੁਰੂ ਮੰਨਣਾ ਅਤੇ ਦੇਹਧਾਰੀ ਪ੍ਰਪੰਰਾ ਦੇ ਵਿਰੁਧ ਪ੍ਰਚਾਰ ਕਰਨਾ, ਇਹ ਸਿੰਘ ਸਭਾ ਦੇ ਹੋਂਦ ਵਿਚ ਆਉਣ ਤੇ ਹੀ ਪ੍ਰਚਲਤ ਹੋਇਆ ਹੈ। ਜਿਵੇਂ ਪ੍ਰੋਫੈਸਰ ਪਿਆਰਾ ਸਿੰਘ ਪੱਦਮ, ਸੰਖੇਪ ਸਿੱਖ ਇਤਿਹਾਸ ਦੇ ਪੰਨਾ ੩੦੮ ਦੀ ਆਖਰੀ ਸਤਰ ਤੇ ਇਉਂ ਲਿਖਦੇ ਹਨ।

"ਦੂਜੀ ਗੱਲ ਜੋ ਸਿੰਘ ਸਭਾ ਨੇ ਕੀਤੀ, ਉਹ ਬੇਦੀਆਂ, ਸੋਢੀਆਂ, ਭਲਿਆਂ ਰਾਮਰਾਈਆਂ, ਧੀਰ ਮਲੀਆਂ ਆਦਿ ਗੁਰੂ ਡੰਮੀਆਂ ਤੋਂ ਬਚਾ ਕੇ ਸਿੱਖਾਂ ਨੂੰ ਗੁਰੂ ਗਰੰਥ ਸਾਹਿਬ ਦੇ ਲੜ ਲਾਇਆ"।

ਅੰਮ੍ਰਿਤਸਰ ਵਿਚ ਸਥਾਪਤ ਹੋਈ ਮੁੱਢਲੀ ਸਿੰਘ ਸਭਾ ਵਿਚੋਂ ਕੁਝ ਵਿਅਕਤੀਆਂ ਨੂੰ ਅਸਲੀਅਤ ਦਾ ਪਤਾ ਸੀ। ਜਦੋਂ ਬਾਬਾ ਨਿਹਾਲ ਸਿੰਘ ਬੇਦੀ ਨੇ ਸਿੱਖ ਇਤਿਹਾਸ ਵਿਚ ਸਿੱਖ ਸਿਧਾਂਤ ਅਤੇ ਸਚਾਈ ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗਿਆਰਵਾਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਨੂੰ ਬਾਰਵਾਂ ਸਤਿਗੁਰੂ ਲਿਖਿਆ ਤਾਂ ਇਹ ਇਤਿਹਾਸ ਅੰਗਰੇਜ਼ ਅਤੇ ਉਹਨਾਂ ਤੋਂ ਵਰੋ-ਸਾਏ ਹੋਏ ਸਿੱਖਾਂ ਨੂੰ ਨ ਭਾਇਆ। ਸਿੱਖ ਧਰਮ ਅਤੇ ਦੇਸ਼ ਦੇ ਹਿੱਤਾਂ ਵਿਰੁਧ ਵਿਚਾਰ ਰਖਣ ਵਾਲੇ ਸਿੱਖਾਂ ਨੇ ਲਾਹੌਰ ਵਿਚ ਵੱਖਰੀ ਸਿੰਘ ਸਭਾ ਬਣਾ ਲਈ, ਜਿਸ ਨੇ

ਨਿਹਾਲ ਸਿੰਘ ਬੇਦੀ ਵਾਲੀ ਪੁਸਤਕ ਦਾ ਘੋਰ ਵਿਰੋਧ ਕੀਤਾ। ਇਧਰ ਅੰਮ੍ਰਿਤਸਰ ਵਾਲੇ ਇਸ ਦੇ ਪੱਖ ਵਿਚ ਸਨ। ਪਰ ਅੰਗਰੇਜ਼ੀ ਸਰਕਾਰ ਦੀ ਥਾਪਨਾ ਲਾਹੌਰ ਵਾਲੀ ਸਿੰਘ ਸਭਾ ਨੂੰ ਸੀ। ਇਸ ਕਰਕੇ ਇਸ ਵਿਰੁਧ ਜਿੱਤ ਉਹਨਾਂ ਦੀ ਹੋਈ ਅਤੇ ਬਾਵਾ ਨਿਹਾਲ ਸਿੰਘ ਨੂੰ ਮਾਫੀ ਮੰਗਣੀ ਪਈ। ਲਾਹੌਰ ਵਾਲੀ ਸਿੰਘ ਸਭਾ ਬਾਰੇ ਸਿੱਖ ਇਤਿਹਾਸ ਭਾਗ II ਵਿਚ ਪ੍ਰੋ: ਕਰਤਾਰ ਸਿੰਘ ਜੀ ਪੰਨਾ ੨੭੬ ਤੇ ਲਿਖਦੇ ਹਨ "ਲਾਹੌਰ ਵਿਚ ਪ੍ਰਚਾਰ ਦੀ ਲੋੜ ਨੂੰ ਮੁਖ ਰਖਕੇ ਸੰਨ ੧੮੭੯ ਵਿਚ ਸ੍ਰੀ ਗੁਰੂ ਸਿੰਘ ਸਭਾ ਕਾਇਮ ਕੀਤੀ। **ਇਸ ਸਿੰਘ ਸਭਾ ਨੂੰ ਸਰਕਾਰੀ ਸਹਾਇਤਾ ਅਤੇ ਸਰਪ੍ਰਸਤੀ ਵੀ ਪ੍ਰਾਪਤ ਸੀ**। ਇਸ ਸਿੰਘ ਸਭਾ ਲਹਿਰ ਤੋਂ ਪ੍ਰੇਰਨਾ ਲੈ ਕੇ ਅਕਾਲੀ ਲਹਿਰ ਹੋਂਦ ਵਿਚ ਆਈ ਅਤੇ ਸੰਮਤ ੧੯੭੭ (ਸੰਨ ੧੯੨੪) ਵਿਚ ਗੁਰਦਵਾਰਿਆਂ ਦੇ ਵਿਅਕਤੀਗਤ ਪ੍ਰਬੰਦ ਨੂੰ ਤੋੜ ਕੇ ਸਭ ਗੁਰਦਵਾਰੇ ਸਮੁੱਚੇ ਅਕਾਲੀ ਪ੍ਰਬੰਧ ਵਿਚ ਲਿਆਂਦੇ। ਭਾਈ ਕਾਹਨ ਸਿੰਘ ਜੀ ਮਹਾਨ ਕੋਸ਼ ਦੇ ਪਨੰਾ ੩੧੨ ਤੇ ਲਿਖਦੇ ਹਨ। "ਸਿੰਘ ਸਭਾਵਾਂ ਅਰ ਖਾਲਸਾ ਦੀਵਾਨ ਬਨਾ ਕੇ ਧਰਮ ਅਤੇ ਸਮਾਜ ਦਾ ਸੁਧਾਰ ਕਰਨਾ ਆਰੰਭਿਆ, ਖਾਲਸਾ ਅਖਬਾਰ ਖਾਲਸਾ ਸਮਾਚਾਰ ਆਦਿਕ ਅਖਬਾਰ ਅਤੇ ਖਾਲਸਾ ਟਰੈਕਟ ਸੋਸਾਇਟੀਆਂ ਦਵਾਰਾ ਉਤਮ ਲੇਖ ਨਿਕਲਣ ਲਗੇ ਜਿਸ ਤੋਂ ਕੌਮ ਜਾਗਰਤ ਵਿਚ ਆਈ ਇਸ ਵੇਲੇ ਜੋ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇਖੀ ਜਾਂਦੀ ਹੈ ਇਹ ਭੀ ਇਸ ਯਤਨ ਦਾ ਫਲ ਹੈ।" ਸਿੰਘ ਸਭਾ ਲਹਿਰ ਦਾ ਜ਼ਮਾਨਾ ਦੇਹਧਾਰੀ ਗੁਰੂ ਦੀ ਪਰੰਪਰਾ ਦੀ ਥਾਂ ਸ੍ਰੀ ਗਰੰਥ ਸਾਹਿਬ ਨੂੰ ਗੁਰੂ ਦਸਣਾ ਸੀ। ਇਹ ਜ਼ਮਾਨਾ ਅਕਾਲੀ ਦਲ ਜਾਂ ਸ਼੍ਰੋ: ਗੁ: ਪ੍ਰ: ਕਮੇਟੀ ਨੇ ਪ੍ਰਧਾਨ ਰੂਪ ਵਿਚ ਕਾਇਮ ਰਖਿਆ। ਭਾਵੇਂ ਕਿਸੇ ਹੋਰ ਇਕ ਅਧ ਸ਼੍ਰੇਣੀ ਵਿਚ ਆਪਣੇ-ਆਪਣੇ ਨਿਸਚੇ ਅਨੁਸਾਰ 'ਗੁਰਗੱਦੀ' ਚਲਦੀ ਆ ਰਹੀ ਹੈ, ਪਰ ਜਿਸ ਤਰ੍ਹਾਂ ਨਾਮਧਾਰੀ ਦਸ ਗੁਰੂਆਂ ਤੋਂ ਅਗੇ ਗਿਆਰਵੇਂ ਗੁਰੂ ਬਾਲਕ ਸਿੰਘ ਜੀ ਅਤੇ ਉਹਨਾਂ ਤੋਂ ਬਾਦ ਦੇਹਧਾਰੀ ਗੁਰੂ ਸਿਧਾਂਤ ਨੂੰ ਸਹੀ ਰੂਪ ਵਿਚ ਮੰਨਦੇ ਚਲੇ ਆ ਰਹੇ ਹਨ, ਇਸ ਤਰ੍ਹਾਂ ਹੋਰ ਕੋਈ ਨਹੀਂ ਮੰਨਦਾ। ਇਹੋ ਕਾਰਨ ਹੈ ਕਿ ਅਜ ਵੀ ਦੇਹਧਾਰੀ ਅਤੇ ਗ੍ਰੰਥ ਗੁਰੂ ਦਾ ਚਰਚਾ ਨਾਮਧਾਰੀ ਅਤੇ ਦੂਜੇ ਆਮ ਸਿੱਖਾਂ ਵਿਚ ਚਲਦੀ ਵੇਖੀ ਜਾਂਦੀ ਹੈ, ਹੋਰ ਕਿਸੇ ਸਿੱਖ ਸ਼੍ਰੇਣੀ ਵਿਚ ਨਹੀਂ। ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਸਥਾਪਿਤ ਹੋਣ ਤੋਂ ਬਾਦ ਇਸ ਦੇ ਮੈਂਬਰ ਜਾਂ ਪ੍ਰਬੰਧਕ ਚੁਣੇ ਜਾਣ ਦਾ ਜੋ ਢੰਗ ਅਪਣਾਇਆ ਗਿਆ ਹੈ ਉਹ ਹੈ ਕਿ ਵੋਟਾਂ ਦੀ

ਬਹੁਗਿਣਤੀ ਜਿਸ ਨੂੰ ਪ੍ਰਾਪਤ ਹੋਵੇ ਉਹ ਮੈਂਬਰ ਜਾਂ ਪ੍ਰਬੰਧਕ ਬਣ ਸਕਦਾ ਹੈ। ਵੋਟਾਂ ਦੀ ਬਹੁ-ਗਿਣਤੀ ਪ੍ਰਾਪਤ ਕਰਨ ਵਾਲਾ ਸਿੱਖੀ ਵਿਚ ਪੂਰਾ ਹੋਵੇ ਜਾਂ ਅਧੂਰਾ ਪਰ ਉਸ ਨੂੰ ਇਸ ਦੇ ਵਿਧਾਨ ਅਨੁਸਾਰ ਮੈਂਬਰ ਜਾਂ ਪ੍ਰਬੰਧਕ ਬਣਨ ਤੋਂ ਕੋਈ ਰੋਕ ਨਹੀਂ ਸਕਦਾ। ਜਿਵੇਂ ਦੇਹਧਾਰੀ ਗੁਰੂ ਦੀ ਥਾਂ ਗਰੰਥ ਗੁਰੂ ਦੇ ਸਿਧਾਂਤ ਨੂੰ ਅਪਨਾ ਲਿਆ ਗਿਆ। ਇਵੇਂ ਹੀ ਬਹੁਤੇ ਸਿੱਖਾਂ ਨੇ ਵੋਟ ਨਾਲ ਚੁਣੇ ਜਾਣ ਵਾਲੇ ਤਰੀਕੇ ਨੂੰ ਅਪਨਾ ਲਿਆ, ਕਿਉਂਕਿ ਗਰੰਥ ਸਾਹਿਬ ਵਲੋਂ ਹੁਕਮ ਦਿੱਤਾ ਨਹੀਂ ਜਾ ਸਕਦਾ, ਇਸ ਕਰਕੇ ਸਿੱਖ ਪੰਥ ਦੇ ਧਾਰਮਿਕ ਹੁਕਮਰਾਨ ਵੀ ਉਹੋ ਹੀ ਮੰਨੇ ਜਾਂਦੇ ਹਨ ਜੋ ਵੋਟ ਬਹੁਗਿਣਤੀ ਨਾਲ ਆਉਂਦੇ ਹਨ । ਭਾਵੇਂ ਦੇਹਧਾਰੀ ਗੁਰੂ ਸਿਧਾਂਤ ਨੂੰ ਛੱਡਣ ਅਤੇ ਗਰੰਥ ਗੁਰੂ ਸਿਧਾਂਤ ਨੂੰ ਅਪਨਾਉਣ ਤੇ ਸਿੱਖਾਂ ਵਿਚ ਬਹੁਤਾ ਕੁਝ ਸਿੱਖ ਰੀਤਾਂ ਵਿਰੁਧ ਪ੍ਰਚਲਤ ਹੋ ਗਿਆ ਹੈ ਫਿਰ ਵੀ ਅਜੇ ਦੇਹਧਾਰੀ ਗੁਰੂ ਦਾ ਸਿਧਾਂਤ ਮੰਨਣ ਤੋਂ ਇਨਕਾਰੀ ਹਨ। ਪਰ ਵੋਟ ਬਹੁ-ਗਿਣਤੀ ਨਾਲ ਸਿੱਖਾਂ ਦੇ ਹਿਤਾਂ ਦੀ ਰਾਖੀ ਕਰਨ ਲਈ ਬਣਨ ਵਾਲੇ ਆਗੂਆਂ ਦੇ ਤਰੀਕੇ ਵਿਰੁਧ ਗਰੰਥ ਗੁਰੂ ਸਿਧਾਂਤ ਨੂੰ ਮੰਨਣ ਵਾਲੇ ਸਿੱਖਾਂ ਵਿਚ ਵੀ ਆਵਾਜ਼ ਉਠਣੀ ਸ਼ੁਰੂ ਹੋ ਗਈ ਹੈ। ਇਹ ਲੇਖ ਲੋੜ ਤੋਂ ਵਧ ਲੰਬਾ ਹੋ ਰਿਹਾ ਹੈ ਫਿਰ ਵੀ ਪਾਠਕਾਂ ਦੀ ਜਾਣਕਾਰੀ ਲਈ ਕੇਵਲ ਇਕੋ ਹੀ ਟੂਕ ਦਿੱਤੀ ਜਾਂਦੀ ਹੈ। ਸਪਤਾਹਕ ਕੌਮੀ ਏਕਤਾ' ੧੩ ਅਗਸਤ ੧੯੭੩ ਦੇ ਪਹਿਲੇ ਸਫੇ ਤੇ ਕਾਲਮ ੩ ਵਿਚ 'ਸਾਡਾ ਗੁਰਦਵਾਰਾ ਨਜ਼ਾਮ' ਦੇ ਸਿਰਲੇਖ ਹੇਠ ਐਡੀਟਰ ਸਾਹਿਬ ਲਿਖਦੇ ਹਨ : "ਪਿਛਲੇ ਹਫ਼ਤੇ ਤਖਤ ਸ੍ਰੀ ਹਜ਼ੂਰ ਸਾਹਿਬ ਦੇ ਗੁਰਦਵਾਰਾ ਪ੍ਰਬੰਧ ਦਾ ਜ਼ਿਕਰ ਕਰਦੇ ਹੋਏ ਅਸੀਂ ਲਿਖਿਆ ਸੀ ਕਿ ਹਕੀਕਤ ਵਿਚ ਸਾਡਾ ਕੁਚੱਜਾ ਗੁਰਦਵਾਰਾ ਪ੍ਰਬੰਧ ਹੀ ਬਹੁਤ ਹੱਦ ਤੀਕ ਇਸ ਸਥਿਤੀ ਲਈ ਜ਼ੁਮੇਵਾਰ ਹੈ ਜਿਸ ਸਨਮੁਖ ਪੰਥ ਅਜ ਦੋ ਚਾਰ ਹੈ। ਸੰਸਾਰ ਦੇ ਕਿਸੇ ਵੀ ਹਿਸੇ ਵਿਚ ਚਰਚ, ਭਾਵ ਧਾਰਮਿਕ ਸਥਾਨਾਂ ਜਾਂ ਕੇਂਦਰਾਂ ਦਾ ਫੈਸਲਾ ਵੋਟਾਂ ਦੁਆਰਾ ਨਹੀਂ ਕੀਤਾ ਜਾਂਦਾ। ਸਲੈਕਸ਼ਨ ਦੀ ਲੋੜ ਨੂੰ ਅਲੈਕਸ਼ਨ ਰਾਹੀਂ ਸਿਰੇ ਚੜ੍ਹਾਉਣ ਦਾ ਜੋ ਢੰਗ ਅਸੀਂ ਅਪਨਾ ਰਖਿਆ ਹੈ, ਇਸ ਨੂੰ ਪੰਥ ਦਾ ਹਰ ਵਰਗ ਅਜ ਆਲੋਚਨਾ ਦੀ ਦ੍ਰਿਸ਼ਟੀ ਨਾਲ ਵਾਚ ਰਿਹਾ ਹੈ। ਪਰੰਤੂ ਦੁਬਧਾ ਇਹ ਹੈ ਕਿ ਧੂਤੇ ਜਥੇਦਾਰਾਂ ਤੋਂ ਡਰਦਿਆਂ ਕੋਈ ਕੂੰਦਾ ਨਹੀਂ। ਪਿਛਲੇ ਹਫਤੇ ਮੈਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਗੁਰਚਰਨ ਸਿੰਘ ਟੌਹੜਾ ਨਾਲ ਬਹਿਣ ਦਾ ਇਤਫਾਕ ਹੋਇਆ, ਉਹ ਵੀ ਵਰਤਮਾਨ ਸਥਿਤੀ

ਉਤੇ ਕੁੜ੍ਹਦੇ ਸਨ । ਸ: ਹੁਕਮ ਸਿੰਘ, ਗਿ: ਭੂਪਿੰਦਰ ਸਿੰਘ, ਸ: ਉਜਲ ਸਿੰਘ ਸ: ਪ੍ਰਕਾਸ਼ ਸਿੰਘ ਬਾਦਲ ਆਦਿ ਸਾਰੇ ਹੀ ਸਮੇਂ-ਸਮੇਂ ਇਹ ਸਵੀਕਾਰਦੇ ਹਨ ਕਿ ਸਾਡੇ ਗੁਰਦਵਾਰਾ ਪ੍ਰਬੰਧ ਨੇ ਸਾਨੂੰ ਮਾਰ ਸੁਟਿਆ ਹੈ। ਪਰ ਕੋਈ ਮੈਦਾਨ ਵਿਚ ਨਿਤਰ ਕੇ ਇਸ ਲਈ ਵਰਤਮਾਨ ਅਲੈਕਸ਼ਨ ਸਿਸਟਮ ਦੀ ਵਿਰੋਧਤਾ ਨਹੀਂ ਕਰਦਾ ਕਿ ਮੁਫਾਦ ਪਰਸਤ ਵਰਗ ਦੀ ਅਲੋਚਨਾ ਕੌਨ ਸਹਾਰੇ ? ਪ੍ਰਤੂੰ ਪਾਠਕਾਂ ਦੀ ਮਿਲਵਰਤਨ ਤੇ ਸਦਭਾਵਨਾ ਦੇ ਸਹਾਰੇ ਇਸ ਲੇਖਕ ਨੇ ਫੈਸਲਾ ਕਰ ਲਿਆ ਹੈ ਕਿ ਨਤੀਜਾ ਭਾਵੇਂ ਕੁਝ ਨਿਕਲੇ, ਵਰਤਮਾਨ ਗੁਰਦਵਾਰਾ ਪ੍ਰਬੰਧ ਦੇ ਢਗ ਵਿਰੁੱਧ ਜ਼ਰੂਰ ਜੂਝਨਾ ਹੈ। ਪਹਿਲੇ ਚਾਲੀ ਸਾਲ ਦੇ ਗੁਰਦਵਾਰਾ ਨਜ਼ਾਮ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਸਾਡਾ ਵਰਤਮਾਨ ਗੁਰਦਵਾਰਾ ਪ੍ਰਬੰਧ ਨਾ ਤਸੱਲੀਬਖਸ਼, ਔਗਣਹਾਰਾ ਤੇ ਕੁਚੱਜਾ ਹੈ। ਇਸ ਦੁਆਰਾ ਸਿਧੀ ਸਾਧੀ ਤੇ ਸ਼ਰਧਾਵਾਨ ਸਿਖ ਬਹੁਸਮਤੀ ਨੂੰ ਸਿੱਖ ਰੀਤੀਆਂ ਤੋਂ ਕੋਰੇ, ਕੁਰਹਿਤੀਏ ਤੇ ਅਸ਼ਰਧਕ ਕੁਰਾਹੇ ਪਾਣ ਵਿਚ ਪੇਸ਼ ਪੇਸ਼ ਹੁੰਦੇ ਹਨ। ਅਤੇ ਗੁਰਦਵਾਰਾ ਪਲੇਟ ਫਾਰਮ ਸੰਭਾਲ ਕੇ ਰਾਜਨੀਤਕ ਇਕਤਦਾਰ ਹਥਿਆਉਂਦੇ ਹਨ। ਪੰਜਾਬ ਦੀ ਸ਼੍ਰੋਮਣੀ ਕਮੇਟੀ ਦੇ ਅੱਸੀ ਫੀ ਸਦੀ ਮੈਂਬਰ ਸਿਖੀ ਮਰਿਆਦਾ ਤੋਂ ਦੂਰ ਤੇ ਅਨਜਾਨ ਹਨ।''

ਇਹ ਪੁਸਤਕ ਗਿਆਨੀ ਮੇਹਰ ਸਿੰਘ ਜੀ ਨੇ ਡਾ: ਗੰਡਾ ਸਿੰਘ ਦੀ ਪੁਸਤਕ Guru Gobind Singh's Death at Naded...ਦੇ ਉਤਰ ਵਿਚ ਲਿਖੀ ਹੈ। ਡਾ: ਗੰਡਾ ਸਿੰਘ ਜਦੋਂ ਤੋਂ ਸਾਹਿਤਕ ਖੇਤਰ ਵਿਚ ਆਏ ਹਨ ਉਦੋਂ ਤੋਂ ਹੀ ਨਾਮਧਾਰੀ ਇਤਿਹਾਸ ਨੂੰ ਆਪਣੀ ਤਿੱਖੀ ਤੇ ਜ਼ਹਿਰੀਲੀ ਕਲਮ ਨਾਲ ਗਲਤ ਰੰਗ ਵਿਚ ਪੇਸ਼ ਕਰਨ ਦੀ ਸਿਰਤੋੜ ਨਿਸਫਲ ਕੋਸ਼ਿਸ਼ ਕਰਦੇ ਰਹੇ ਹਨ। ਅੰਗਰੇਜ਼ ਮੁੱਢ ਤੋਂ ਹੀ ਨਾਮਧਾਰੀਆਂ ਨੂੰ ਕੁਚਲਨ ਦੇ ਯਤਨ ਵਿਚ ਰਹੇ ਹਨ ਤੇ ਉਨਾਂ ਡਾ: ਗੰਡਾ ਸਿੰਘ ਵਰਗੇ ਲਿਖਾਰੀਆਂ ਨੂੰ ਉਤਸਾਹ ਦੇ ਕੇ ਨਾਮਧਾਰੀਆਂ ਦੇ ਖਿਲਾਫ ਲਿਖਣ ਲਈ ਪ੍ਰੇਰਿਆ। ਡਾ: ਸਾਹਿਬ ਦੇ ਖਮੀਰ ਵਿਚ ਅੰਗਰੇਜ਼ ਦਾ ਨਮਕ ਇਸ ਤਰਾਂ ਘਰ ਕਰ ਗਿਆ ਹੈ ਕਿ ੨੭ ਸਾਲ ਬਾਦ ਵੀ ਉਨਾਂ ਦੇ ਇਸ਼ਕ ਵਿਚ ਹੌਕੇ ਸਿਸਕੀਆਂ ਭਰਦੇ ਬੇਕਲ ਹੋ ਕੇ ਲਿਖਦੇ ਹਨ, 'ਬੇਲਾਗ ਅਤੇ ਠੰਡੇ ਦਿਲ ਨਾਲ ਸੋਚਿਆ ਜਾਵੇ ਤਾਂ ਇਹ ਸਚਾਈ ਪ੍ਰਵਾਨ ਕਰਨੀ ਪਵੇਗੀ ਕਿ ਅੰਗਰੇਜ਼ ਨਾ ਤੇ ਫਿਤਰਤੀ ਤੌਰ ਤੇ ਅਤਿਆਚਾਰੀ ਹੀ ਹਨ ਅਤੇ ਨਾਂ ਹੀ ਝੂਠੇ ਤੇ ਮਕਾਰ। ਨਿਜੀ ਤੌਰ ਤੇ ਅੰਗਰੇਜ਼ ਦੁਨੀਆਂ ਦੀਆਂ ਹੋਰ ਅਨੇਕਾਂ ਕੌਮਾਂ ਨਾਲੋਂ ਜ਼ਿਆਦਾ ਸੱਚੇ ਸਾਫਗੋ ਅਤੇ

ਇਤਬਾਰੀ ਹਨ।" ('ਸਾਚੀ ਸਾਖੀ' ਰਚਿਤ ਸ: ਕਪੂਰ ਸਿੰਘ I.C.S. ਦਾ ਡਾ: ਗੰਡਾ ਸਿੰਘ ਵਲੋਂ ਮੁੱਖ ਬੰਦ ਪੰਨਾ ੯।)

ਅੰਗਰੇਜ਼ ਪੂਜਕ ਡਾ: ਸਾਹਿਬ ਜੋ ਸਰਕਾਰੀ ਪਧਰ ਤੇ ਵੀ ਇਤਿਹਾਸਕਾਰ ਹੋਣ ਦਾ ਮਾਨ ਪ੍ਰਾਪਤ ਕਰੀ ਬੈਠੇ ਹਨ। ਉਨਾਂ ਦੀ ਲਿਖਤ ਵਿਚੋਂ ਪ੍ਰਸਪਰ ਵਿਰੋਧ ਪਾਠਕਾਂ ਦੀ ਦ੍ਰਿਸ਼ਟੀ ਗੋਚਰਾ ਕੀਤੇ ਹਨ। ਆਸ ਹੈ ਕਿ ਪਾਠਕ ਜਨ ਨਿਰਪਖਤਾ ਨਾਲ ਇਸ ਨੂੰ ਪੜ ਕੇ ਸਹੀ ਨਤੀਜੇ ਤੇ ਪੁਜਣਗੇ।

ਗਿਆਨੀ ਮੇਹਰ ਸਿੰਘ ਜੀ ਦੀ ਖੋਜ ਬੜੀ ਮੇਹਨਤ ਤੇ ਲਗਨ ਦੀ ਪ੍ਰਤੀਕ ਹੈ।

ਅਜੀਤ ਸਿੰਘ ਚੀਮਾਂ
ਪ੍ਰਧਾਨ
ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ

ਮਹੇੜੂ (ਜ਼ਿਲਾ ਕਪੂਰਥਲਾ)

# ਭੂਮਕਾ

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਨ ੧੯੩੪ ਵਿਚ ਇਕ ਸ੍ਰੀ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਕਰਕੇ ਗੁਰੂ ਨਾਨਕ ਨਾਮ ਲੇਵਾ ਸਾਰੀਆਂ ਸੰਪਰਦਾਵਾਂ ਵਿਚ ਪਰਸਪਰ ਕੁੜਿਤਨ ਨੂੰ ਦੂਰ ਕਰਨ ਲਈ ਕੁਝ ਨੀਯਮ ਉਲੀਕੇ ਸੀ ਜਿਨ੍ਹਾਂ ਨਾਲ ਸਾਰੇ ਹੀ ਪੂਰੀ ਤਰ੍ਹਾਂ ਸਹਿਮਤ ਹੋਏ ਸਨ। ਇਹਨਾਂ ਵਿਚੋਂ ਮੁਖ ਨੀਯਮ ਏਹੋ ਸੀ ਕਿ ਸਭ ਸੰਪਰਦਾਵਾਂ ਨੂੰ ਅਪਣੇ ਮੰਨੇ ਹੋਏ ਸਿਧਾਂਤਾਂ ਦਾ ਪਰਚਾਰ-ਪਰਸਾਰ ਕਰਨ ਦਾ ਪੂਰਾ ਪੂਰਾ ਅਧਿਕਾਰ ਹੈ ਪਰ ਹਰ ਕੋਈ ਇਸ ਗੱਲ ਦਾ ਧਿਆਨ ਰਖੇ ਕਿ ਉਹ ਅਪਣਾ ਪਰਚਾਰ ਕੇਵਲ ਮੰਡਨ ਰੂਪ ਵਿਚ ਹੀ ਕਰੇ ਦੂਜੇ ਦਾ ਖੰਡਨ ਕਰਕੇ ਨਾ ਕਰੇ ਕਿਉਂਕਿ ਇਸ ਤੋਂ ਕਟੁਤਾ ਪੈਦਾ ਹੰਦੀ ਹੈ ਜੋ ਗੁਰੂ ਨਾਨਕ ਦੇ ਅਨੁਯਾਈਆਂ ਨੂੰ ਸੋਭਦੀ ਨਹੀਂ ਅਤੇ ਕਟੁਤਾ ਗੁਰੂ ਨਾਨਕ ਦੇ ਪਰਚਾਰ ਨੂੰ ਲਾਭ ਦੀ ਥਾਵੇਂ ਹਾਨੀ ਦਾ ਕਾਰਨ ਹੀ ਬਣਦੀ ਹੈ।

ਉਸ ਵੇਲੇ ਸੰਤ ਨਿਧਾਨ ਸਿੰਘ ਜੀ ਆਲਿਮ ਤੇ ਭਾ: ਸੇਵਾ ਸਿੰਘ ਜੀ ਖਾਲਸਾ ਸਮਾਚਾਰ ਵਾਲਿਆਂ ਵਿਚ "ਗੁਰੂ" ਬਾਰੇ ਚਰਚਾ ਦਾ ਸਿਲਸਲਾ ਕਾਫ਼ੀ ਸਮੇਂ ਤੋਂ ਟੁਰਿਆ ਹੋਇਆ ਸੀ ਜੋ ਹੁਣ ਉਕਾ ਹੀ ਸਮਾਪਤ ਕਰ ਦਿਤਾ ਗਿਆ। ਅਤੇ ਅਗੇ ਵਾਸਤੇ ਅਪਣੇ ਅਪਣੇ ਸਿਧਾਂਤ ਨੂੰ ਕੇਵਲ ਮੰਡਨ ਰੂਪ ਵਿਚ ਹੀ ਪਰਚਾਰਨ ਦਾ ਪ੍ਰੋਗ੍ਰਾਮ ਅਪਨਾਣ ਦਾ ਨਿਸ਼ਚੇ ਕੀਤਾ ਗਿਆ।

ਡਾ: ਗੰਡਾ ਸਿੰਘ ਜੀ "ਗਰੰਥ ਗੁਰੂ" ਦੇ ਸਿਧਾਂਤਵਾਦੀਆਂ ਵਿਚ ਇਕ ਮੰਨੇ-ਪਰਮਨੇ ਵਿਦਵਾਨ ਤੇ ਤੀਖਨ ਬੁਧੀ ਵਾਲੇ ਵਿਅਕਤੀ ਹਨ। ਉਹਨਾਂ ਨੇ ਇਸ ਪ੍ਰਸਥਿਤੀ ਨੂੰ ਬੜੀ ਡੂੰਘਾਈ ਵਿਚ ਉਤਰ ਕੇ ਸੋਚਿਆ ਕਿ ਜੇ ਕੇਵਲ ਮੰਡਨ ਰੂਪ ਵਿਚ ਹੀ ਪਰਚਾਰ ਕਰਨਾ ਹੋਵੇਗਾ ਤਾਂ ਦੇਹਧਾਰੀ ਗੁਰੂ ਨੂੰ ਮੰਨਣ ਵਾਲਿਆਂ ਪਾਸ ਤਾਂ ਪਰਚਾਰ ਲਈ ਅਥਾਹ ਸਾਗਰ ਵਾਂਗੂੰ ਲਹਿਰਾਂ ਮਾਰਦਾ ਹੋਇਆ ਗੁਰਬਾਣੀ ਦਾ ਭੰਡਾਰ ਭਰਿਆ ਹੋਇਆ ਹੈ। ਜਿਵੇਂ ਪਹੀਆ ਆਪਣੇ ਧੁਰੇ ਦੇ ਗਿਰਦ ਹੀ ਘੁੰਮਦਾ ਹੈ ਇਸੇ ਤਰ੍ਹਾਂ ਸ੍ਰੀ ਗਰੰਥ ਸਾਹਿਬ ਦੀ ਸਾਰੀ ਬਾਣੀ ਹੀ ਨਾਮ ਅਤੇ ਨਾਮ ਦੇ ਦਾਤੇ ਦੇਹਧਾਰੀ ਸਤਿਗੁਰੂ ਦੀ ਵਡਿਆਈ ਉਪਮਾ ਦੇ ਗਿਰਦ ਹੀ ਘੁੰਮਦੀ ਹੈ ਜਦੋਂ ਕਿ

''ਗਰੰਥ ਗੁਰੂ'' ਦੇ ਹਕ ਵਿਚ ਗੁਰੂ ਜੀ ਦਵਾਰਾ ਉਚਰਿਆ ਕੋਈ ਵਾਕ ਤਾਂ ਸ਼ਾਇਦ ਬੜੀ ਵਡੀ ਗੱਲ ਹੋਵੇਗੀ ਉਹ ਕੇਵਲ ਇਕ ਸ਼ਬਦ ਵੀ ਨਹੀਂ ਦਸ ਸਕਣਗੇ ਕਿ ਜੋ ''ਸ੍ਰੀ ਗਰੰਥ'' ਸਾਹਿਬ ਨੂੰ ਗੁਰੂ ਸਿਧ ਕਰ ਦੇਵੇ ਇਸ ਵਾਸਤੇ ''ਆਗਿਆ ਭਈ ਅਕਾਲ ਕੀ......'' ਵਾਲੇ ਦੋਹਰਿਆਂ ਉਪਰ ਹੀ ਇਸ ਸਿਧਾਂਤ ਦਾ ਦਾਰੋਮਦਾਰ ਹੈ। ਇਹ ਦੋਹਰੇ ਵੀ ਸ੍ਰੀ ਗੁਰੂ ਜੀ ਦਵਾਰਾ ਉਚਾਰਨ ਕੀਤੇ ਹੋਏ ਨਹੀਂ ਹਨ ਪਰ ਇਹਨਾਂ ਵਿਚ ਜ਼ੋਰ ਅਤੇ ਵਜ਼ਨ ਪੈਦਾ ਕਰਨ ਲਈ ਇਹਨਾਂ ਨੂੰ ਅਰਦਾਸ ਤੋਂ ਬਾਦ ਤੇ ਵਾਕ ਲੈਣ ਤੋਂ ਪਹਿਲਾਂ ਪੜ੍ਹਨਾ ਪੈਂਦਾ ਹੈ ਭਾਵੇਂ ਇਹ ਗਲ ਸੰਸਾਰ ਭਰ ਵਿਚ ਕਿਸੇ ਵੀ ਸਭਿਅਤਾ ਜਾਂ ਤਹਿਜ਼ੀਬ ਦੇ ਅਨੁਸਾਰ ਸੋਭਨੀਕ ਨਹੀਂ ਹੈ।

ਦੇਹਧਾਰੀ ਗੁਰੂ ਦਾ ਪਰਭਾਵ ਸਿਖਾਂ ਦੇ ਹਿਰਦੇ ਵਿਚ ਇਤਨੀ ਡੂੰਘਾਈ ਤਕ ਪੁਜ ਗਿਆ ਹੋਇਆ ਹੈ ਕਿ ਜੋ ਦੋਹਰੇ ਸ੍ਰੀ ਗਰੰਥ ਸਾਹਿਬ ਨੂੰ ਗੁਰੂ ਸਿਧ ਕਰਨ ਵਾਸਤੇ ਰਚੇ ਗਏ ਹਨ ਉਹਨਾਂ ਵਿਚ ਵੀ ਸਾਫ਼ ਹੀ ਲਿਖਿਆ ਮਿਲਦਾ ਹੈ ਕਿ ''ਗੁਰੂ ਗਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ'' ਭਾਵ ਇਸ ''ਗ੍ਰੰਥ' ਨੂੰ ਸਤਿਗੁਰੂ ਜੀ ਦੀ ਪ੍ਰਤੱਖ ਦੇਹ ਮੰਨੋ । ਇਹ ਦੋਹਰੇ ਰਚਨ ਵਾਲੇ ਵਿਅਕਤੀ ਦੇ ਹਿਰਦੇ ਵਿਚੋਂ ਵੀ ਗੁਰੂ ਨੂੰ ਦੇਹਧਾਰੀ ਮੰਨਣ ਦੀ ਹੀ ਪੁਕਾਰ ਨਿਕਲਦੀ ਨਜ਼ਰ ਆਉਂਦੀ ਹੈ।

''ਸਭ ਸਿਖਨ ਕੋ ਹੁਕਮ ਹੈ ਗੁਰੂ ''ਮਾਨਿਉ'' ਗ੍ਰੰਥ''

ਅਤੇ

''ਗੁਰੂ ਗ੍ਰੰਥ ਜੀ ''ਮਾਨਿਉ'' ਪ੍ਰਗਟ ਗੁਰਾਂ ਕੀ ਦੇਹ''

ਇਹਨਾਂ ਦੋਹਾਂ ਪੰਗਤੀਆਂ ਵਿਚ ''ਮਾਨਿਉ'' ਸ਼ਬਦ ਨੂੰ ਜੇ ਦੇਹਲੀ ਦੀਪਕ ਰਖ ਲਿਆ ਜਾਵੇ ਤਾਂ ਅਰਥ ਹੀ ਹੋਰ ਹੋ ਜਾਂਦੇ ਹਨ ਜੋ ਇਸ ਤਰ੍ਹਾਂ ਬਣਦੇ ਹਨ :—

''ਸਿਖਾਂ ਨੂੰ ਹੁਕਮ ਹੈ ਕਿ ਗੁਰੂ ਨੂੰ ਮੰਨੋ ਤੇ ਗ੍ਰੰਥ ਸਾਹਿਬ ਨੂੰ ਮੰਨੋ'' ਅਤੇ ''ਗੁਰੂ ਜੀ ਦੇ ਗ੍ਰੰਥ ਸਾਹਿਬ ਨੂੰ ਮੰਨੋ ਨਾਲੇ ਸਤਿਗੁਰੂ ਦੀ ਪ੍ਰਤੱਖ ਦੇਹ ਨੂੰ ਮੰਨੋ'' ਸ਼ਾਇਦ ਇਸੇ ਵਾਸਤੇ ਅਜ ਕਲ ਗ੍ਰੰਥ ਗੁਰੂ ਦੇ ਸਿਧਾਂਤਵਾਦੀਆਂ ਨੂੰ ਇਸ ਪੰਗਤੀ ਉਤੇ ਕੋਈ ਵਿਸ਼ਵਾਸ ਨਹੀਂ ਰਹਿ ਗਿਆ ਜਾਪਦਾ ਕਿ ''ਗੁਰੂ ਗ੍ਰੰਥ ਜੀ ਮਾਨਿਉ ਪਰਗਟ ਗੁਰਾਂ ਕੀ ਦੇਹ'' ਅਤੇ ਉਹ ਅਜ ਕਲ ਜ਼ਬਾਨੀ ਹੁਣ ਗੁਰਾਂ ਦੀ ਦੇਹ ਦੀ ਥਾਂਵੇਂ ਗੁਰਾਂ ਦਾ ਆਤਮਕ ਸਰੂਪ ਜਾਂ ਅਨੁਭਵ ਸਰੂਪ ਹੀ ਕਹਿੰਦੇ ਹਨ !

ਇਸ ਲੇਖੇ ਮੰਡਨ ਰੂਪ ਵਿਚ ਪਰਚਾਰ ਕਰਨ ਲਈ 'ਗ੍ਰੰਥ ਗੁਰੂ' ਦੇ ਸਿਧਾਂਤ-ਵਾਦੀਆਂ ਪਾਸ ਪਰਚਾਰ ਕਰਨ ਲਈ ਪਲੇ ਰਹਿ ਹੀ ਕੀ ਜਾਂਦਾ ਹੈ ?

ਇਹ ਸਭ ਕੁਝ ਸਮਝ ਵਿਚਾਰ ਕੇ ਡਾ: ਗੰਡਾ ਸਿੰਘ ਜੀ ਨੇ ਸੋਚਿਆ ਕਿ 'ਗਰੰਥ ਗੁਰੂ'' ਦੇ ਸਿਧਾਂਤ ਦਾ ਪ੍ਰਚਾਰ ਕੇਵਲ ਦੂਜਿਆਂ ਦਾ ਖੰਡਨ ਕਰਨ ਨਾਲ ਹੀ ਹੋ ਸਕਣਾ ਸੰਭਵ ਹੈ ਕਿਉਂਕਿ ਕਿਸੇ ਵੀ ਵਿਅਕਤੀ ਦੇ ਪੰਜ ਭੌਤਕ ਸਰੀਰ ਵਿਚ ਹੋਣ ਕਰਕੇ ਉਸ ਉਪਰ ਕੋਈ ਲਾਂਛਨ ਲਾ ਦੇਣਾ ਉਕਾ ਹੀ ਸਹਿਜ ਹੈ ਭਾਵੇਂ ਉਹ ਕਿਤਨਾ ਹੀ ਝੂਠ ਅਤੇ ਅਯੋਗ ਕਿਉਂ ਨਾ ਹੋਵੇ ਜਿਵੇਂ ਕਿ ਸ਼ਾਂਤ ਮੂਰਤ ਗੁਰੂ ਅਰਜਨ ਦੇਵ ਜੀ ਬਾਰੇ ਬਾਦਸ਼ਾਹ ਜਹਾਂਗੀਰ ਨੂੰ ਆਪਣੀ ਪੁਸਤਕ ਤੋਜ਼ਕੇ ਜਹਾਂਗੀਰੀ ਵਿਚ ਗੁਰੂ ਜੀ ਦੀ ਗੁਰਿਆਈ ਨੂੰ ਫਰੇਬ ਤੇ ਮੱਕਾਰੀ ਦੀ ਦੁਕਾਨਦਾਰੀ ਲਿਖਣ ਲਗਿਆਂ ਕੁਝ ਵੀ ਸੰਕੋਚ ਨਹੀਂ ਸੀ ਹੋਇਆ ਅਤੇ ਜੇ ਡਾ: ਗੰਡਾ ਸਿੰਘ ਜੀ ਨਾਮਧਾਰੀ ਸਤਿਗਰੂਆਂ ਬਾਰੇ ਕੁਝ ਨਿਰਮੂਲ ਤੇ ਕੋਝੇ ਸ਼ਬਦ ਲਿਖ ਦੇਣਗੇ ਤਾਂ ਉਹਨਾਂ ਦੀ ਕਲਮ ਨੂੰ ਕੋਣ ਪਕੜ ਸਕਦਾ ਹੈ ? ਇਹ ਗੱਲ ਵਖਰੀ ਹੈ ਕਿ ਨਾ ਹੀ ਗੁਰੂ ਅਰਜਨ ਦੇਵ ਜੀ ਦੀ ਸ਼ਰਧਾ ਉਹਨਾਂ ਦੇ ਸਿਖਾਂ ਵਿਚ ਕੁਝ ਘਟ ਸਕੀ ਸੀ ਤੇ ਨਾ ਹੀ ਨਾਮਧਾਰੀਆਂ ਦੇ ਵਿਸ਼ਵਾਸ ਵਿਚ ਕੋਈ ਫ਼ਰਕ ਪਿਆ ਹੈ ਜਾਂ ਪੈ ਸਕਦਾ ਹੈ ।

ਬਸ ਠੀਕ ਉਸ ਵੇਲੇ ਕਿ ਜਦੋਂ ਇਹ ਨਹੀਂ ਸੀ ਚਾਹੀਦਾ ਡਾ: ਗੰਡਾ ਸਿੰਘ ਜੀ ਨੇ ਛੇੜਖਾਨੀ ਕੀਤੀ ਤੇ "ਕੂਕਿਆਂ ਦੀ ਵਿਥਿਆ'' ਨਾਮੀ ਪੁਸਤਕ ਬਿਨਾ ਕਿਸੇ ਕਾਰਨ ਦੇ ਲਿਖ ਕੇ ਛਪਵਾ ਦਿਤੀ ਜਿਸ ਦਾ ਉਤਰ ਦੇਣ ਤੋਂ ਨਾਮਧਾਰੀਆਂ ਨੇ ਸੰਕੋਚ ਹੀ ਕੀਤੀ ਰਖਿਆ ਤਾਂ ਕਿ ਸਾਡੇ ਵਲੋਂ ਮੰਡਨ ਰੂਪ ਵਿਚ ਪਰਚਾਰ ਕਰਨ ਵਾਲੇ ਅਸੂਲ ਦਾ ਉਲੰਘਣ ਨਾ ਹੀ ਹੋਵੇ ਤਾਂ ਠੀਕ ਹੈ । ਨਾਲੇ ਇਕ ਗੱਲ ਹੋਰ ਵੀ ਹੈ ਕਿ ਨਾਮਧਾਰੀਆਂ ਨੂੰ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਜਦੋਂ ਤਕ ਸਿਖ ਸਤਿਗੁਰੂ ਨਾਨਕ ਦੇਵ ਦੇਹਧਾਰੀ ਸਤਿਗੁਰੂ ਨੂੰ ਸਚਾ ਗੁਰੂ ਮੰਨਦੇ ਰਹਿਣਗੇ ਅਤੇ ਜਦੋਂ ਤਕ ਉਹ ਗੁਰੂ ਜੀ ਦੀ ਬਾਣੀ ਨੂੰ ਭੀ ਸਚੀ ਮੰਨਦੇ ਰਹਿਨਗੇ ਉਦੋਂ ਤਕ ਦੇਹਧਾਰੀ ਗੁਰੂ ਦਾ ਖੰਡਨ ਕਰ ਸਕਣਾ ਕਿਸੇ ਦੀ ਵੀ ਸ਼ਕਤੀ ਤੋਂ ਬਾਹਰ ਹੈ ਇਸ ਵਾਸਤੇ ਨਾਮਧਾਰੀਆਂ ਨੂੰ ਕਿਸੇ ਪਰਕਾਰ ਵੀ ਘਬਰਾਹਟ ਤਾਂ ਹੋ ਹੀ ਨਹੀਂ ਸਕਦੀ ਕਿਉਂਕਿ ਉਹਨਾਂ ਦਾ ਪੱਖ ਤਾਂ ਚਿੱਟੇ ਦਿਨ ਵਾਂਗੂ ਸਪੱਸ਼ਟ ਹੈ । ਡਾਕਟਰ ਸਾਹਿਬ ਨੂੰ ਚੂੰਕਿ ਛਾਪਣ ਤੇ ਵੇਚਣ ਦੇ ਸਾਧਨ ਸੁਲਭ ਹਨ ਉਹਨਾਂ ਉਸ ਝੂਠੀ ਪੁਸਤਕ ਦੀ ਦੂਜੀ ਐਡੀਸ਼ਨ ਵੀ ਛਪਵਾ ਦਿਤੀ । ਉਹਨਾਂ ਦੇ ਇਕ ਹੋਰ ਸਹਿਯੋਗੀ ਪ੍ਰੋ: ਕਰਤਾਰ ਸਿੰਘ ਜੀ ਨੇ ਸਿਖ ਇਤਿਹਾਸ ਭਾਗ ਦੂਜਾ ਛਪਵਾ ਦਿਤਾ ਜਿਸ ਵਿਚ

ਕੁਝ ਅਜੇਹੇ ਅਯੋਗ ਸ਼ਬਦ ਵਰਤੇ ਕਿ ਪੰਜਾਬ ਸਰਕਾਰ ਨੂੰ ਉਸ ਵਿਚਲੇ ਦੁਰਬਚਨਾਂ ਕਾਰਨ ਉਹ ਪੁਸਤਕ ਜ਼ਬਤ ਕਰਨੀ ਪਈ।

ਤਦ ਉਪ੍ਰੰਤ ਡਾ: ਗੰਡਾ ਸਿੰਘ ਜੀ ਨੇ ਕਲੱਕਤਾ ਤੋਂ ਛੱਪਣ ਵਾਲੇ ਅੰਗ੍ਰੇਜ਼ੀ ਦੇ ਮਾਸਕ ਪੱਤਰ 'ਸਿੱਖ ਰੀਵੀਊ' ਵਿਚ ਇਕ ਲੇਖ ਛਾਪਿਆ :—

**"Guru Gobind Singh's Death at Nanded : Examination of the Succession Theories."**

ਜਿਸ ਦੇ ਉਤਰ ਵਿਚ ਇਹ ਪੁਸਤਕ "ਕੂੜ ਨਾ ਪੁਜੇ ਸਚ ਨੂੰ ਸੌ ਘਾੜਤ ਘੜੀਏ" ਲਿਖੀ ਹੈ।

ਮੇਰੇ ਸਤਿਗੁਰੂ ਦੀ ਮਤ ਹੈ ਕਿ ਕਿਸੇ ਵਿਚ ਦੋਸ਼ ਵੇਖਣੇ ਆਪਣੇ ਆਪ ਵਿਚ ਹੀ ਇਕ ਦੋਸ਼ ਹੈ ਸੋ ਮੇਰੀ ਅੰਤਰ-ਆਤਮਾ ਏਹੋ ਜਿਹੇ ਵਾਦ-ਵਿਵਾਦ ਵਾਲੇ ਲੇਖ ਲਿਖਣ ਵਿਚ ਕਿਸੇ ਪਰਕਾਰ ਵੀ ਪ੍ਰਸੰਨਤਾ ਨੂੰ ਅਨੁਭਵ ਨਹੀਂ ਕਰਦੀ ਪਰ ਮੈਨੂੰ ਇਹ ਕਰਤਵ ਵਸ ਹੀ ਲਿਖਣਾ ਪਿਆ ਹੈ। ਇਸੇ ਦੌਰਾਨ ਗਿਆਨੀ ਪਰਤਾਪ ਸਿੰਘ ਨੇ "ਕੂਕਾ ਗੁਰੂਡੰਮ" ਨਾਮੀ ਇਕ ਨਿੰਦਿਆ ਭਰਪੂਰ ਪੁਸਤਕ ਛਾਪ ਦਿਤੀ ਤਾਂ ਮੇਰੇ ਇਕ ਸਜਨ ਨੇ ਇਹਨਾਂ ਦੋਹਾਂ ਦਾ ਉਤਰ ਲਿਖਣ ਵਾਸਤੇ ਪਰੇਰਨਾ ਦੇਂਦੇ ਹੋਇਆਂ ਇਹ ਜਨਾ ਦਿਤਾ ਕਿ ਹੁਣ ਇਹ ਕਰਤਵ ਬਣਦਾ ਹੈ ਕਿ ਇਹਨਾਂ ਸਜਨਾ ਨੂੰ ਆਪਣੀ ਬੁਕਲ ਵਿਚ ਮੂੰਹ ਪਾ ਕੇ ਝਾਕਨ ਵਾਸਤੇ ਮਜਬੂਰ ਕੀਤਾ ਜਾਵੇ। ਸੋ ਮੇਰੇ ਵਲੋਂ 'ਗੁਰੂ ਡੰਮ ਚਰਚਾ' ਨਾਮੀ ਪੁਸਤਕ ਵੀ ਆਸ ਹੈ ਕਿ ਜਲਦੀ ਹੀ ਪਾਠਕਾਂ ਦੇ ਕਰ ਕਮਲਾਂ ਵਿਚ ਪੁਜ ਸਕੇਗੀ ਜੇ ਕਿਤੇ ਕਾਗਜ਼ ਵਾਲੇ ਮਸਲੇ ਨੇ ਕੋਈ ਮਜਬੂਰੀ ਖੜੀ ਨਾ ਕੀਤੀ ਤਾਂ। ਡਾਕਟਰ ਸਾਹਿਬ ਨੇ ਅਪਣਾ ਲੇਖ ਵਿਸ਼ੇਸ਼ ਤੌਰ ਤੇ ਨਾਮਧਾਰੀ ਪੰਥ ਦੇ ਸਿਰਤਾਜ ਵਾਸਤੇ ਅਤੇ ਇੰਡੀਅਨ ਪ੍ਰਾਗਰੈਸ ਦੇ ਸ੍ਰੀ ਸ਼ਿਵ ਲਾਲ ਜੀ ਵਾਸਤੇ ਲਿਖਿਆ ਹੈ। ਜਿਥੋਂ ਤਕ ਸ੍ਰੀ ਸ਼ਿਵ ਲਾਲ ਜੀ ਦਾ ਸੰਬੰਧ ਹੈ ਇਸ ਦੀ ਜ਼ੁਮੇਵਾਰੀ ਉਹਨਾਂ ਦੀ ਅਪਣੀ ਹੈ ਅਤੇ ਜਿਥੋਂ ਤਕ ਇਸ ਦਾ ਸਬੰਧ ਨਾਮਧਾਰੀ ਪੰਥ ਨਾਲ ਹੈ ਦਾਸ ਨੇ ਇਕ ਨਾਮਧਾਰੀ ਪੰਥ ਦਾ ਸੇਵਕ ਹੋਣ ਦੀ ਹੈਸੀਅਤ ਵਿਚ ਡਾ: ਸਾਹਿਬ ਦੇ ਲੇਖ ਦਾ ਜਵਾਬ ਦਿਤਾ ਹੈ ਜੋ ਹਾਜ਼ਰ ਹੈ।

ਇਸ ਪੁਸਤਕ ਵਿਚ ਜੇ ਕਿਸੇ ਨੂੰ ਕੁਝ ਵੀ ਨਾ ਸੁਖਾਵਾਂ ਲਗੇ ਤਾਂ ਉਹ ਮੇਰੀ ਮਜਬੂਰੀ ਸਮਝ ਕੇ ਖਿਮਾ ਕਰ ਦੇਣ ਕਿਉਂਕਿ ਵਾਦ-ਵਿਵਾਦ ਵਾਲੇ ਲੇਖਾਂ

ਵਿਚ ਅਜਿਹਾ ਹੋ ਜਾਣਾ ਕੋਈ ਅਸੁਭਾਵਕ ਨਹੀਂ ਹੁੰਦਾ ਅਤੇ ਅਣਚਾਹਿਆ ਹੀ ਹੋ ਸਕਦਾ ਹੈ। ਜੇ ਪਾਠਕਾਂ ਨੂੰ ਇਸ ਪੁਸਤਕ ਵਿਚ ਕੁਝ ਤਰੁਟੀਆਂ ਨਜ਼ਰ ਆਉਣ ਤਾਂ ਉਸ ਦੀ ਜ਼ੁਮੇਵਾਰੀ ਮੇਰੀ ਅਪਣੀ ਹੈ ਅਤੇ ਜੇ ਕੁਝ ਚੰਗਿਆਈ ਹੈ ਤਾਂ ਇਹ ਕੇਵਲ ਸਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੈ ਕਿ ਜਿਨ੍ਹਾਂ ਦੇ ਦਰਸ਼ਨਾਂ ਦੇ ਪ੍ਰਤਾਪ ਨਾਲ ਮਨ ਵਿਚ ਪ੍ਰਕਾਸ਼ ਹੁੰਦਾ ਹੈ।

ਇਹ ਪੁਸਤਕ ਲਿਖ ਕੇ ਅਠਵੀਂ ਪਾਤਸ਼ਾਹੀ ਸਤਿਗੁਰੂ ਹਰਕਿਸ਼ਨ ਸਾਹਿਬ ਦੇ ਸਮੇਂ ਦੀ ਗੂੰਗੇ ਝੀਵਰ ਵਾਲੀ ਸਾਖੀ ਅਨਾਯਾਸ ਹੀ ਮੈਨੂੰ ਯਾਦ ਆ ਰਹੀ ਹੈ ਅਤੇ ਮੈਂ ਇਹ ਲਿਖਣ ਵਾਸਤੇ ਮਜਬੂਰ ਹਾਂ ਕਿ ਮੇਰੇ ਵਰਗੇ ਅਣਜਾਨ ਕੋਲੋਂ ਜੋ ਕੰਮ ਲਿਆ ਗਿਆ ਹੈ ਇਸ ਉਸੇ ਸਾਖੀ ਨੂੰ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੁਹਰਾਇਆ ਹੈ।

ਦਾਸ
ਮਿਹਰ ਸਿੰਘ

ਕਾਨਪੁਰ
੨੩-੨-੭੪

ਇਸ ਪੁਸਤਕ ਵਿਚ ਕਿਤੇ ਕਿਤੇ ਸੰਕੇਤਕ ਸ਼ਬਦ 'S. R.' ਜਾਂ 'ਸਿ: ਰਿ:' ਵਰਤੇ ਗਏ ਹਨ। 'S.R.' ਦਾ ਭਾਵ ਹੈ Sikh Review (ਅੰਗ੍ਰਜ਼ੀ ਭਾਗ) ਇਸੇ ਪ੍ਰਕਾਰ 'ਸਿ: ਰਿ:' ਦਾ ਭਾਵ ਹੈ ਸਿਖ ਰਿਵੀਊ (ਪੰਜਾਬੀ ਭਾਗ)

# ਸ਼ੁਧੀ ਪਤੱਰ

| ਪੰਨਾ ਨः | ਸੱਤਰ ਨः | ਅਸ਼ੁਧ | ਸ਼ੁਧ |
|---|---|---|---|
| ੮ | ਛੇਕੜਲੀ | ਅਜੇਹਾ ਜਤਨ ਭੀ ਕੀਤਾ | ਅਜੇਹਾ ਜਤਨ ਨਹੀਂ ਭੀ ਕੀਤਾ |
| ੨੨ | ੪ | ਸੁਤਿ ਪੁਰਾਨ | ਸ੍ਰੁਤਿ ਪੁਰਾਨ |
| ੨੭ | ੫ | ਨੇੜੇ ਜਾਂ ਦਰੋਂ | ਨੇੜੇ ਜਾਂ ਦੂਰੋਂ |
| ੩੧ | ੭ | ਠਸ ਪਰਮਾਣ | ਠੋਸ ਪਰਮਾਣ |
| ੩੧ | ੯ | ਜੀ ਝੰਡੇ ਥਲੇ | ਜੀ ਦੇ ਝੰਡੇ ਥਲੇ |
| ੩੯ | ਛੇਕੜਲੀ | ਰਿਹਤ ਨਾਮਾ | ਰਹਿਤ ਨਾਮਾ |
| ੪੪ | ਛੇਕੜਲੀ | ਦਮਦਮੇ ਦੇ ਮੁਕਾਮ ਤੇ | ਦਮਦਮੇ (ਸਾਬੋਕੀ ਤਲ-ਵੰਡੀ) ਦੇ ਮੁਕਾਮ ਤੇ |
| ੪੯ | ੧੬ | ਛਟੀਆਂ ਛੋਟੀਆਂ | ਛੋਟੀਆਂ ਛੋਟੀਆਂ |
| ੫੬ | ੧੪ | ਨਾਮ ਮਹਤ ਕਾ | ਨਾਮ ਮਹੰਤ ਕਾ |
| ੬੩ | ੩ | ਕਾਇਮ ਹਣ | ਕਾਇਮ ਹੋਣ |
| ੭੨ | ੩ | ਪਹਿਲਾਂ ਵਿਚ | ਮਹਿਲਾਂ ਵਿਚ |
| ੭੨ | ੨੪ | ਇਸ "ਦਸਮ ਗ੍ਰੰਥ" | ਇਸ ਨੂੰ "ਦਸਮ ਗ੍ਰੰਥ" |
| ੭੪ | ੧੬ | ਉਹਨਾ ਥਿਤੀਆਂ | ਉਹਨਾਂ ਦਿਤੀਆਂ |
| ੮੬ | ੧੦ | ਪੱਤਰ ਨੰਬਰ ਵਿਚ | ਪੱਤਰ ਨੰਬਰ ੧੧/੧੭੮੩ ਵਿਚ |
| ੮੮ | ੪ | ਲੈ ` ਤਾਹਿ | ਲੈ ਕੇ ਤਾਹਿ |
| ੮੮ | ੧੮ | ਆਪ ਜੀ | ਆਪ ਭੀ |
| ੯੦ | ੨੩ | ਇਸ ਦਾ ਸੰਨ | ਜਿਸ ਦਾ ਸੰਨ |
| ੯੧ | ੬ | in is | in his |
| ੧੦੪ | ੯ | ਸੀ ਬਾਸ਼ਦ | ਮੀ ਬਾਸ਼ਦ |

| | | | |
|---|---|---|---|
| ੧੦੭ | ੧੩ | ਹਕਮਾ ਤੁਲ | ਹੁਕਮਾਂ ਤੁਲ |
| ੧੧੮ | ੮ | ਭੇਜਿਆ ਕਰਦਾ | ਭੇਜਿਆ ਕਰਣਾ |
| ੧੨੧ | ੧੭ | ਸ੍ਰੀ ਰੂਗੁ | ਸ੍ਰੀ ਗੁਰੂ |
| ੫੨੯ | ੮ | ਬੀੜ ਵਡੇ ਘਲੂਘਾਰੇ ਤਕ | ਬੀੜ ਵਡੇ ਘਲੂਘਾਰੇ ਵਿਚ ਪੰਥ ਦੇ ਹਥੋਂ ਜਾਂਦੀ ਰਹੀ ਤਾਂ ਇਹ ਦਸਨਾ ਪਵੇ ਗਾ ਕਿ ਉਹ ਬੀੜ ਵਡ਼ੇ ਘਲੂਘਾਰੇ ਤਕ |
| ੧੨੯ | ੨੩ | ਹੈਦਰਾਬਾਦ ਦਰਖਾਸਤਾਂ | ਹੈਦਰਾਬਾਦ ਪਾਸ ਦਰਖਾਸਤਾਂ |
| ੧੩੩ | ਛੇਕੜਲੀ | ਬਰਕੇ ਰਾਮ ਰਾਜੇ | ਬੁਰਕੇ ਰਾਮ ਰਾਜੇ |
| ੧੫੧ | ਛੇਕੜਲੀ | ਆਧਾਰ ਹੈ | ਅਧਾਰ ਤੇ |
| ੧੬੧ | ੧੬ | ਲੋੜੀਂਕੇ | ਲੋੜੀਂਦੇ |

—:o:—

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# "ਕੂੜ ਨਾ ਪੁਜੇ ਸਚ ਨੂੰ ਸੋ ਘਾੜਤ ਘੜੀਏ॥"

ਅੰਗਰੇਜ਼ੀ ਦੇ ਮਾਸਕ ਪੱਤਰ "The Sikh Review" ਦੇ ਜਨਵਰੀ ੧੯੭੨ ਦੇ ਅੰਕ ਵਿਚ ਸ੍ਵ: ਡਾ: ਗੰਡਾ ਸਿੰਘ ਜੀ ਦਾ ਲੇਖ ਛਪਿਆ ਹੈ "Guru Gobind Singh's Death at Naded : Examination of the Succession Theories" ਇਸ ਲੇਖ ਵਿਚ ਵਿਦਵਾਨ ਡਾਕਟਰ ਸਾਹਿਬ ਨੇ ਆਪਣੇ ਵਲੋਂ ਪੂਰਾ ਜਤਨ ਕੀਤਾ ਹੈ ਕਿ ਇਹ ਸਿੱਧ ਕਰ ਸਕਣ :—

(ੳ) ਸੰਨ ੧੭੦੮ ਈਸਵੀ ਅਕਤੂਬਰ ਦੀ ੬-੭ ਤਾਰੀਖ ਨੂੰ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਚ ਜੋਤੀ-ਜੋਤ ਸਮਾ ਗਏ ਸੀ ਅਤੇ ਉਹਨਾਂ ਦਾ ਸਸਕਾਰ ਕਰ ਦਿਤਾ ਗਿਆ ਸੀ ।

(ਅ) ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗੱਦੀ "ਸ੍ਰੀ ਗ੍ਰੰਥ ਸਾਹਿਬ" ਨੂੰ ਦਿਤੀ ਸੀ ਤੇ ਨਾਲੇ "ਪੰਥ" ਜਾ "ਪੰਜ ਪਿਆਰਿਆਂ" ਨੂੰ ਦਿਤੀ ਸੀ ।

ਪਰ ਇਹ ਦੋਵੇਂ ਗੱਲਾਂ ਹੀ ਗਲਤ ਹਨ ਅਤੇ ਇਹ ਇਤਹਾਸ ਦੀ ਕਸਵਟੀ ਤੇ ਪੂਰੀਆਂ ਨਹੀਂ ਉਤਰਦੀਆਂ ਸਗੋਂ ਇਹ ਸਿਧ ਹੁੰਦਾ ਹੈ ਕਿ :—

(ੳ) ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਚ ਜੋਤੀ ਜੋਤ ਨਹੀਂ ਸਮਾਏ ਅਤੇ ਉਹ ਵਕਤ ਦੀ ਹਕੂਮਤ ਦੀਆਂ ਨਜ਼ਰਾਂ ਤੋਂ ਬਚ ਕੇ ਅਗਿਆਤ ਵਾਸ ਲਈ ਚਲੇ ਗਏ ਅਤੇ ਐਸਾ ਕੌਤਕ ਰਚਿਆ ਕਿ ਜਿਸ ਤੋਂ ਹਕੂਮਤ ਨੇ ਏਹੋ ਹੀ ਸਮਝਿਆ ਕਿ ਗੁਰੂ ਜੀ ਸਮਾ ਗਏ ਹਨ ।

(ਅ) ਚੂੰਕਿ ਨੰਦੇੜ ਵਿਚ ਗੁਰ ਗੋਬਿੰਦ ਸਿੰਘ ਜੀ ਜੋਤੀ ਜੋਤ ਨਹੀਂ ਸਮਾਏ ਅਤੇ ਨਾ ਹੀ ਉਸ ਵੇਲੇ ਉਹਨਾਂ ਦਾ ਕੋਈ ਅਜੇਹਾ ਪਰੋਗਰਾਮ ਹੀ ਸੀ ਇਸ ਵਾਸਤੇ ਨੰਦੇੜ ਵਿਚ ਕਿਸੇ ਨੂੰ ਗੁਰਿਆਈ ਦੇਣ ਦਾ ਪ੍ਰਸ਼ਨ ਹੀ ਨਹੀਂ ਉਠਦਾ। ਗੁਰ ਗੱਦੀ ਤਾਂ ਉਸ ਤੋਂ ਕਈ ਸਾਲ ਬਾਦ ਹਜ਼ਰੋਂ ਵਿਚ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਜੀ ਨੇ ਆਪਣੇ ਅਸਲੀ ਰੂਪ (ਗੁਰੂ ਗੋਬਿੰਦ ਸਿੰਘ ਜੀ ਦੇ ਰੂਪ) ਵਿਚ ਦਰਸ਼ਨ ਦੇ ਕੇ ਅਰਪਣ ਕੀਤੀ ਸੀ।

ਡਾਕਟਰ ਗੰਡਾ ਸਿੰਘ ਜੀ ਨੇ ਆਪਣੇ ਪੱਖ ਨੂੰ ਸੱਚਾ ਸਿਧ ਕਰਨ ਵਾਸਤੇ ਜੋ ਪਰਮਾਣ, ਉਕਤੀਆਂ ਅਤੇ ਦਲੀਲਾਂ ਵਰਤੀਆਂ ਹਨ ਉਹਨਾਂ ਸਭ ਉਤੇ ਵਿਚਾਰ ਕਰਨੀ ਜ਼ਰੂਰੀ ਹੈ ਤਾਂ ਕਿ ਪਾਠਕ ਝੂਠ ਅਤੇ ਸੱਚ ਦਾ ਨਿਰਣਾ ਕਰ ਸਕਣ ਅਤੇ ਕਿਸੇ ਪਰਕਾਰ ਦਾ ਕੋਈ ਭਰਮ ਭੁਲੇਖਾ ਬਾਕੀ ਨਾ ਰਹੇ।

ਇਹ ਸੁਭਾਵਕ ਹੀ ਹੈ ਕਿ ਕੋਈ ਭੀ ਵਿਦਵਾਨ ਜਦੋਂ ਆਪਣੇ ਪੱਖ ਨੂੰ ਸਿਧ ਕਰਨ ਦਾ ਜਤਨ ਕਰਦਾ ਹੈ ਤਾਂ ਉਹ ਉਸੇ ਪੁਸਤਕ ਨੂੰ ਆਪਣੇ ਪੱਖ ਦੇ ਪਰਮਾਣ ਵਜੋਂ ਚੁਣ ਲੈਂਦਾ ਹੈ ਜੋ ਉਸ ਦੇ ਪੱਖ ਦੇ ਅਨਕੂਲ ਵਧ ਤੋਂ ਵਧ ਸਪਸ਼ਟ ਮਸਾਲਾ ਦੇ ਸਕੇ। "ਸੂਰਜ ਪਰਕਾਸ਼", "ਪੰਥ ਪਰਕਾਸ਼", "ਗੁਰ ਬਿਲਾਸ","ਪਰਾਚੀਨ ਪੰਥ ਪਰਕਾਸ਼" ਆਦਿਕ ਪੁਸਤਕਾਂ ਤਾਂ ਡਾਕਟਰ ਸਾਹਿਬ ਦੇ ਮੰਨੇ ਹੋਏ ਪੱਖ ਦੀ ਸਹਾਇਤਾ ਕਰਨਾ ਤਾਂ ਇਕ ਪਾਸੇ ਰਿਹਾ ਸਗੋਂ ਉਕਾ ਹੀ ਧੁੰਧਲਾ ਕਰ ਦੇਂਦੀਆਂ ਹਨ ਇਸ ਵਾਸਤੇ ਉਹ ਇਹਨਾਂ ਪੁਸਤਕਾਂ ਨੂੰ ਭਰੋਸੇ ਯੋਗ ਇਤਿਹਾਸਕ ਪੁਸਤਕਾਂ ਮੰਨਣ ਤੋਂ ਹੀ ਇਨਕਾਰੀ ਹਨ ਅਤੇ ਦਲੀਲ ਇਹ ਦੇਂਦੇ ਹਨ ਕਿ ਇਹ ਕਵੀਆਂ ਦੀਆਂ ਰਚਨਾਵਾਂ ਹਨ ਜੋ ਇਸ ਦੁਨੀਆਂ ਵਿਚ ਨਹੀਂ ਰਹਿੰਦੇ ਸਗੋਂ ਖਿਆਲਾਂ ਦੀਆਂ ਉਡਾਰੀਆਂ ਦੁਆਰਾ ਆਪਣੀ ਹੀ ਦੁਨੀਆਂ ਰਚ ਲੈਂਦੇ ਹਨ ਅਤੇ ਮਨ-ਘੜਤ ਝੂਠੀਆਂ ਕਹਾਣੀਆਂ ਲਿਖ ਦੇਂਦੇ ਹਨ। ਡਾਕਟਰ ਸਾਹਿਬ ਦੇ ਇਹਨਾਂ ਬਾਰੇ ਲਿਖੇ ਸ਼ਬਦ ਮੈਂ ਇਸੇ ਲੇਖ ਵਿਚ ਅਗੇ ਚਲ ਕੇ ਹੂ-ਬ-ਹੂ ਲਿਖਾਂਗਾ। ਇਹ ਤਾਂ ਕਵੀਆਂ ਬਾਰੇ ਉਹਨਾਂ ਦੇ ਵਿਚਾਰ ਇਸ਼ਾਰੇ ਮਾਤਰ ਲਿਖੇ ਹਨ। ਡਾਕਟਰ ਸਾਹਿਬ ਦੀ ਸ਼ਰਧਾ ਸਭ ਤੋਂ ਵਧ "ਸ੍ਰੀ ਗੁਰ ਸੋਭਾ" ਉਤੇ ਹੈ। ਉਂਝ ਤਾਂ ਇਹ ਪੁਸਤਕ ਭੀ ਕਵਿਤਾ ਵਿਚ ਹੈ ਪਰ ਇਸ ਬਾਰੇ ਡਾਕਟਰ ਸਾਹਿਬ ਆਪਣੇ ਦੁਆਰਾ ਸੰਪਾਦਤ "ਸ੍ਰੀ ਗੁਰੂ ਸੋਭਾ" ਜੂਨ ਸੰਨ ੧੯੬੭ ਦੀ ਭੂਮਿਕਾ ਪੰਨਾ ੨੬ ਤੇ ਇੰਝ ਲਿਖਦੇ ਹਨ :—

"ਸ੍ਰੀ ਗੁਰ-ਸੋਭਾ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਪਰ ਪਹਿਲੀ ਭਰੋਸੇ ਯੋਗ ਸਮਕਾਲੀ ਲਿਖਤ ਹੈ ਜੋ ਉਹਨਾਂ ਦੇ ਇਕ ਅਜਿਹੇ ਦਰਬਾਰੀ ਕਵੀ ਅਤੇ ਲਿਖਾਰੀ ਦੀ ਲਿਖੀ ਹੋਈ ਹੈ ਜਿਸ ਨੇ ਉਹਨਾਂ ਦੇ ਸਨਮੁਖ ਦੀਦਾਰੇ ਕੀਤੇ, ਉਨ੍ਹਾਂ ਦੇ ਉੱਚ ਉਪਦੇਸ਼ ਸੁਣੇ, ਉਹਨਾਂ ਦੇ ਬਹੁਤ ਸਾਰੇ ਕੌਤਕ ਆਪਣੀ ਅਖੀਂ ਦੇਖੇ ਅਤੇ ਉਨ੍ਹਾਂ ਦੇ ਨਿਕਟ-ਵਰਤੀਆਂ ਤੋਂ ਸੁਣੇ ਸਨ। ਇਸ ਲਈ ਇਤਿਹਾਸਕ ਦ੍ਰਿਸ਼ਟੀਕੋਨ ਤੋਂ ਇਹ ਇਕ ਬਹੁ-ਮੁੱਲੀ ਲਿਖਤ ਹੈ ਜਿਸ ਵਿਚ ਕਿਸੇ ਕਪੋਲ ਕਲਪਨਾ ਦੀ ਇਸ ਕਰਕੇ ਭੀ ਗੁੰਜਾਇਸ਼ ਨਹੀਂ ਹੈ ਕਿ ਉਸ ਵੇਲੇ ਸੰਮਤ ੧੭੬੮ ਵਿਚ, ਜਦੋਂ ਇਹ ਗ੍ਰੰਥ ਸਮਾਪਤ ਹੋਇਆ, ਸੈਨਾਪਤ ਦੇ ਹਮਜੋਲੀ ਅਨੇਕਾਂ ਹੋਰ ਦਰਬਾਰੀ ਕਵੀ ਅਤੇ ਲਿਖਾਰੀ ਭੀ ਮੌਜੂਦ ਸਨ ਜਿਨ੍ਹਾਂ ਨੇ ਕਿ ਇਸ ਵਿਚ ਲਿਖੇ ਵਾਕੇ ਆਪਣੀ ਅਖੀਂ ਡਿੱਠੇ ਹੋਏ ਸਨ ਅਤੇ ਉਸ ਦੀ ਘਾੜਤ ਝਟ ਉਜਾਗਰ ਹੋ ਜਾਣੀ ਸੀ। ਉਂਜ ਵੀ ਅਖੀਂ ਦੇਖਣ ਵਾਲੇ ਨੂੰ ਕਲਪਨਾ ਕਰਨ ਦੀ ਲੋੜ ਨਹੀਂ ਹੁੰਦੀ। ਸਾਰੀ ਗੱਲ ਦਾ ਉਸ ਨੂੰ ਪਤਾ ਹੁੰਦਾ ਹੈ ਅਤੇ ਉਹ ਸੁਤੇ ਸਿਧ ਹੀ, ਜਿਵੇਂ ਉਹ ਬੀਤੀ ਹੁੰਦੀ ਹੈ ਉਸ ਨੂੰ ਬਿਆਨ ਕਰੀ ਜਾਂਦਾ ਹੈ... ... ... ਇਹ ਗਲ ਬਿਨਾ ਕਿਸੇ ਝਿਜਕ ਦੇ ਕਹੀ ਜਾ ਸਕਦੀ ਹੈ ਕਿ ਸੈਨਾਪਤਿ ਦਾ ਗ੍ਰੰਥ ਸ੍ਰੀ ਗੁਰ-ਸੋਭਾ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਪਿਛਲੇ ਵੀਹ ਬਾਈ ਸਾਲਾਂ ਦੇ ਇਤਹਾਸ ਲਈ ਇਕ ਅਦੁਤੀ ਅਤੇ ਭਰੋਸੇ ਯੋਗ ਸਮਕਾਲੀ ਮੂਲ-ਅਧਾਰ ਹੈ।"

ਇਸ ਵਾਸਤੇ ਡਾਕਟਰ ਸਾਹਿਬ ਆਪਣੇ ਪੱਖ ਦੀ ਸਿਧੀ ਵਾਸਤੇ ਇਸ ਗ੍ਰੰਥ ਦਾ ਸਹਾਰਾ ਲੈ ਕੇ "The Sikh Review" ਪੰਨਾ ਨੰ: ੭ ਕਾਲਮ ੧ ਦੀ ਪੰਜਵੀਂ ਲਾਈਨ ਤੋਂ ਇਸ ਤਰ੍ਹਾਂ ਲਿਖਦੇ ਹਨ :—

"In the words of Sainapat, who was not only a contemporary of the Guru but was also one of his trusted courtiers at Anandpur and who wrote his Sri Gur Sobha in 1711, within three years of the Guru's death. A day before his death, the Singhs asked him as to the form he was adopting (or the person whom he was nominating to succeed him). In reply he said that the khalsa was his very self and that to them he had granted his robe—his physical self, and that

the Eternal and limitless Word uttered with the Lord's light is our Supreme Master—Satguru Hamara" (XVIII 40-44—805-809),

ਉਪਰਲੇ ਹਵਾਲੇ ਤੇ ਕੋਈ ਟੀਕਾ ਟਿੱਪਣੀ ਕਰਨ ਤੋਂ ਪਹਿਲਾਂ ਇਹਨਾਂ ਅੰਗਰੇਜ਼ੀ ਸਬਦਾਂ ਦਾ ਅਰਥ ਭਾਵ ਆਪਣੀ ਬੋਲੀ ਵਿਚ ਲਿਖਦਾ ਹਾਂ ਜਿਸ ਤੋਂ ਅੰਗਰੇਜ਼ੀ ਨਾ ਪੜ੍ਹੇ ਹੋਏ ਸਜਨਾਂ ਨੂੰ ਭੀ ਵਾਸਤਵਿਕਤਾ ਸਮਝਣ ਵਿਚ ਮਦਦ ਮਿਲੇਗੀ :—

"ਸੈਨਾਪਤ ਦੇ ਸ਼ਬਦਾਂ ਵਿਚ, ਜੇਹੜਾ ਕਿ ਨਾ ਕੇਵਲ ਗੁਰੂ ਜੀ ਦਾ ਸਮਕਾਲੀ ਸੀ ਸਗੋਂ ਅਨੰਦਪੁਰ ਵਿਚ ਹਜ਼ੂਰੀ ਜਾਂ ਇਤਬਾਰੀ ਦਰਬਾਰੀਆਂ ਵਿਚੋਂ ਇਕ ਸੀ ਅਤੇ ਜਿਸ ਨੇ "ਸ੍ਰੀ ਗੁਰ-ਸੋਭਾ" ੧੭੧੧ ਸੰਨ ਵਿਚ ਭਾਵ ਗੁਰੂ ਜੀ ਦੀ ਮ੍ਰਿਤਯੂ (ਜੋਤੀ ਜੋਤ ਸਮਾਨ) ਤੋਂ ਤਿੰਨ ਸਾਲ ਦੇ ਅੰਦਰ ਲਿਖਿਆ :—"ਉਹਨਾਂ ਦੀ ਮ੍ਰਿਤਯੂ ਤੋਂ ਇਕ ਦਿਨ ਪਹਿਲਾਂ ਸਿੰਘਾਂ ਨੇ ਉਹਨਾਂ ਤੋਂ ਪੁਛਿਆ ਕਿ ਉਹ ਅਗੇ ਵਾਸਤੇ ਕਿਸ ਤਰ੍ਹਾਂ ਕਰਨ ਵਾਲੇ ਹਨ (ਜਾਂ ਕਿਸ ਵਿਅਕਤੀ ਨੂੰ ਗੁਰ ਗੱਦੀ ਵਾਸਤੇ ਨਾਮਜ਼ਦ ਕਰਨਗੇ) "ਇਸ ਦੇ ਉਤਰ ਵਿਚ ਉਹਨਾਂ ਕਿਹਾ ਕਿ ਖਾਲਸਾ ਮੇਰਾ ਨਿਜ ਰੂਪ ਹੈ ਔਰ ਮੈਂ ਉਹਨਾਂ ਨੂੰ ਆਪਣਾ ਜਾਮਾ ਦਿਤਾ ਹੈ ਜਾਂ ਬਖਸ਼ਿਆ ਹੈ (ਜਾਮਾਂ ਭਾਵ ਭੌਤਕ ਦੇਹ) ਅਤੇ ਅਵਿਨਾਸ਼ੀ ਅਨੰਤ ਬਾਣੀ ਜੋ ਅਕਾਲ ਪੁਰਖ ਦੇ ਪਰਕਾਸ਼ ਦੁਆਰਾ ਉਚਾਰੀ ਗਈ ਉਹ ਸਾਡਾ ਸਤਿਗੁਰੂ ਹੈ।"

ਆਪਣਾ ਮਤਲਬ ਸਿਧ ਕਰਨ ਵਾਸਤੇ ਡਾਕਟਰ ਸਾਹਿਬ ਨੇ ਜਿਸ ਗ੍ਰੰਥ ਦਾ ਹਵਾਲਾ ਦਿਤਾ ਹੈ XVIII 40-44—805-809 ਭਾਵ ਸ੍ਰੀ ਗੁਰੂ ਸੋਭਾ ਗ੍ਰੰਥ ਦੇ ਅਠਾਰਵੇਂ ਧਿਆਏ ਦੇ ਸ਼ਲੋਕ ੪੦ ਤੋਂ ੪੪ ਤਕ ਜਾਂ ਗ੍ਰੰਥ ਦੇ ਸ਼ਲੋਕ ੮੦੫ ਤੋਂ ੮੦੯ ਤਕ ਹਨ। ਹੁਣ ਮੈਂ ਉਹ ਸ਼ਲੋਕ ਹੂ ਬਹੂ ਪਾਠਕਾਂ ਦੇ ਗਿਆਤ ਲਈ ਲਿਖਦਾ ਹਾਂ :—

'ਸ੍ਰੀ ਗੁਰ ਸੋਭਾ' ਸੰਪਾਦਕ ਗੰਡਾ ਸਿੰਘ ਜੂਨ ੧੯੬੭ ਪੰਜਾਬੀ ਯੂਨੀਵਰਸਟੀ ਪਟਿਆਲਾ ਪੰਨਾ ੧੨੮—੧੨੯

ਚੌਪਈ

ਏਕ ਦਿਵਸ ਕਾਰਨ ਤੇ ਆਗੇ। ਮਿਲਿ ਕੈ ਸਿੰਘ ਪੂਛਨੇ ਲਾਗੇ ॥
ਕਵਨ ਰੂਪ ਆਪਨ ਪ੍ਰਭ ਕੀਨੋ। ਤਿਨ ਕੈ ਜੁਆਬ ਭਾਂਤ ਇਹ ਦੀਨੋ ॥
੪੦ ॥ ੮੦੫ ॥

ਤਾਹ ਸਮੇਂ ਗੁਰ ਬੈਨ ਸੁਨਾਯੋ। ਖਾਲਸ ਅਪਨੋ ਰੂਪ ਬਤਾਯੋ ॥
ਖਾਲਸ ਹੀ ਸੋ ਹੈ ਮਮ ਕਾਮਾ। ਬਖਸ਼ ਦੀਓ ਖਾਲਸ ਕੋ ਜਾਮਾ ॥
੪੧ ॥ ੮੦੬ ॥

ਦੋਹਰਾ

ਖਾਲਸ ਮੇਰੋ ਰੂਪ ਹੈ ਹੌਂ ਖਾਲਸ ਕੇ ਪਾਸ।
**ਆਦਿ ਅੰਤ ਹੀ ਹੋਤ ਹੈ ਖਾਲਸ ਮੈ ਪ੍ਰਗਾਸ** ॥ ੪੨ ॥ ੮੦੭ ॥

ਲੋਟਨ ਛੰਦ

ਖਾਲਸ ਖਾਸ ਕਾਹਵੈ ਸੋਈ ਜਾ ਕੈ ਹਿਰਦੈ ਭਰਮ ਨ ਹੋਈ।
ਭਰਮ ਭੇਖ ਤੇ ਰਹੈ ਨਿਆਰਾ ਸੋ ਖਾਲਸ ਸਤਿਗੁਰੂ ਹਮਾਰਾ।
ਸਤਿਗੁਰੂ ਹਮਾਰਾ ਅਪਰ ਅਪਾਰਾ। ਸ਼ਬਦਿ ਬਿਚਾਰਾ ਅਜਰ ਜਰੰ।
ਹਿਰਦੇ ਧਰ ਧਿਆਨੀ ਉਚਰੀ ਬਾਨੀ ਪਦ ਨਿਰਬਾਨੀ ਅਪਰ ਪਰੰ।
ਗਤਿ ਮਿਤਿ ਅਪਾਰੰ ਬਹੁ ਬਿਸਥਾਰੰ ਵਾਰ ਨ ਪਾਰੰ ਕਿਆ ਕਥਨੰ।
ਤਵ ਜੋਤ ਪ੍ਰਗਾਸੀ ਸੂਬ ਨਿਵਾਸੀ ਸਰਬ ਉਦਾਸੀ ਤਵ ਸਰਨੰ ॥
੪੩ ॥ ੮੦੮ ॥

ਦੋਹਰਾ

ਓਟ ਤਿਹਾਰੀ ਧਰਤ ਹੌਂ ਜਾਨਤ ਅਵਰ ਨਾ ਕੋਇ।
ਮਨ ਬਚ ਕਰਮ ਕਰ ਭਾਵਨੀ ਸਿਮ੍ਰਤ ਹੌਂ ਇਮ ਤੋਇ ॥
੪੪ ॥ ੮੦੯ ॥

ਇਥੇ ਹੀ ਸ੍ਰੀ ਗੁਰ ਸੋਭਾ ਦੇ ਪੰਨਾ ਨੰ: ੧੨੯ ਦੇ ਫੁਟ ਨੋਟ ਵਿਚ ਡਾ: ਸਾਹਿਬ ਲਿਖਦੇ ਹਨ :—

"ਉਪਰਲੇ ਛੰਦ ਨੰਬਰ ੮੦੫-੮੦੮ ਤੋਂ ਸਪਸ਼ਟ ਹੈ ਕਿ ਅੰਤਮ ਸਮੇਂ ਗੁਰੂ

ਗੋਬਿੰਦ ਸਿੰਘ ਜੀ ਨੇ ਗੁਰਿਆਈ ਪਰਤੱਖ ਰੂਪ ਵਿਚ "ਗੁਰੂ-ਪੰਥ" ਅਤੇ "ਗੁਰੂ-ਗ੍ਰੰਥ" ਸਾਹਿਬ ਨੂੰ ਦੇ ਦਿਤੀ 'ਬਖਸ਼ ਦੀਉ ਖਾਲਸ ਕੋ ਜਾਮਾ'—'ਭਰਮ ਭੇਖ ਤੇ ਰਹੈ ਨਿਆਰਾ'—'ਬਾਨੀ ਪਦ ਨਿਰਬਾਨੀ'—ਕਿਸੇ ਵਿਆਖਿਆ ਦੇ ਮੁਥਾਜ ਨਹੀਂ ਹਨ।........."

ਪਾਠਕਾਂ ਅਗੇ ਬੇਨਤੀ ਹੈ ਕਿ ਉਹ ਉਪਰਲੇ ਛੰਦ ਨੰਬਰ ੮੦੫ ਤੋਂ ੮੦੮ ਤਕ ਚਾਰੇ ਛੰਦਾਂ ਨੂੰ ਬਾਰ ਬਾਰ ਪੜ੍ਹਨ ਅਤੇ ਵੇਖਣ ਕਿ ਇਹਨਾਂ ਵਿਚ ਨਾ ਤੇ ਕਿਤੇ "ਗੁਰੂ-ਪੰਥ" ਦਾ ਜ਼ਿਕਰ ਆਇਆ ਹੈ ਅਤੇ ਨਾ ਹੀ "ਗੁਰੂ ਗ੍ਰੰਥ" ਦਾ ਨਾਮ ਆਇਆ ਹੈ। ਇਸ ਤਰ੍ਹਾਂ ਜਾਪਦਾ ਹੈ ਕਿ ਡਾਕਟਰ ਸਾਹਿਬ "ਖਾਲਸ" ਸ਼ਬਦ ਨੂੰ ਮਰੋੜ ਕੇ "ਖਾਲਸਾ" ਪੜ੍ਹ ਰਹੇ ਹਨ ਅਤੇ "ਬਾਨੀ ਪਦ ਨਿਰਬਾਨੀ" ਦਾ ਅਰਥ "ਗੁਰੂ-ਗ੍ਰੰਥ" ਕਰ ਰਹੇ ਹਨ। "ਖਾਲਸ" ਨੂੰ "ਖਾਲਸਾ" ਪੜ੍ਹ ਕੇ ਇਸ ਦੇ ਅਰਥ "ਗੁਰੂ-ਪੰਥ" ਕਰਨਾ ਜਿਥੇ ਕਵੀ ਨਾਲ ਅਨਿਆਏ ਕਰਨਾ ਹੈ ਉਥੇ ਪੰਥ ਦੇ ਭੋਲੇ ਭਾਲੇ ਅਤੇ ਸਰਲ ਹਿਰਦੇ ਸਿਖਾਂ ਨਾਲ ਧਰੋਹ ਕਰਨ ਨਾਲੋਂ ਘੱਟ ਨਹੀਂ ਹੈ। "ਖਾਲਸ" ਸ਼ਬਦ ਨੂੰ ਤਾਂ ਕਵੀ ਸੈਨਾਪਤਿ ਨੇ ਆਪ ਹੀ ਆਪਣੇ ਪਦਾਂ ਵਿਚ ਕਿਸੇ ਵਿਆਖਿਆ ਦਾ ਮੁਥਾਜ ਨਹੀਂ ਰਹਿਣ ਦਿਤਾ ਸਗੋਂ ਸਪਸ਼ਟ ਲਿਖ ਦਿਤਾ ਹੈ ਕਿ "ਆਦਿ ਅੰਤ ਹੀ ਹੋਤ ਹੈ ਖਾਲਸ ਮੈ ਪ੍ਰਗਾਸ" ਭਾਵ ਇਹ ਕਿ ਕੋਈ ਨਵਾਂ ਪਰਵਰਤਨ ਨਹੀਂ ਕੀਤਾ ਸਗੋਂ ਉਸੇ ਪੁਰਾਣੀ ਰੀਤੀ ਅਨੁਸਾਰ ਹੀ "ਖਾਲਸ" ਭਾਵ ਸ਼ੁਧ ਆਤਮਾ ਵਿਚ ਪਰਕਾਸ਼ ਹੋਵੇਗਾ ਅਤੇ ਅਜੇਹਾ "ਖਾਲਸ" ਹੀ ਸਾਡਾ ਸਤਿਗੁਰੂ ਹੈ ਕਿਉਂਕਿ ਉਸ ਦੇ ਹਿਰਦੇ ਵਿਚ ਨਾ ਕੋਈ ਭਰਮ ਹੈ ਨਾ ਹੀ ਉਹ ਕੋਈ ਭੇਖ ਕਰਦਾ ਹੈ। ਉਹ ਤਾਂ ਅਪਰ ਅਪਾਰ ਹੈ ਸ਼ਬਦ ਨੂੰ ਵਿਚਾਰਦਾ ਹੈ ਅਤੇ ਅਜਰ ਨੂੰ ਜਰਦਾ ਹੈ। ਹਿਰਦੇ ਵਿਚ ਧਿਆਨ ਨੂੰ ਧਾਰਨ ਕਰਦਾ ਹੈ ਅਤੇ ਨਿਰਬਾਨ ਪਦ ਨੂੰ ਪ੍ਰਾਪਤ ਹੈ, ਅਪਰੰਪਰ ਹੈ, ਬਾਣੀ ਨੂੰ ਉਚਰਦਾ ਹੈ, ਉਸ ਦੀ ਗਤਿ ਮਿਤਿ ਅਪਾਰ ਹੈ ਅਤੇ ਕਥਨ ਨਹੀਂ ਕੀਤੀ ਜਾ ਸਕਦੀ।.........

ਡਾਕਟਰ ਸਾਹਿਬ "ਗੁਰੂ-ਗ੍ਰੰਥ" ਦਾ ਭਾਵ "ਬਾਨੀ ਪਦ ਨਿਰਬਾਨੀ" ਤੋਂ ਲੈ ਰਹੇ ਜਾਪਦੇ ਹਨ। ਡਾਕਟਰ ਸਾਹਿਬ ਪੜ੍ਹੇ, ਲਿਖੇ ਵਿਦਵਾਨ ਹਨ ਇਸ ਵਾਸਤੇ ਇਹ ਮੰਨ ਲੈਣ ਨੂੰ ਜੀਅ ਨਹੀਂ ਕਰਦਾ ਕਿ "ਬਾਨੀ ਪਦ ਨਿਰਬਾਨੀ" ਤੋਂ ਪਹਿਲਾਂ ਲਿਖਿਆ ਸ਼ਬਦ "ਉਚਰੀ" ਉਹਨਾ ਪੜ੍ਹਿਆ ਹੀ ਨਾ ਹੋਵੇ। ਇਕ ਗਲ ਜ਼ਰੂਰ ਹੈ

ਕਿ ਜੇ "ਉਚਰੀ ਬਾਨੀ ਪਦ ਨਿਰਬਾਨੀ" ਪੜ੍ਹਦੇ ਤਾਂ ਉਹਨਾਂ ਦਾ ਮਤਲਬ ਸਿਧ ਨਹੀਂ ਸੀ ਹੋ ਸਕਦਾ (ਭਾਵੇਂ ਹੁਣ ਵੀ ਨਹੀਂ ਹੋਇਆ) ਫਿਰ ਇਹ ਭੀ ਆਖਨ ਨੂੰ ਦਿਲ ਨਹੀਂ ਕਰਦਾ ਕਿ ਉਹਨਾਂ ਨੀਅਤਨ ਇਸ ਤਰ੍ਹਾਂ ਅਰਥਾਂ ਦਾ ਅਨਅਰਥ ਕੀਤਾ ਹੈ ਸੋ ਇਸ ਦਾ ਉਤਰ ਤਾਂ ਡਾਕਟਰ ਸਾਹਿਬ ਆਪ ਹੀ ਦੇਣਗੇ ਕਿ ਉਹਨਾਂ ਨੇ ਇਹ ਕਿਉਂ ਕੀਤਾ ਹੈ ?

ਇਸ ਤੋਂ ਹੋਰ ਜ਼ਿਆਦਾ ਅਸਚਰਜ ਗੱਲ ਇਹ ਹੈ ਕਿ ਉਤਲੇ ਪਦਾਂ ਦਾ ਅਰਥ ਦਾ ਅਨਰਥ ਕਰਕੇ ਭੀ ਉਹ ਆਪਣੇ ਫੁਟ ਨੋਟ ਵਿਚ ਲਿਖਦੇ ਹਨ ਕਿ "ਬਖਸ ਦੀਓ ਖਾਲਸ ਕੋ ਜਾਮਾ"—"ਭਰਮ ਭੇਖ ਤੇ ਰਹੈ ਨਿਆਰਾ"—"ਬਾਨੀ ਪਦ ਨਿਰਬਾਨੀ" ਕਿਸੇ ਵਿਆਖਿਆ ਦੇ ਮੁਥਾਜ ਨਹੀਂ ਹਨ। ਭਾਵ ਇਹ ਕਿ ਡਾਕਟਰ ਸਾਹਿਬ ਚੂੰਕਿ ਡਿਗਰੀ ਪ੍ਰਾਪਤ ਵਿਦਵਾਨ ਹਨ ਇਸ ਵਾਸਤੇ ਉਹ ਸਮਝਦੇ ਹਨ ਕਿ ਉਹ ਜੋ ਕੁਝ ਭੀ ਲਿਖ ਰਹੇ ਹਨ ਉਹ ਉਸੇ ਤਰ੍ਹਾਂ ਹੀ ਮੰਨ ਲਿਆ ਜਾਵੇਗਾ ਇਸ ਦੀ ਵਿਆਖਿਆ ਨਾ ਹੀ ਕੀਤੀ ਜਾਵੇ ਤਾਂ ਠੀਕ ਹੈ।

ਡਾਕਟਰ ਸਾਹਿਬ ਨੇ ਆਪਣਾ ਇਹ ਲੇਖ ਕਿਤਨੀ ਸੂਝ ਬੂਝ ਨਾਲ ਲਿਖਿਆ ਹੈ ਇਹ ਸਮਝ ਲੈਣ ਨਾਲ ਚੰਗੇ ਸਿਆਣੇ ਲੋਕ ਭੀ ਚਕ੍ਰਿਤ ਰਹਿ ਜਾਣਗੇ। "The Sikh Review" ਦੇ ਪੰਨਾ ਨੰ: ੭ ਦੇ ਪਹਿਲੇ ਕਾਲਮ ਦੀ ੧੯ਵੀਂ ਲਾਈਨ ਭਾਵ ਅਗੇ ਦਸੇ ਗਏ ਹਵਾਲੇ ਤੋਂ ਠੀਕ ਅਗੇ ਇਸ ਤਰ੍ਹਾਂ ਲਿਖਦੇ ਹਨ :—

"This is supported by Bhai Nand Lal, a devoted disciple, who was present at Nander at the time of the Guru's death. He tells us in the *Rehit-nama* that the Guru had told him that "he (the guru) had three *rupa* (forms)--*Nirguna* (attributeless, or the invisible) and *Guru sabda* (the Master's Word). The first is *ek rup tih gun te pare*, the Supreme Spirit, the formless Great Soul, All-Pervading, the *Parmatma*, of which the human soul is but a small part. The second is *Granth ji—the Gur-sabda*, the word of the great Gurus incorporated in the holy Granth Sahib—*dusar rup Granth ji jan......mera rup Granth ji jan, is men bhed nahin*

*kuch man* (have no dout about it). The third *Sargun rupa* or the visible form, is the Sikhs, the Khalsa, absorbed in the *gurbani* (the word of the guru, the Guru Granth Sahib) night and day. (See Rehat Nama Bhai Nand Lal—Appendix—I)"

ਅਰਥ ਭਾਵ :—"ਇਸ ਦੀ (ਸ੍ਰੀ ਗੁਰ ਸੋਭਾ ਵਾਲੇ ਹਵਾਲੇ ਦੀ) ਪੁਸ਼ਟੀ ਭਾਈ ਨੰਦ ਲਾਲ ਜੀ ਨੇ ਕੀਤੀ ਹੈ ਜੋ ਕਿ ਇਕ ਪ੍ਰਸਿਧ ਸ਼ਰਧਾਲੂ ਸਿਖ ਹਨ ਅਤੇ ਜੋ ਨਾਂਦੇੜ ਵਿਚ ਮੌਜੂਦ ਸਨ ਜਿਸ ਸਮੇਂ ਗੁਰੂ ਜੀ ਜੋਤੀ ਜੋਤ ਸਮਾਏ। ਉਹ ਰਹਿਤ ਨਾਮੇ ਵਿਚ ਸਾਨੂੰ ਦਸਦੇ ਹਨ ਕਿ ਗੁਰੂ ਜੀ ਨੇ ਉਹਨਾਂ ਨੂੰ ਦਸਿਆ ਸੀ ਕਿ "ਉਸ ਦੇ (ਗੁਰੂ ਜੀ ਦੇ) ਤਿੰਨ ਰੂਪ . ਹਨ। ਪਹਿਲਾ ਨਿਰਗੁਣ (ਅਦ੍ਰਿਸ਼ਟਮਾਨ) ਅਤੇ ਗੁਰ-ਸ਼ਬਦ (ਗੁਰੂ ਦੀ ਬਾਨੀ)। ਪਹਿਲਾ ਹੈ ਏਕ ਰੂਪ ਤਿਹੁ ਗੁਨ ਤੇ ਪਰੇ ਚਕਰ ਚਿਹਨ ਤੋਂ ਪਰੇ ਸਰਬ ਵਿਆਪੀ ਪਰਮਾਤਮਾ। ਮਨੁੱਖ ਦੀ ਆਤਮਾ ਉਸ ਪਰਮਾਤਮਾ ਦਾ ਅੰਸ਼ ਮਾਤਰ ਹੈ ਜਾਂ ਇਕ ਛੋਟਾ ਜੇਹਾ ਭਾਗ ਹੈ। ਦੂਸਰਾ ਰੂਪ ਗ੍ਰੰਥ ਜੀ—ਗੁਰ ਸ਼ਬਦ ਜਾਂ ਮਹਾਨ ਗੁਰੂਆਂ ਦੀ ਬਾਨੀ ਜੋ ਪਵਿੱਤਰ ਗ੍ਰੰਥ ਸਾਹਿਬ ਵਿਚ ਦਰਜ ਹੈ (ਦੂਸਰ ਰੂਪ ਗ੍ਰੰਥ ਜੀ ਜਾਨ)—(ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮੈਂ ਭੇਦ ਨਾਹੀ ਕੁਛ ਜਾਨ) ਅਤੇ ਤੀਸਰਾ ਰੂਪ ਸਰਗੁਨ ਰੂਪ ਹੈ ਜਾਂ ਦ੍ਰਿਸ਼ਟਮਾਨ ਰੂਪ ਹੈ ਸੋ ਸਿਖ ਹਨ, ਖਾਲਸਾ ਹੈ ਜੋ ਗੁਰਬਾਨੀ ਵਿਚ ਲੀਨ ਹੋਨ ਦਿਨ ਰਾਤ (ਗੁਰੂ ਕੀ ਬਾਨੀ ਭਾਵ ਗੁਰੂ ਗ੍ਰੰਥ)।" (ਵੇਖੋ ਰਹਿਤ ਨਾਮਾ ਭਾਈ ਨਦ ਲਾਲ)।

ਡਾਕਟਰ ਸਾਹਿਬ ਨੇ ਆਪਣੇ ਗੁਰ ਸੋਭਾ ਵਾਲੇ ਨਿਰਾਰਥਕ ਪਰਮਾਣ ਦੀ ਪੁਸ਼ਟੀ ਲਈ ਭਾਈ ਨੰਦ ਲਾਲ ਜੀ ਦਾ ਹਵਾਲਾ ਦਿਤਾ ਹੈ ਅਤੇ ਸ਼ੁਰੂ ਇਸ ਤਰ੍ਹਾਂ ਕੀਤਾ ਹੈ ਕਿ ਜਿਵੇਂ ਭਾਈ ਨੰਦ ਲਾਲ ਸਾਹਿਬ ਉਸ ਸਮੇਂ ਉਥੇ ਕੋਲ ਮੌਜੂਦ ਸਨ ਜਾਂ ਉਹ ਚਸ਼ਮ-ਦੀਦ ਗਵਾਹ ਸਨ। ਇਹ ਠੀਕ ਹੈ ਕਿ ਭਾਈ ਨੰਦ ਲਾਲ ਸਾਹਿਬ ਸਿਖ ਜਗਤ ਵਿਚ ਮੰਨੇ ਪਰਮੰਨੇ ਪ੍ਰਤਿਸ਼ਠਤ ਅਤੇ ਪ੍ਰਸਿਧ ਵਿਅਕਤੀ ਹਨ ਅਤੇ ਸ਼ਾਇਦ ਉਹਨਾਂ ਦੇ ਇਸ ਪਰਭਾਵ ਤੋਂ ਲਾਭ ਉਠਾਣ ਵਾਸਤੇ ਹੀ ਡਾਕਟਰ ਸਾਹਿਬ ਉਹਨਾਂ ਨੂੰ ਚਸ਼ਮਦੀਦ ਗਵਾਹ ਬਨਾਣ ਦਾ ਅਸਫਲ ਜਤਨ ਕਰ ਰਹੇ ਹਨ ਅਤੇ ਜੇ ਉਹਨਾਂ ਨੇ ਅਜੇਹਾ ਜਤਨ ਭੀ ਕੀਤਾ ਤਾਂ ਭੀ ਇਹ ਲਾਈਨ ਇਸ 'ਹੁਸ਼ਿਆਰੀ' ਨਾਲ

ਲਿਖੀ ਹੈ ਕਿ ਇਕ ਸਧਾਰਨ ਆਦਮੀ ਨੂੰ ਸਹਿਜੇ ਹੀ ਇਹ ਟਪਲਾ ਲਗ ਸਕਦਾ ਹੈ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਨ ਦੇ ਵੇਲੇ ਭਾਈ ਨੰਦ ਲਾਲ ਜੀ ਉਥੇ ਮੌਜੂਦ ਸਨ ਜਿਸ ਤਰ੍ਹਾਂ ਕਿ "This is supported by Bhai Nand Lal, a devoted disciple, who was present at Nander at the time of the Guru's death."

ਪਰ ਇਸ ਦੀ ਅਸਲੀਅਤ ਕੀ ਹੈ ? ਇਹ ਡਾਕਟਰ ਸਾਹਿਬ ਦੇ ਸ਼ਬਦਾਂ ਵਿਚ ਵੇਖੋ ਸ੍ਰੀ ਗੁਰ ਸੋਭਾ ਪੰਨਾ ੧੨੯ ਦਾ ਫੁਟ ਨੋਟ—"ਇਹ ਹੀ ਭਾਈ ਨੰਦ ਲਾਲ ਜੀ ਨੇ ਜੋ ਉਸ ਵੇਲੇ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਲ ਨਾਂਦੇੜ ਵਿਚ ਮੌਜੂਦ ਸਨ।"

ਅਤੇ ਬਾਦਸ਼ਾਹ ਬਹਾਦਰਸ਼ਾਹ ਉਸ ਵੇਲੇ ਕਿਥੇ ਸੀ ? ਇਹ ਵੀ ਡਾ: ਸਾਹਿਬ ਦਾ ਲਿਖਿਆ ਵੇਖੋ "Sikh Review" ਪੰਨਾ ੧੦ ਕਾਲਮ ਇਕ ਦੇ ਛੇਕੜਲੇ ਪੈਰੇ ਵਿਚ :—"Emperor Bahadur Shah had crossed the river Godawari on october 7, 1708, to quell the rebellion of his younger brother Kam Bakhash before the news about the death of the Guru was reported to him."

ਭਾਵ ਇਹ ਕਿ "ਬਾਦਸ਼ਾਹ ਬਹਾਦਰਸ਼ਾਹ ਆਪਣੇ ਛੋਟੇ ਭਾਈ ਕਾਮ ਬਖਸ਼ ਦੀ ਬਗਾਵਤ ਨੂੰ ਕੁਚਲ ਦੇਣ ਵਾਸਤੇ ੭ ਅਕਤੂਬਰ ੧੭੦੮ ਨੂੰ ਦਰਿਆ ਗੋਦਾਵਰੀ ਪਾਰ ਕਰ ਗਿਆ ਹੋਇਆ ਸੀ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਣ ਦੀ ਖਬਰ ਉਸਨੂੰ ਪੁਜੀ।" (ਤਕਰੀਬਨ ੧੫ ਦਿਨ ਬਾਦ)।

ਇਸ ਦਾ ਮਤਲਬ ਇਹ ਹੈ ਕਿ ਭਾਈ ਨੰਦ ਲਾਲ ਤਾਂ ਬਾਦਸ਼ਾਹ ਦੇ ਪਾਸ ਸੀ ਤੇ ਬਾਦਸ਼ਾਹ ਨੇ ਆਪਣੇ ਭਾਈ ਦੀ ਬਗਾਵਤ ਨੂੰ ਦਬਾਣ ਵਾਸਤੇ ਚੜ੍ਹਾਈ ਕੀਤੀ ਹੋਈ ਸੀ ਤੇ ਉਹ ਗੋਦਾਵਰੀ ਨਦੀ ਭੀ ਪਾਰ ਕਰ ਗਿਆ ਹੋਇਆ ਸੀ। ਜਿਸ ਤੋਂ ਇਹ ਸਿਧ ਹੋਇਆ ਕਿ ਭਾਈ ਨੰਦ ਲਾਲ ਜੀ ਉਸ ਵੇਲੇ ਗੁਰੂ ਜੀ ਦੇ ਕੋਲ ਨਹੀਂ ਸਨ। ਪਰ "ਆਫ਼ਰੀਨ" ਹੈ ਡਾਕਟਰ ਸਾਹਿਬ ਦੇ ਕਿ ਉਹ ਇਸ ਪੰਗਤੀ ਨੂੰ ਇਸ "ਹੋਸ਼ਿਆਰੀ" ਨਾਲ ਲਿਖਦੇ ਹਨ ਕਿ ਪੜ੍ਹਨ ਵਾਲਾ ਇਸੇ ਤਰ੍ਹਾਂ ਹੀ ਸਮਝੇ ਕਿ ਭਾਈ ਸਾਹਿਬ ਤਾਂ ਚਸ਼ਮਦੀਦ ਗਵਾਹ ਹਨ।

ਜਿਨ੍ਹਾ ਸ਼ਬਦਾਂ ਨਾਲ ਪੁਸ਼ਟੀ ਕਰਵਾਂਦੇ ਹਨ ਇਹ ਭੀ ਵਿਚਾਰਨ ਵਾਲੀ ਚੀਜ਼ ਹੈ । ਡਾਕਟਰ ਸਾਹਿਬ "ਗੁਰ ਸੋਭਾ" ਦਾ ਲਿਖਿਆ ਜਾਣਾ ਸੰਮਤ ੧੭੬੮ ਦਾ ਮੰਨਦੇ ਹਨ ਪਰ ਜਿਸ ਰਹਿਤ ਨਾਮੇ ਦੁਆਰਾ ਉਹ "ਪੰਥ-ਗੁਰੂ" ਦੀ ਪੁਸ਼ਟੀ ਕਰਵਾ ਰਹੇ ਹਨ ਉਸ ਬਾਰੇ ਰਹਿਤ ਨਾਮੇ ਦੇ ਅੰਤ ਵਿਚ ਦਿਤੀ ਤਿਥੀ ਮਘਰ ਸੁਦੀ ੯ ਸੰਮਤ ੧੭੫੨ ਹੈ ਜਿਸ ਨੂੰ ਡਾਕਟਰ ਸਾਹਿਬ ਨੇ ਭੂਮਿਕਾ ਸ੍ਰੀ ਗੁਰ ਸੋਭਾ ਦੇ ਪੰਨਾ ਨੰਬਰ ੭੫ ਦੇ ਫੁਟ ਨੋਟ ਵਿਚ ਆਪ ਮੰਨਿਆ ਹੈ ।

ਇਸ ਦਾ ਮਤਲਬ ਇਹ ਹੋਇਆ ਕਿ ਪਹਿਲੋਂ ਤਾਂ ਡਾਕਟਰ ਸਾਹਿਬ 'ਗੁਰ ਸੋਭਾ' ਦੀਆਂ ਪੰਗਤੀਆਂ ਦੇ ਅਰਥ ਤੋੜ ਮੋੜ ਕੇ "ਗੁਰ-ਗ੍ਰੰਥ" ਤੇ "ਗੁਰੂ-ਪੰਥ" ਕਰਨ ਦਾ ਜਤਨ ਕਰਦੇ ਹਨ ਜਿਸ ਵਿਚ ਉਹਨਾਂ ਨੂੰ ਉਕਾ ਹੀ ਕੋਈ ਸਫਲਤਾ ਨਹੀਂ ਮਿਲੀ ਜਿਵੇਂ ਕਿ ਪਾਠਕ ਵੇਖ ਹੀ ਚੁਕੇ ਹਨ ਅਤੇ ਉਸ ਦੀ ਪੁਸ਼ਟੀ ਵਾਸਤੇ ਭਾਈ ਨੰਦ ਲਾਲ ਜੀ ਨੂੰ ਚਸ਼ਮਦੀਦ ਗਵਾਹ ਦੇ ਤੌਰ ਤੇ ਪੇਸ਼ ਕਰਕੇ ਉਹਨਾਂ ਦੇ ਰਹਿਤ ਨਾਮੇ ਦਾ ਸਹਾਰਾ ਲੈਂਦੇ ਹਨ ਜੋ ੧੭੫੨ ਸੰਮਤ ਦਾ ਬਣਿਆ ਹੋਇਆ ਹੈ ਭਾਵ "ਸ੍ਰੀ ਗੁਰ ਸੋਭਾ" ਤੋਂ ਸੋਲਾਂ ਸਾਲ ਪਹਿਲਾਂ ਦਾ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਕੌਤਕ ਰਚਨ ਤੋਂ ਤੇਰਾਂ ਸਾਲ ਪਹਿਲਾਂ ਦਾ ਲਿਖਿਆ ਹੋਇਆ ਹੈ । ਹੁਣ ਇਹ ਵੇਖਣਾ ਹੈ ਕਿ ਇਸ ਰਹਿਤ ਨਾਮੇ ਵਿਚ ਲਿਖਿਆ ਹੋਇਆ ਕੀ ਹੈ ? ਡਾਕਟਰ ਸਾਹਿਬ "ਸ੍ਰੀ ਗੁਰ ਸੋਭਾ" ਦੀਆਂ ਪੰਗਤੀਆਂ ਵਾਂਗੂ ਇਸ ਦਾ ਅਰਥ ਵੀ ਘੁਮਾ ਫਿਰਾ ਕੇ ਕਰਨ ਦਾ ਜਤਨ ਕਰਦੇ ਹਨ :-ਸ੍ਰੀ ਗੁਰ ਸੋਭਾ ਭੂਮਿਕਾ ਪੰਨਾ ੭੫ ਤੋਂ ੭੬

ਜਦ ਭਾਈ ਨੰਦ ਲਾਲ ਨੇ ਗੁਰੂ ਜੀ ਨੂੰ ਪੁਛਿਆ ਕਿ :—

"ਤੁਮ ਜੋ ਕਹਾ ਗੁਰਦੇਵ ਜੀ ਦਰਸਨ ਕਰਿ ਮੋਹਿ ਆਏ ।
ਲਖੀਏ ਤੁਮਰਾ ਦਰਸ ਕਹਾਂ ਕਹੋ ਮੋਹਿ ਸਮਝਾਏ ।"

ਤਾਂ ਗੁਰੂ ਜੀ ਨੇ ਉਤਰ ਦਿਤਾ :—

ਤੀਨ ਰੂਪ ਹੈ ਮੋਹਿ ਕੇ ਸੁਨੋ ਨੰਦ ਚਿਤ ਲਾਏ ।
ਨਿਰਗੁਣ ਸਰਗੁਣ ਗੁਰ ਸ਼ਬਦ ਹੈ ਕਹੈ ਤੋਹਿ ਸਮਝਾਏ ।
ਏਕ ਰੂਪ ਤਿਹੁ ਗੁਣ ਤੇ ਪਰੈ ।
ਨੇਤ ਨੇਤ ਜਿਹ ਨਿਗਮ ਉਚਰੇ ।

ਘਟ ਘਟ ਵਿਆਪਕ ਅੰਤਰਜਾਮੀ ।
ਪੂਰ ਰਹਿਉ ਜਿਉ ਜਲ ਘਟ· ਭਾਨੀ ।

(ਨੰਦ ਲਾਲ ਰਹਿਤ ਨਾਮਾ)

ਇਹ ਹੈ ਪਹਿਲਾ ਰੂਪ ਸਤਿਗੁਰੂ ਦਾ, ਜੋ ਪਰਮ ਆਤਮਾ ਦੀ ਪਰਮ ਜੋਤਿ ਦਾ, ਜੋ ਹਰ ਥਾਂ ਸਰਬ ਵਿਆਪਕ ਹੈ, ਇਕ ਰੂਪ ਹੈ, ਇਕ ਅੰਸ਼ ਹੈ, ਇਕ ਅੰਗ ਹੈ—ਇਕ ਨਿਰਾਕਾਰ ਰੂਪ ਹੈ—ਜੋ ਤ੍ਰੈਗੁਣ ਸਤ, ਰਜ ਅਤੇ ਤਮ ਤੋਂ ਪਰੇ ਹੈ । ਇਹ ਅਦ੍ਰਿਸ਼ਟ ਹੈ । ੧ਓਂਕਾਰ ਸਤਿਨਾਮੁ ਕਰਤਾ ਪੁਰਖੁ ਅਕਾਲਿ ਮੂਰਤਿ ਅਜੂਨੀ ਸੈਭੰ ਦਾ ਇਕ ਆਸ਼ਕਾਰਾ ਹੈ ।

ਦੂਸਰ ਰੂਪ ਗ੍ਰੰਥ ਜੀ ਜਾਨ ।
ਉਨ ਕੇ ਅੰਗ ਮੇਰੇ ਕਰ ਮਾਨ ।
ਜੋ ਸਿਖ ਗੁਰ ਦਰਸ਼ਨ ਕੀ ਚਾਹਿ ।
ਦਰਸਨ ਕਰੈ ਗ੍ਰੰਥ ਜੀ ਆਹਿ ।
ਸ਼ਬਦ ਸੁਣੈ ਗੁਰ ਹਿਤ ਚਿਤ ਲਾਇ ।
ਗਿਆਨ ਸ਼ਬਦ ਗੁਰ ਸੁਣੈ ਸੁਨਾਇ ।
ਜੋ ਮੁਝ ਬਚਨ ਸੁਨਣ ਕੀ ਚਾਇ ।
ਗ੍ਰੰਥ ਜੀ ਪੜ੍ਹੈ ਸੁਣੇ ਚਿਤ ਲਾਇ ।
ਮੇਰਾ ਰੂਪ ਗ੍ਰੰਥ ਜੀ ਜਾਨ ।
ਇਸ ਮੇ ਭੇਦ ਨਹੀਂ ਕੁਛ ਮਾਨ ॥

(ਨੰਦ ਲਾਲ ਰਹਿਤਨਾਮਾ)

ਇਹ ਸ਼ਬਦ-ਰੂਪ ਗੁਰੂ ਦਾ ਆਤਮਕ ਰੂਪ ਹੈ, ਜੋ ਸਚਾ ਸਦੀਵੀ ਰੂਪ ਹੈ, ਜੋ ਪ੍ਰਤੱਖ ਰੂਪ ਵਿਚ ਗੁਰੂ ਦੀ ਗੁਰੂਤਾ ਦਾ ਲੱਛਣ ਹੈ,ਜੋ ਸਦਾ ਨਵਾਂ ਨਿਰੋਆ ਸਿਖਿਆ-ਦਾਤਾ ਹੈ, ਗੁਰੂ ਮੂਰਤਿ ਹੈ, ਗੁਰੂ ਹੈ ।

ਗੁਰੂ ਦਾ ਤੀਸਰਾ ਰੂਪ ਉਹ ਸਿਖ ਹਨ ਜੋ ਦਿਨ ਰਾਤ ਗੁਰਬਾਣੀ ਵਿਚ ਰੱਤੇ ਉਸ ਦੀ ਸਿਖਿਆ ਅਨੁਸਾਰ ਆਪਣੇ ਜੀਵਨ ਢਾਲਦੇ ਅਤੇ ਬਤੀਤ ਕਰਦੇ ਹਨ ।

ਤੀਸਰ ਰੂਪ ਸਿਖ ਹੈ ਮੋਰ ।
ਗੁਰਬਾਣੀ ਰਤਿ ਜਿਹ ਨਿਸ ਭੋਰ ।

ਵਿਸਾਹ ਪ੍ਰੀਤ ਗੁਰ ਸ਼ਬਦ ਜੋ ਧਰੈ ।
ਗੁਰ ਕਾ ਦਰਸ ਨਿਤ ਉਠ ਕਰੈ ।
ਗੁਰਦਵਾਰ ਕਾ ਦਰਸਨ ਕਰੈ ।
ਪਰ ਦਾਰਾ ਕਾ ਤਿਆਗ ਜੋ ਕਰੈ ।
ਗੁਰ ਸਿਖ ਸੇਵਾ ਕਰੈ ਚਿਤ ਲਾਏ ।
ਆਪਾ ਮਨ ਕਾ ਸਗਲ ਮਿਟਾਏ ।
ਇਨ ਕਰਮਨ ਮੇਂ ਜੋ ਪਰਧਾਨ ।
ਸੋ ਸਿਖ ਰੂਪ ਮੇਰਾ ਪਹਿਚਾਨ ।

(ਨੰਦ ਲਾਲ ਰਹਿਤਨਾਮਾ)

ਇਹ ਉਪਰਲਾ ਹਵਾਲਾ ਡਾ: ਗੰਡਾ ਸਿੰਘ ਜੀ ਦਵਾਰਾ ਸੰਪਾਦਤ "ਸ੍ਰੀ ਗੁਰ ਸੋਭਾ" ਦੇ ਪੰਨਾ ੭੫ ਅਤੇ ੭੬ ਤੋਂ ਨੋਟ ਕੀਤਾ ਗਿਆ ਹੈ । ਪਾਠਕ ਇਹ ਜਾਣ ਕੇ ਜ਼ਰੂਰ ਕੁਝ ਹੋਰ ਤਰ੍ਹਾਂ ਸੋਚਣ ਵਾਸਤੇ ਮਜਬੂਰ ਹੋ ਜਾਣਗੇ ਕਿ ਇਸ ਵਿਚ ਜੋ ਦੋ ਪੰਗਤੀਆਂ :—

"ਦੂਸਰ ਰੂਪ ਗ੍ਰੰਥ ਜੀ ਜਾਨ ।
**ਉਨ ਕੇ ਅੰਗ** ਮੇਰੇ ਕਰ ਮਾਨ ।"

ਵਾਲੀਆਂ ਲਿਖੀਆਂ ਹਨ ਇਹ ਦੋਵੇਂ ਪੰਗਤੀਆਂ ਮੂਲ ਰਹਿਤਨਾਮਾ ਭਾਈ ਨੰਦ ਲਾਲ ਜੀ ਵਿਚ ਨਹੀਂ ਹਨ । ਇਹ ਦੋਵੇਂ ਪੰਗਤੀਆਂ ਡਾ: ਗੰਡਾ ਸਿੰਘ ਜੀ ਨੇ ਆਪਣੇ ਕੋਲੋਂ ਜਾਂ ਪਤਾ ਨਹੀਂ ਕਿਸ ਨੇ ਘੜ ਕੇ ਭਾ: ਨੰਦ ਲਾਲ ਜੀ ਦੇ ਨਾਮ ਤੇ ਲਿਖ ਦਿਤੀਆਂ ਜਾਪਦੀਆਂ ਹਨ । ਅਤੇ ਅਪਣੇ "Sikh Review" ਵਾਲੇ ਆਰਟੀਕਲ ਵਿਚ Appendix I ਵਿਚ ਆਪ ਇਹ ਪੰਗਤੀਆਂ ਇਸ ਤਰ੍ਹਾਂ ਲਿਖ ਰਹੇ ਹਨ :

"ਦੂਸਰ ਰੂਪ ਗ੍ਰੰਥ ਜੀ ਜਾਣ ।
**ਓਨੈਂ ਅੰਗ** ਮੇਰੋ ਕਰ ਮਾਨ ।"

ਪਰ ਡਾ: ਗੰਡਾ ਸਿੰਘ ਜੀ ਦਵਾਰਾ ਸੰਪਾਦਤ "**ਭਾਈ ਨੰਦ ਲਾਲ ਗ੍ਰੰਥਾਵਲੀ**" ਵਿਚ "ਰਹਿਤਨਾਮਾ" ਭਾ: ਨੰਦ ਲਾਲ ਨੇ ਜੋ ਲਿਖਿਆ ਹੈ ਉਸ

ਵਿਚ ਇਹਨਾਂ ਦੋਹਾਂ ਪੰਗਤੀਆਂ ਦਾ ਕੋਈ ਨਾਮ ਨਿਸ਼ਾਨ ਭੀ ਨਹੀਂ ਹੈ। (ਵੇਖੋ ਭਾਈ ਨੰਦ ਲਾਲ ਗ੍ਰੰਥਾਵਲੀ ਸੰਪਾਦਕ ਡਾ: ਗੰਡਾ ਸਿੰਘ ਪੰਨਾ ੧੯੧ ਤੋਂ ੧੯੪)

ਇਸ ਤੋਂ ਬਿਨਾ ਡਾਕਟਰ ਸਾਹਿਬ ਨੇ ਜੋ ਲਿਖਿਆ ਹੈ :—

"ਤੀਸਰ ਰੂਪ ਸਿਖ ਹੈਂ ਮੋਰ।
ਗੁਰਬਾਨੀ ਰਤ ਜਿਹ ਨਿਸ ਭੋਰ।"

ਇਸ ਵਿਚ "ਹੈਂ" ਸ਼ਬਦ ਅਸਲ ਵਿਚ "ਹੈ" ਹੈ ਅਤੇ ਇਹ "ਇਕ ਵਚਨ" ਸਿਖ ਵਾਸਤੇ ਵਰਤਿਆ ਗਿਆ ਹੈ ਪਰ ਡਾਕਟਰ ਸਾਹਿਬ ਨੇ ਅਪਣਾ ਮਤਲਬ ਸਿਧ ਕਰਨ ਵਾਸਤੇ ਉਤੇ ਕੇਵਲ ਇਕ ਬਿੰਦੀ ਦੀ ਆਖੇਪਕਾਰੀ ਕਰ ਕੇ ਇਸ ਨੂੰ "ਹੈਂ" ਬਣਾ ਦਿਤਾ ਹੈ ਅਤੇ ਭਾਈ ਨੰਦ ਲਾਲ ਗ੍ਰੰਥਾਵਲੀ ਵਿਚ ਭੀ ਇਥੋਂ ਇਹ ਬਿੰਦੀ ਵਧਾ ਕੇ ਡਾਕਟਰ ਸਾਹਿਬ ਆਖੇਪਕਾਰੀ ਦੇ ਪੁਨੀਤ ਕਰਮ ਵਿਚ ਦੂਜਿਆਂ ਨਾਲੋਂ ਪਿਛੇ ਨਹੀਂ ਰਹੇ। ਪਾਠਕ ਜ਼ਰਾ ਸੋਚ ਵਿਚਾਰ ਕੇ ਪੜ੍ਹਨ ਤਾਂ ਸਾਫ ਸਮਝ ਆ ਜਾਂਦੀ ਹੈ ਕਿ ਇਹ ਬਿੰਦੀ ਵਧਾਈ ਹੋਈ ਹੈ। "ਸ੍ਰੀ ਗੁਰ ਸੋਭਾ" ਭੂਮਿਕਾ ਪੰਨਾ ਨੰ. ੭੯ ਉਤੇ ਡਾਕਟਰ ਸਾਹਿਬ ਬਿਨਾ ਬਿੰਦੀ ਦੇ "ਹੈ" ਹੀ ਲਿਖ ਰਹੇ ਹਨ ਪਰ ਸਿਖ ਰੀਵੀਊ Appendix I ਵਿਚ ਅਤੇ ਭਾਈ ਨੰਦ ਲਾਲ ਗ੍ਰੰਥਾਵਲੀ ਦੇ ਪੰਨਾ ੧੯੨ ਪਰ ਫਿਰ ਬਿੰਦੀ ਲਗਾ ਕੇ "ਹੈ" ਨੂੰ "ਹੈਂ" ਬਨਾ ਦਿਤਾ ਗਿਆ ਹੈ, ਜੋ ਬਣ ਨਹੀਂ ਸਕਦਾ। ਪਾਠਕਾਂ ਦੇ ਵਿਚਾਰਨ ਵਾਸਤੇ ਅਸਲ ਪਾਠ ਹਾਜ਼ਰ ਹੈ :—

ਤੀਸਰ ਰੂਪ ਸਿਖ ਹੈ ਮੋਰ।
ਗੁਰਬਾਣੀ ਰੱਤ ਜਿਹ ਨਿਸ ਭੋਰ ॥ ੨੧ ॥
ਵਿਸਾਹ ਪ੍ਰੀਤ ਗੁਰ ਸ਼ਬਦ ਜੋ ਧਰੇ।
ਗੁਰ ਕਾ ਦਰਸ ਨਿੱਤ ਉਠ ਕਰੇ ॥ ੨੨ ॥
ਗਿਆਨ ਸ਼ਬਦ ਗੁਰੂ ਸੁਣੇ ਸੁਣਾਇ।
ਜਪੁ ਜੀ ਜਾਪ ਪੜ੍ਹੇ ਚਿਤ ਲਾਇ ॥ ੨੩ ॥
ਗੁਰਦਵਾਰ ਕਾ ਦਰਸਨ ਕਰੈ।
ਪਰ-ਦਾਰਾ ਕਾ ਤਿਆਗ ਜੋ ਕਰੈ ॥ ੨੪ ॥
ਗੁਰ ਸਿਖ ਸੇਵਾ ਕਰੇ ਚਿਤ ਲਾਇ।
ਆਪਾ ਮਨ ਕਾ ਸਗਲ ਮਿਟਾਇ ॥ ੨੫ ॥

ਇਨ ਕਰਮਨ ਮੇਂ ਜੋ ਪਰਧਾਨ।
ਸੋ ਸਿਖ ਰੂਪ ਮੇਰਾ ਪਹਿਚਾਨ ॥ ੨੬ ॥

ਉਪਰਲਾ ਪਾਠ ਸਾਰਾ ਪੜ੍ਹਨ ਤੋਂ ਸਹਿਜੇ ਹੀ ਸਮਝ ਆ ਸਕਦੀ ਹੈ ਕਿ ਗੁਰੂ ਜੀ ਇਹ ਸਭ ਕੁਝ "ਸਿਖ" ਦੀ ਵਡਿਆਈ ਵਿਚ ਕਹਿ ਰਹੇ ਹਨ ਨਾ ਕਿ "ਸਿਖਾਂ" ਦੀ ਜਿਸ ਦਾ ਅਰਥ ਡਾਕਟਰ ਸਾਹਿਬ "ਖਾਲਸਾ" ਆਖ ਕੇ ਝਟ ਹੀ "ਪੰਥ" ਨੂੰ ਗੁਰਿਆਈ ਦੇ ਦੇਂਦੇ ਹਨ ਅਤੇ ਇਹ ਭੀ ੧੭੫੨ ਵਿਚ ਜਦੋਂ ਕਿ ਅਜੇ ਪੰਥ ਦੇ ਅਜ ਵਾਲੇ ਰੂਪ ਦੀ ਸਾਜਨਾ ਭੀ ਨਹੀਂ ਸੀ ਹੋਈ। ਪਰ ਡਾਕਟਰ ਸਾਹਿਬ ਲਿਖਦੇ ਹਨ : "The third *Sargun rupa* or the visible form, is the Sikhs, the Khalsa, absorbed in the *gurbani* (the Word of the Guru Granth Sahib) night and day." ਇਸ ਤੋਂ "ਸਿਖ ਹੈ" ਦੀ ਥਾਵੇਂ "ਸਿਖ ਹੈਂ" ਲਿਖਣ ਵਿਚ ਡਾਕਟਰ ਸਾਹਿਬ ਦੀ ਮਜਬੂਰੀ ਦੀ ਸਮਝ ਆ ਜਾਂਦੀ ਹੈ ਕਿਉਂਕਿ ਉਹਨਾਂ ਨੇ ਤਾਂ ਭਾਵੇਂ ਕਿਸੇ ਤਰ੍ਹਾਂ ਹੋ ਸਕੇ "ਖਾਲਸਾ" ਨੂੰ ਗੁਰਿਆਈ ਮਿਲਣੀ ਸਿਧ ਕਰਨੀ ਹੈ ਭਾਵੇਂ ਉਹ "ਖਾਲਸਾ" ਦੇ ਜਨਮ ਤੋਂ ਪਹਿਲਾਂ ਹੀ ਕਿਉਂ ਨਾ ਸਿਧ ਹੋ ਸਕੇ ਪਰ ਹੋਣੀ ਚਾਹੀਦੀ ਹੈ।

ਮੈਂ ਡਾਕਟਰ ਸਾਹਿਬ ਅਗੇ ਸਨਿਮਰ ਬੇਨਤੀ ਕਰਾਂਗਾ ਕਿ ਉਹ ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਦੇ ਭਾਵ ਨੂੰ ਸਮਝਣ ਦੇ ਯਤਨ ਕਰਨ :—

ਸ੍ਰੀ ਗੁਰੂ ਵਾਚ

ਦੋਹਾ

ਤੀਨ ਰੂਪ ਹੈ ਮੋਹਿ ਕੇ ਸੁਣਹੁ ਨੰਦ ਚਿੱਤ ਲਾਇ।
ਨਿਰਗੁਣ ਸਰਗੁਣ ਗੁਰ ਸ਼ਬਦ ਹੈ ਕਹੇ ਤੋਹਿ ਸਮਝਾਇ ॥ ੧੦ ॥

ਕੀ ਡਾਕਟਰ ਸਾਹਿਬ ਦੇ ਮੰਨੇ ਹੋਏ "ਗ੍ਰੰਥ ਗੁਰੂ" ਦੇ ਇਹ "ਤਿੰਨ" ਰੂਪ ਉਹ ਕਿਸੇ ਤਰ੍ਹਾਂ ਭੀ ਸਿਧ ਕਰ ਸਕਦੇ ਹਨ ? ਜੇ ਨਹੀਂ ਤਾਂ "ਗ੍ਰੰਥ ਗੁਰੂ" ਦਾ ਸਿਧਾਂਤ ਗੁਰਸਿਖਾਂ ਦੇ ਮੰਨਣ ਯੋਗ ਕਿਵੇਂ ਹੋ ਸਕਦਾ ਹੈ ?

ਹਾਂ ਨਾਮਧਾਰੀ ਅਕੀਦੇ ਅਨੁਸਾਰ ਪ੍ਰਤੱਖ ਦੇਹਧਾਰੀ ਸਤਿਗੁਰੂ ਦੇ ਇਹ ਤਿੰਨੇ ਰੂਪ ਪ੍ਰਤਖ ਹਨ ਆਪ ਜੀ ਨੇ ਹਰ ਨਾਮਧਾਰੀ ਨੂੰ ਇਹ ਕਹਿੰਦਿਆਂ ਸੁਣਿਆ ਹੀ ਹੋਵੇਗਾ "ਅਕਾਲ ਪੁਰਖੁ ਸਤਿਗੁਰੂ ਰਾਮ ਸਿੰਘ ਸਿਮਰੀਏ ਜਿਸ ਜਮ ਤੋਂ ਲਇਆ

ਛਡਾਇ" ਭਾਵ ਨਾਮਧਾਰੀ ਤਾਂ ਸਤਿਗੁਰੂ ਰਾਮ ਸਿੰਘ ਨੂੰ ਸਦਾ ਨਿਰਗੁਣ ਬ੍ਰਹਮ "ਅਕਾਲ ਪੁਰਖੁ" ਦੇ ਰੂਪ ਵਿਚ ਵੀ ਮੰਨਦੇ ਹਨ ਅਤੇ ਉਹਨਾਂ ਦਾ ਸਰਗੁਣ ਰੂਪ ਤਾਂ ਪ੍ਰਤੱਖ ਹੈ ਹੀ ਬਾਕੀ ਰਿਹਾ "ਸ਼ਬਦ" ਰੂਪ ਸੋ ਉਹਨਾਂ ਅਨੇਕ ਵਾਰ ਇਹੋ ਹੀ ਤਾਕੀਦ ਕੀਤੀ ਹੈ ਕਿ "ਦੇਹ ਦਾ ਮੇਲਾ ਤਾਂ ਅਨਿਤ ਹੈ ਜੇਹੜਾ ਸ਼ਬਦ ਨਾਲ ਮਿਲੇਗਾ ਉਹ ਮਿਲਿਆ ਰਹੇਗਾ" ਸੋ ਅਸੀਂ ਉਹਨਾਂ ਦੇ "ਸ਼ਬਦ" ਸਰੂਪ ਨੂੰ ਸਦਾ ਹੀ ਹਿਰਦੇ ਵਿਚ ਧਾਰਨ ਕਰਦੇ ਹਾਂ। ਅਤੇ ਨਾਮਧਾਰੀ ਅਕੀਦੇ ਅਨੁਸਾਰ ਸਾਰੇ ਹੀ ਗੁਰੂ 'ਇਕ ਜੋਤ' ਹਨ ਇਸ ਵਾਸਤੇ ਹਰ ਗੁਰੂ ਵਾਸਤੇ ਸਾਡੀ ਏਹੋ ਹੀ ਧਾਰਨਾ ਹੈ ਜੋ ਸਤਿਗੁਰੂ ਰਾਮ ਸਿੰਘ ਜੀ ਵਾਸਤੇ ਹੈ।

ਹੁਣ ਡਾਕਟਰ ਸਾਹਿਬ ਆਪਣੀ ਬੁਕਲ ਵਿਚ ਮੂੰਹ ਕਰ ਕੇ ਵੇਖਣ ਕਿ ਕੀ ਉਹਨਾਂ ਦੇ "ਗੁਰੂ" ਵਿਚ ਇਹ ਤਿੰਨੇ ਰੂਪ ਸਮਾ ਸਕਦੇ ਹਨ ? ਨਿਰਗੁਣ ਰੂਪ ਕਿ ਜਿਸ ਦੀ ਵਿਆਖਿਆ ਉਹ ਆਪ ਹੀ ਲਿਖ ਰਹੇ ਹਨ।

"ਇਹ ਹੈ ਪਹਿਲਾ ਰੂਪ ਸਤਿਗੁਰੂ ਦਾ, ਜੋ ਪਰਮ-ਆਤਮਾ ਦੀ ਪਰਮ ਜੋਤਿ ਦਾ, ਜੋ ਹਰ ਥਾਂ ਸਰਬ ਵਿਆਪਕ ਹੈ. ਇਕ ਰੂਪ ਹੈ, ਇਕ ਅੰਗ ਹੈ—ਇਕ ਨਿਰਾ-ਕਾਰ ਰੂਪ ਹੈ ਜੋ ਤ੍ਰੈਗੁਣ, ਸਤਿ, ਰਜ ਅਤੇ ਤਮ ਤੋਂ ਪਰੇ ਹੈ। ਇਹ ਅਦ੍ਰਿਸ਼ਟ ੧ੳ ਸਤਿਨਾਮੁ ਕਰਤਾ ਪੁਰਖੁ ਅਕਾਲ ਮੂਰਤਿ ਅਜੂਨੀ ਸੈਭੰ ਦਾ ਇਕ ਆਸ਼ਕਾਰਾ ਹੈ।' '

(ਵੇਖੋ ਡਾ: ਗੰਡਾ ਸਿੰਘ "ਸ੍ਰੀ ਗੁਰ ਸੋਭਾ" ਭੂਮਿਕਾ ਪੰਨਾ ਨੰ: ੭੫)

"ਗ੍ਰੰਥ ਗੁਰੂ" ਨੂੰ ਅਕਾਲ ਪੁਰਖ ਜਾਂ ਪਰਮੇਸ਼ਵਰ ਮੰਨਣਾ ਇਕ ਪਾਸੇ ਰਿਹਾ ਡਾਕਟਰ ਸਾਹਿਬ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ "ਪਰਮੇਸ਼ਵਰ ਰੂਪ" ਨੂੰ ਭੀ ਮੰਨਣ ਨੂੰ ਤਿਆਰ ਨਹੀਂ ਹਨ ਕਿਉਂਕਿ ਨਰਕ ਕੁੰਡ ਵਿਚ ਡਿਗਣ ਦਾ ਭੈ ਹੈ। ਸਗੋਂ ਗੁਰੂ ਜੀ ਦੀ ਬਾਣੀ ਦੇ ਮਹਾਂ ਵਾਕ :—

"ਜਨਮ ਮਰਨ ਦੋਹੂ ਮਹਿ ਨਾਹੀਂ ਜਨ ਪਰਉਪਕਾਰੀ ਆਏ"ਨੂੰ ਭੀ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਉਤੇ ਲਾਗੂ ਨਹੀਂ ਕਰਦੇ ਅਤੇ ਲਿਖਦੇ ਹਨ :

**"But he was not supernatural, outside the operation of the laws of nature. He was born like all other men, lived in this world among and for other men and died a natural death like all other men of the world. To make something unnatural, supernatural or a God of him is to go**

against his own words wherein he has declared in clear language that he was but a man, a slave of the Almighty Lord, and those who called him God 'Shall fall into the pit of hell'.

ਜੋ ਹਮ ਕੋ ਪਤਮੇਸਰ ਉਚਰਿ ਹੈਂ ।
ਤੇ ਸਭ ਨਰਕ ਕੁੰਡ ਮਹਿ ਪਰਿ ਹੈਂ ॥
ਮੋ ਕੋ ਦਾਸ ਤਵਨ ਕਾ ਜਾਨੋ ।
ਯਾ ਮੈ ਭੇਦ ਨਾ ਰੰਚ ਪਛਾਨੋ ॥
ਮੈਂ ਹੋ ਪਰਮ ਪੁਰਖ ਕੋ ਦਾਸਾ ।
ਦੇਖਨ ਆਯੋ ਜਗਤ ਤਮਾਸਾ ॥

Those who call me God, shall fall into the Pit of Hell. Consider me to be a slave of His. Have no dout about it. I am but a slave of the Almighty Lord and have come to see spectacle of the world.

(ਸਿੱਖ ਰੀਵੀਊ ਪੰਨਾ ੮ ਕਾਲਮ ੨)

ਭਾਵ ਇਹ ਕਿ "ਉਹ (ਗੁਰੂ ਗੋਬਿੰਦ ਸਿੰਘ ਜੀ) ਕੁਦਰਤ ਦੇ ਬਣਾਏ ਹੋਏ ਨਿਯਮਾਂ ਤੋਂ ਬਾਹਰ ਕੋਈ ਅਲੌਕਿਕ ਵਿਅਕਤੀ ਨਹੀਂ (ਸਨ) ਸੀ । ਉਹ ਦੂਜੇ ਸਭ ਆਦਮੀਆਂ ਵਾਂਗੂ ਹੀ ਜਨਮਿਆਂ ਅਤੇ ਸੰਸਾਰ ਵਿਚ ਦੂਜੇ ਬੰਦਿਆਂ ਵਾਸਤੇ ਉਹਨਾਂ ਵਿਚ ਹੀ ਜੀਵਿਆ ਅਤੇ ਸੰਸਾਰ ਦੇ ਬਾਕੀ ਸਭ ਆਦਮੀਆਂ ਵਾਂਗੂ ਹੀ ਸਵਭਾਵਕ ਮੌਤ ਹੀ ਮਰਿਆ । ਉਸ ਨੂੰ ਕੁਝ ਅਪ੍ਰਾਕ੍ਰਿਤਕ, ਅਲੌਕਿਕ ਜਾਂ ਦੇਵਤਾ (ਪਰਮੇਸ਼ਵਰ) ਬਨਾਣਾ ਉਸਦੇ ਆਪਣੇ ਸ਼ਬਦਾਂ ਦੇ ਹੀ ਖਿਲਾਫ਼ ਜਾਣਾ ਹੈ ਜਿਹੜਾ ਕਿ (ਉਹਨਾਂ) ਉਸ ਨੇ ਸਪਸ਼ਟ ਭਾਸ਼ਾ ਵਿਚ ਐਲਾਨ ਕੀਤਾ ਸੀ ਕਿ ਮੈਂ ਕੇਵਲ ਇਕ ਆਦਮੀ ਹਾਂ, ਅਕਾਲ ਪੁਰਖੁ ਦਾ ਦਾਸ ਅਤੇ ਉਹ ਸਾਰੇ ਜੋ ਮੈਨੂੰ ਪਰਮੇਸ਼ਵਰ ਕਹਿੰਦੇ ਹਨ ਉਹ ਨਰਕ ਕੁੰਡ ਵਿਚ ਸੁਟੇ ਜਾਣਗੇ ।"............

ਪਰ ਫਿਰ ਭੀ "ਸ੍ਰੀ ਗੁਰ ਸੋਭਾ" ਦਾ ਕਰਤਾ ਕਵੀ ਸੈਨਾਪਤ ਲਿਖਦਾ ਹੈ :—

ਦੋਹਰਾ

ਗੁਰ ਗੋਬਿੰਦ ਗੋਬਿੰਦ ਗੁਰ ਕਰਨਹਾਰ ਕਰਤਾਰ ।
ਜਗਤ ਉਧਾਰਣ ਅਇਉ ਜਾਨਹੁ ਸਭ ਸੰਸਾਰ ॥ ੧੨੯ ॥

ਕਬਿਤ

ਕਲ ਮੇ **ਕਰਨ ਹਾਰ ਨਿਰੰਕਾਰ ਕਲਾਧਾਰ**
ਜਗਤ ਕੇ ਉਧਾਰਬੇ ਗੋਬਿਦ ਸਿੰਘ ਆਯੋ ਹੈ॥
ਅਸਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ
ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ॥
ਨਿੰਦਕ ਕਉ ਨਿੰਦ ਦਈ ਸਿਖ ਦਈ ਸਿਖਨ ਕੋ
ਤਾ ਕੇ ਮਹਾਤਮ ਤੇ ਰੈਨ ਦਿਵਸ ਧਿਆਇਉ ਹੈ॥
ਖਾਲਸੇ ਕੇ ਸਿਖਨ ਕੀ ਨਿੰਦਕ ਜੋ ਨਿੰਦ ਕਰੇ
ਜਾਨਿ ਬੂਝ ਨਰਕ ਪਰੇ ਐਸੋ ਬਤਾਯੋ ਹੈ॥ ੧੪ ॥ ੧੩੦ ॥

ਕੀ ਡਾਕਟਰ ਸਾਹਿਬ ਸਮਝਦੇ ਹਨ ਕਿ ਕਵੀ "ਸੈਨਾਪਤ" ਜੋ ਸਾਹਿਬ ਗੁਰੂ ਗੋਬਿਦ ਸਿੰਘ ਜੀ ਨੂੰ **ਕਰਨਹਾਰ ਕਰਤਾਰ ਨਿਰੰਕਾਰ** ਹੀ ਮੰਨ ਰਿਹਾ ਹੈ ਉਹ ਨਰਕ ਕੁੰਡ ਵਿਚ ਸੁਟ ਦਿਤਾ ਗਿਆ ਹੈ ? ਅਤੇ "ਆਪ ਨਾਰਾਇਣ ਕਲਾਧਾਰ ਜਗ ਮਹਿ ਪ੍ਰਵਰਿਓ" ਲਿਖਣ ਵਾਲਾ ਭੱਟ ਭੀ ਨਰਕਾਂ ਵਿਚ ਹੀ ਹੈ ?

ਗੁਰੂ ਗੋਬਿੰਦ ਸਿੰਘ ਜੀ ਆਪ ਆਪਣੀ ਕਥਾ ਵਿਚ ਇਸ ਤਰ੍ਹਾਂ ਲਿਖਣ ਦੀ ਕਿਰਪਾ ਕਰ ਰਹੇ ਹਨ :—

ਤਹ ਹਮ ਅਧਿਕ ਤਪੱਸਿਆ ਸਾਧੀ ॥
ਮਹਾ ਕਾਲ ਕਾਲਕਾ ਅਰਾਧੀ ॥ ੨ ॥
ਇਹ ਬਿਧ ਕਰਤ ਤਪੱਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥.........

ਤਾਂ ਕੀ ਜਦ ਗੁਰੂ ਜੀ ਖ਼ੁਦ ਇਹ ਫਰਮਾ ਰਹੇ ਹਨ ਕਿ ਤੱਪਸਿਆ ਕਰਦਿਆਂ ਮੈਂ ਅਕਾਲ ਪੁਰਖੁ ਨਾਲ ਇਕ ਰੂਪ ਹੋ ਗਿਆ ਜਦ ਦੋ ਰੂਪ ਤੋਂ ਇਕਰੂਪ ਹੀ ਹੋ ਗਿਆ ਤਾਂ ਫਿਰ ਜੇਕਰ ਉਸ ਦੇ ਸਿਖ ਉਸ ਨੂੰ ਅਕਾਲਪੁਰਖੁ ਕਹਿਣ ਤਾਂ ਉਹ ਨਰਕ ਨੂੰ ਕਿਉਂ ਜਾਣਗੇ ?

ਤੇ ਨਾਲੇ ਨਮ੍ਰ ਭਾਵ ਦੇ ਪ੍ਰਗਟਾਵੇ ਨੂੰ ਸਿੱਖ ਕਿਥੋਂ ਤਕ ਯਥਾਰਥ ਮੰਨ ਕੇ ਉਸ ਦਾ ਅਨੁਸਰਨ ਕਰ ਸਕਦਾ ਹੈ ? ਗੁਰੂ ਗੋਬਿੰਦ ਸਿੰਘ ਜੀ ਫ਼ਰਮਾਂਦੇ ਹਨ— "ਅਕਾਲ ਪੁਰਖੁ ਬਾਚ ਇਸ ਕੀਟ ਪ੍ਰਤਿ ॥" ਕੀ ਕੋਈ ਸਿਖ ਇਸ ਦੇ ਸਨਿਮਰ ਭਾਵ

ਨੂੰ ਯਥਾਰਥ ਮੰਨ ਕੇ ਗੁਰੂ ਜੀ ਨੂੰ "ਕੀਟ" ਮੰਨ ਸਕਦਾ ਹੈ ? ਗੁਰੂ ਜੀ ਦੀ ਬਾਣੀ ਵਿਚ ਤਾਂ ਅਨੇਕ ਹੀ ਐਸੇ ਪਦ ਆਏ ਹਨ ਜੋ ਗੁਰੂ ਜੀ ਨੇ ਅਤਿ ਨਿਮ੍ਰਤਾ ਪੂਰਵਕ ਉਚਾਰੇ ਹਨ ਪਰ ਅਸੀਂ ਉਹਨਾਂ ਦਾ ਅਨੁਸਰਨ ਉਸੇ ਭਾਵ ਵਿਚ ਕਦੀ ਭੀ ਨਹੀਂ ਕਰ ਸਕਦੇ ।

ਯਥਾ

ਸਬ ਰੋਜ ਗਸਤਮ ਦਰ ਹਵਾ **ਕਰਦੇਮ ਬਦੀ ਖਿਆਲ** ॥ ਗਾਹੇ ਨ **ਨੇਕੀ ਕਾਰ ਕਰਦਮ** ਮਮ ਈਂ ਚਿਨੀ ਅਹਵਾਲ ॥ ੩ ॥ ਬਦਬਖਤ ਹਮਚੁ **ਬਖੀਲ ਗਾਫਿਲ ਬੇਨਜ਼ਰ ਬੇਬਾਕ** ॥ ਨਾਨਕ ਬੁਗੋਯਦ ਜਨੁ ਤੁਰਾ **ਤੇਰੇ ਚਾਕਰਾਂ ਪਾਖਾਕ** ॥ ੪ ॥ ੧ ॥ ਪੰਨਾ ੭੨੧ ॥

**ਸਗ** ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥ ਪੰਨਾ ੧੨੯੧

ਮਗਨੁ ਭਇਉ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥ ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ **ਅਧਮ ਪਤੰਗ** ॥ ੧੧ ॥ ਪੰਨਾ ੧੩੬੪

ਹਮ ਨਹੀਂ ਚੰਗੇ......ਕਹੁ ਨਾਨਕ ਹਮ ਨੀਚ ਕਰਮਾਂ......

ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੇ ਭਾਇ ਵਿਕਾਰੀ......ਆਦਿਕ ਅਨੇਕ ਹੀ ਐਸੇ ਪਰਮਾਣ ਪੇਸ਼ ਕੀਤੇ ਜਾ ਸਕਦੇ ਹਨ ਕਿ ਜੋ ਹੂ-ਬ-ਹੂ ਉਹਨਾਂ ਸ਼ਬਦਾਂ ਨਾਲ ਮਿਲਦੇ ਹਨ ਜੋ ਆਪ ਨੇ "Sikh Review" ਦੇ ਪੰਨਾ ਨੰ: ੩੭ ਉਤੇ (ਸਤਿਗੁਰੂ) 'ਬਾਬਾ ਪ੍ਰਤਾਪ ਸਿੰਘ ਜੀ ਦੀ ਮਜਬੂਰੀ' ਦੇ ਸਿਰਲੇਖ ਹੇਠ ਲਿਖੇ ਹਨ :—

"ਓ ਬਾਬਾ ਓ ਬਾਬਾ, ਮੈਂ ਤਾਂ ਤੇਰੇ ਚਰਨਾਂ ਦੀ ਧੂੜ ਭੀ ਨਹੀਂ, ਪਰ ਇਨ੍ਹਾਂ ......ਨੂੰ ਕੀ ਕਰਾਂ ?"

ਅਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਤੋਂ ਕਈ ਸਾਲ ਪਿਛੋਂ ਡਾ: ਸਾਹਿਬ ਨੂੰ ਸ੍ਰੀ ਸਤਿਗੁਰੂ ਜੀ ਦਾ ਇਹ ਬਚਨ ਯਾਦ ਆਇਆ ਹੈ। ਜੇਕਰ ਇਹ ਸੱਚ ਸੀ ਤਾਂ ਜਦੋਂ ਦੇਹਧਾਰੀ ਗੁਰੂ ਅਤੇ ਗ੍ਰੰਥ ਗੁਰੂ ਦਾ ਵਾਦ-ਵਿਵਾਦ ਸੰਤ ਨਿਧਾਨ ਸਿੰਘ ਜੀ ਆਲਿਮ...ਅਤੇ ਸੂ: ਸੇਵਾ ਸਿੰਘ "ਖਾਲਸਾ ਸਮਾਚਾਰ" ਵਿਚ ਸ੍ਰੀ ਸਤਿਗੁਰੂ ਜੀ ਦੇ ਇਸ ਸੰਸਾਰ ਤੇ ਹੁੰਦਿਆਂ ਚਲਦਾ ਰਿਹਾ ਉਦੋਂ ਵੀ ਡਾਕਟਰ ਸਾਹਿਬ ਆਪਣੀ ਕਿਤਾਬ "ਕੂਕਿਆਂ ਦੀ ਵਿਥਿਆ" ਰਾਹੀਂ

ਮਹਾਨ ਅਯੋਗ, ਅਸਭਯ ਅਤੇ ਸਚਾਈ ਤੋਂ ਉਲਟ ਨਾਮਧਾਰੀਆਂ ਵਿਰੁਧ ਪ੍ਰਚਾਰ ਕਰਨ ਦਾ ਅਸਫਲ ਜਤਨ ਕਰਦੇ ਰਹੇ ਹਨ, ਓਸ ਕਿਤਾਬ ਵਿਚ ਕਿਉਂ ਨਾ ਉਨ੍ਹਾਂ ਇਹ ਘਟਨਾ ਲਿਖੀ ?

ਇਸ ਤੋਂ ਉਪਰੰਤ ਸਨ ੧੯੬੨ ਵਿਚ (ਜਦੋਂ ਸ੍ਰੀ ਸਤਿਗੁਰੂ ਜੀ ਦੇ ਸਰੀਰ ਸ਼ਾਂਤ ਹੋ ਚੁਕਿਆਂ ੩ ਸਾਲ ਬੀਤ ਚੁਕੇ ਸਨ) "ਪੰਜਾਬ" (ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ) ਵਿਚ ਡਾ: ਗੰਡਾ ਸਿੰਘ ਜੀ ਨੇ ਬਦਕਲਾਮੀ ਕਰਕੇ ਸਿਧੇ ਨਿਰਮੂਲ ਦੋਸ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਲਾਏ ਹਨ। ਓਦੋਂ ਵੀ ਉਨ੍ਹਾਂ ਨੂੰ ਇਸ ਘਟਨਾ ਦਾ ਪਤਾ ਨਹੀਂ ਸੀ ਜਿਸ ਨੂੰ ਹੁਣ ਉਹ ਆਪਣੇ ਮੰਤਵ ਦੀ ਪੂਰਤੀ ਲਈ ਅਸਫਲ ਜਤਨ ਕਰਦੇ ਹੋਏ ਬਿਆਨ ਕਰਦੇ ਹਨ ?

ਅੰਗ੍ਰੇਜ਼ ਨਾਮਧਾਰੀਆਂ ਦਾ ਵਿਰੋਧੀ ਸੀ। ਡਾ: ਸਾਹਿਬ ਅੰਗ੍ਰੇਜ਼-ਪਖੀ ਸਨ ਅਤੇ ਹਨ। ਇਸ ਕਰਕੇ ਨਾਮਧਾਰੀਆਂ ਦੇ ਵਿਰੋਧ ਵਿਚ ਕੁਝ ਵੀ ਬੁਰੇ ਤੋਂ ਬੁਰਾ ਲਿਖਣਾ ਇਨ੍ਹਾਂ ਵਾਸਤੇ ਸਾਧਾਰਣ ਹੀ ਹੈ। ਡਾ: ਸਾਹਿਬ ਅੰਗ੍ਰੇਜ਼ ਪੱਖੀ ਹੋਣ ਦਾ ਇਕ ਅਕਟ ਸਬੂਤ ਹੈ ਜੋ ਇਨ੍ਹਾਂ ਨੇ "ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ" ਲਿਖਿਆ ਹੈ ਜਾਂ ਸੰਪਾਦਤ ਕੀਤਾ ਹੈ। ਭਾਈ ਜੋਧ ਸਿੰਘ ਜੀ ਦੇ ਅੰਗ੍ਰੇਜ਼ ਪੱਖੀ ਹੋਣ ਦਾ ਇਕ ਸਬੂਤ ਤਾਂ ਇਸੇ ਗ੍ਰੰਥ ਵਿਚੋਂ ਮਿਲਦਾ ਹੈ ਜਦ ਕਿ ਅਕਾਲੀ ਅੰਦੋਲਨ ਵੇਲੇ ਜੇਲ੍ਹਾਂ ਵਿਚ ਜਾ ਚੁਕੇ ਵਿਅਕਤੀਆਂ ਨੂੰ ਭਾਈ ਜੋਧ ਸਿੰਘ ਜੀ ਅੰਗ੍ਰੇਜ਼ ਕੋਲੋਂ ਮਾਫੀ ਮੰਗਣ ਦੀ ਪ੍ਰੇਰਣਾ ਦਿੰਦੇ ਸਨ। ਹੇਠ ਲਿਖੀਆਂ ਸਤਰਾਂ ਪਾਠਕ ਗਹੁ ਨਾਲ ਪੜ੍ਹਨ।

ਪੰਨਾ ਨੰ : ੫੬-੫੭

"ਹੁਣ ਭਗਤ ਜੀ ਭਾਈ ਜੋਧ ਸਿੰਘ ਨੂੰ ਲਿਖਣਾ ਸ਼ੁਰੂ ਕੀਤਾ। ਭਾਈ ਜੋਧ ਸਿੰਘ ਨੇ ਸੀ. ਆਈ. ਡੀ. ਪੰਜਾਬ ਦੇ ਮਿਸਟਰ ਐਫ. ਆਈਜ਼ਮੋਂਗਰ ਨੂੰ ੧੨ ਦਸੰਬਰ ੧੯੨੪ ਦੀ ਸ਼ਾਮ ਨੂੰ ਮਿਲਕੇ ਗੱਲ ਮੁਕਾ ਲਈ ਅਤੇ ਇਸ ਭਾਵ ਦੀ ਲਿਖਤ ਦਾ ਖਰੜਾ ਲੈ ਆਂਦਾ ਜਿਸ ਪਰ ਪ੍ਰੋਫੈਸਰ ਤੇਜਾ ਸਿੰਘ ਦੇ ਦਸਤਖਤ ਕਰਵਾ ਕੇ ਸਰਕਾਰ ਨੂੰ ਦੇਣੇ ਸਨ ਕਿ ਮੇਰੇ ਵਿਰਧ ਮੁਕੱਦਮਾ ਵਾਪਸ ਲੈ ਲਿਆ ਜਾਵੇ ਤਾਂ ਮੈਂ ਅਗੇ ਨੂੰ ਕਿਸੇ ਰਾਜਸੀ ਅੰਦੋਲਨ ਵਿਚ ਹਿੱਸਾ ਨਹੀਂ ਲਵਾਂਗਾ ਅਤੇ ਜਿਤਨੀ ਦੇਰ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਕਾਨੂੰਨ ਵਿਰੁਧ ਕਰਾਰ (ਪੰਨਾ ੫੭)→ਹਨ ਉਤਨੀ ਦੇਰ ਤਕ ਇਨ੍ਹਾਂ ਨੂੰ ਕੋਈ

ਸਹਾਇਤਾ ਜਾਂ ਸਹਾਰਾ ਨਹੀ ਦਿਆਂਗਾ। ਜਿਤਨੀ ਦੇਰ ਤਕ ਇਹ ਸ਼ਰਤਾਂ ਮੇਰੀ ਵਲੋਂ ਨਾ ਟੁੱਟਣ ਇਸ ਲਿਖਤ ਜਾਂ ਇਸਦੇ ਲਿਖ ਕੇ ਦਿੱਤੇ ਹੋਏ ਹੋਣ ਦੀ ਗੱਲ ਬਾਹਰ ਨਹੀਂ ਕੱਢੀ ਜਾਵੇਗੀ।

੧੩ ਦਸੰਬਰ ਨੂੰ ਭਾਈ ਜੋਧ ਸਿੰਘ ਤੇ ਪਰੋਫੈਸਰ ਤੇਜਾ ਸਿੰਘ ਦੇ ਹੱਥੀਂ ਲਿਖੀ ਹੋਈ ਇਹ ਲਿਖਤ ਮਿਸਟਰ ਆਈਜ਼ਮੌਂਗਰ ਨੂੰ ਭੇਜ ਦਿਤੀ। ਆਪਣੀ ਨਾਲ ਲਿਖੀ ਚਿੱਠੀ ਵਿਚ ਇਹ ਵੀ ਲਿਖ ਦਿਤਾ ਕਿ ਮੁਕਦਮਾ ਵਾਪਸ ਲੈਣ ਵੇਲੇ ਕੇਵਲ ਪਰੋਫੈਸਰ ਤੇਜਾ ਸਿੰਘ ਦੀ ਸਖਤ ਬੀਮਾਰੀ ਦਾ ਹੀ ਜ਼ਿਕਰ ਕੀਤਾ ਜਾਏ। ਇਸ ਦੇ ਉਤਰ ਵਿਚ ਮਿਸਟਰ ਆਈਜ਼ਮੌਂਗਰ ਨੇ ੧੯ ਦਸੰਬਰ ਨੂੰ ਲਿਖ ਭੇਜਿਆ ਕਿ ਲਾਟ ਸਾਹਿਬ ਨੇ ਪਰੋਫੈਸਰ ਤੇਜਾ ਸਿੰਘ ਦੇ ਵਿਰੁਧ ਮੁਕੱਦਮਾ ਵਾਪਸ ਲੈ ਲੈਣ ਦੀ ਪ੍ਰਵਾਨਗੀ ਦੇ ਦਿਤੀ ਹੈ। ਇਸ ਤਰ੍ਹਾਂ ਪਰੋਫੈਸਰ ਜੋਧ ਸਿੰਘ ਦੇ ਉਦਮ ਨਾਲ ਪਰੋਫੈਸਰ ਤੇਜਾ ਸਿੰਘ ਦੇ ਵਿਰੁਧ ਮੁਕੱਦਮਾ ੨੩ ਦਸੰਬਰ ਨੂੰ ਵਾਪਸ ਲੈ ਲਿਆ ਗਿਆ ਅਤੇ ਇਨ੍ਹਾਂ ਦੀ ਪੱਕੀ ਰਿਹਾਈ ਹੋ ਗਈ।"

ਦੂਸਰੇ ਪੜ੍ਹੋ "ਅਕਾਲੀ ਮੋਰਚਿਆਂ ਦਾ ਇਤਹਾਸ" ਕਰਤਾ ਸੋਹਣ ਸਿੰਘ ਜੋਸ਼, ਜਿਸ ਵਿਚੋਂ ਕੁਝ ਕੁ ਟੂਕਾਂ ਇਸ ਪ੍ਰਕਾਰ ਹਨ :

ਪੰਨਾ ੩੪੨

"ਜੋਧ ਸਿੰਘ ਅੰਗ੍ਰੇਜ਼ ਸਾਮਰਾਜ ਵਿਰੁਧ ਜ਼ਿੰਦਗੀ ਵਿਚ ਕਦੇ ਵੀ ਨਹੀਂ ਸੀ ਹੋਇਆ ਕਿਉਂ ਕਿ ਉਸਦੀ ਪਾਲਿਸੀ ਇਹ ਸੀ ਕਿ ਸਿਖਾਂ ਨੂੰ ਅੰਗ੍ਰੇਜ਼ ਰਾਜ ਦੇ ਥਲੇ ਪਹਿਲੇ ਵਾਂਗ ਹੀ ਰਖਿਆ ਜਾਵੇ......"

ਪੰਨਾ ੩੪੨

"ਸ਼੍ਰੋ: ਕਮੇਟੀ ਨੇ ਜੋਧ ਸਿੰਘ ਨੂੰ 'ਦੋਹਾਂ—ਗੌਰਮਿੰਟ ਤੇ ਸਿਖਾਂ ਦਾ ਦੋਸਤ' ਲਿਖਿਆ ਸੀ। ਪਰ ਗੌਰਮਿੰਟ ਤੇ ਉਸਦੀਆਂ ਖੁਦ ਲਿਖਤਾਂ ਸਾਬਤ ਕਰਦੀਆਂ ਹਨ ਕਿ ਉਸਦਾ ਉਲਾਰ ਅੰਗ੍ਰੇਜ ਗੌਰਮਿੰਟ ਵਲ ਵਧੇਰੇ ਸੀ। ਸ਼੍ਰੋ: ਕਮੇਟੀ ਵਲ ਨਹੀਂ..."

ਪੰਨਾ ੩੪੩

"ਸ੍ਰ. ਜੋਧ ਸਿੰਘ ਰਿਪੋਰਟ ਦੇਣ ਵਾਲੇ ਅਕਾਲੀ ਆਗੂਆਂ ਵਿਚ ਪਰਸਪਰ ਵਿਰੋਧਾਂ ਬਾਰੇ ਵੀ ਸਰਕਾਰੀ ਅਫਸਰਾਂ ਨੂੰ ਦਸਦਾ ਸੀ।"

"ਸ੍ਰ. ਜੋਧ ਸਿੰਘ ਨੇ ਡੀ. ਸੀ. ਅਮਰਿਤਸਰ ਦੇ ਬੁਲਾਣ ਤੇ ੬੨ ਅਕਾਲੀ ਆਗੂਆਂ ਦੇ ਦੂਜੇ ਜਥੇ ਨੂੰ ਖੁਦ ਵਿਚ ਹੋ ਕੇ ਅਕਾਲ ਤਖਤ ਤੇ ਫੜਾਇਆ ਸੀ......"

ਗੁਰੂ ਨਾਨਕ ਭੀ ਇਹੋ ਹੀ ਕਹਿੰਦੇ ਸਨ ਅਤੇ ਪੰਜਵੇਂ ਰੂਪ ਵਿਚ ਤਾਂ ਆਪਣੇ ਆਪ ਨੂੰ "ਗੁਰੂ" ਤਾਂ ਕੀ ਕਹਿਣਾ ਸੀ ਉਹ ਆਪਣੇ ਆਪ ਨੂੰ ਸਿਖ ਭੀ ਅੱਧਾ ਮੰਨਦੇ ਰਹੇ ਪੂਰਾ ਸਿੱਖ ਹੋਣ ਦਾ ਭੀ ਦਾਵਾ ਨਹੀਂ ਕੀਤਾ। ਪਰ ਫਿਰ ਭੀ "ਇਨ੍ਹਾ...ਨੂੰ ਕੀ ਕਰਾਂ" ਵਾਂਗੂ ਗੁਰੂ ਅਰਜਨ ਦੇਵ ਭੀ ਮਜਬੂਰ ਸਨ "ਇਨ੍ਹਾਂ" ਹਥੋਂ ਹੀ ਪੂਰਾ ਗੁਰੂ ਅਖਵਾਣ ਵਾਸਤੇ ਅਤੇ ਨਾ ਕੇਵਲ ਪੂਰਾ "ਗੁਰੂ" ਸਗੋਂ ਪ੍ਰਤੱਖ "ਹਰਿ" ਜਾਂ "ਅਕਾਲ ਪੁਰਖੁ" ਭੀ ਅਖਵਾਇਆ "ਭਨਿ ਮਥਰਾ ਕਛੁ ਭੇਦ ਨਹਿ ਗੁਰ ਅਰਜਨ ਪ੍ਰਤੱਖ "ਹਰਿ" (ਭਾਵੇ ਡਾਕਟਰ ਸਾਹਿਬ ਦੇ ਅਕੀਦੇ ਅਨੁਸਾਰ ਮਥਰਾ ਭਟ ਭੀ ਜ਼ਰੂਰ ਨਰਕਾਂ ਵਿਚ ਸੁਟ ਦਿਤਾ ਗਿਆ ਹੋਵੇਗਾ।)

ਇਹ ਸਭ ਕੁਝ ਸਮਝ ਸਕਣਾ ਕਿਸੇ ਵੀ ਬਿਨਾ ਗੁਰੂ ਵਾਲੇ ਦੇ ਵੱਸ ਦਾ ਰੋਗ ਨਹੀਂ ਹੈ। "ਅਨਹਦ ਬਾਣੀ ਪੂੰਜੀ। ਸੰਤਨ ਹਥ ਰਾਖੀ ਕੂੰਜੀ" ਦੇ ਮਹਾਂ ਵਾਕ ਅਨੁ-ਸਾਰ ਇਸ ਬਾਣੀ ਦੇ ਗੋਹਜ ਭਾਵ ਨੂੰ ਸਮਝਣ ਵਾਸਤੇ ਭੀ "ਸੰਤਾਂ" ਕੋਲੋਂ ਕੁੰਜੀ ਲੈਣੀ ਪੈਂਦੀ ਹੈ। ਇਹ ਬਾਣੀ ਜਿਨ੍ਹਾਂ ਨੇ ਲਿਖੀ ਹੈ ਉਹ ਕਾਲਜਾਂ ਵਿਚ ਪੜ੍ਹੇ ਲਿਖੇ ਨਹੀਂ ਸਨ ਨਾ ਹੀ ਉਹਨਾਂ ਕੋਈ ਡਿਗਰੀ ਹੀ ਲਈ ਹੋਈ ਸੀ ਪਰ ਜਿਥੇ ਜਾ ਕੇ ਸੰਸਾਰੀ ਵਿਦਵਾਨਾਂ ਦੀ ਵਿਦਿਆ ਦਾ ਅੰਤ ਹੋ ਜਾਂਦਾ ਹੈ ਉਸ ਤੋਂ ਹੋਰ ਅਗੇ ਜਾ ਕੇ ਅਨੁਭਵੀ ਮਹਾਂ ਪੁਰਸ਼ਾਂ ਦੀ ਵਿਦਿਆ ਆਰੰਭ ਹੁੰਦੀ ਹੈ। ਇਸ ਵਾਸਤੇ ਕਾਲਜਾਂ ਤੋਂ ਡਿਗਰੀ ਪ੍ਰਾਪਤ ਕਰਨ ਤੋਂ ਬਾਦ ਭੀ ਅਨੁਭਵੀ ਸੰਤਾਂ ਤੋਂ ਬਿਨਾ ਇਸ ਬਾਣੀ ਨੂੰ ਸਮਝਣਾ ਔਖਾ ਹੈ। ਅਤੇ ਜਦੋਂ ਅਸੀਂ ਆਪਣੀ ਮਾਇਕੀ ਬੁਧੀ ਨਾਲ ਬਿਨਾ ਸੰਤ ਸਤਿਗੁਰੂ ਦੀ ਸਹਾਇਤਾ ਦੇ ਬਾਣੀ ਦੇ ਤੱਤ ਨੂੰ ਸਮਝਣ ਦਾ ਜਤਨ ਕਰਦੇ ਹਾਂ ਤਾਂ "ਗ੍ਰੰਥ" "ਗ੍ਰੰਥੀ" ਭਾਵ ਗੁੰਝਲ (ਗੰਢ) ਬਣ ਜਾਂਦੇ ਹਨ ਅਤੇ ਸਮਝ ਨਹੀਂ ਆਉਂਦੀ ਕਿ "ਸੁਣਿ ਸੁਣਿ ਅੰਧੇ ਪਾਵੈ ਰਾਹ" ਅਤੇ "ਸੁਣਿ ਅੰਧਾ ਕੈਸੇ ਮਾਰਗ ਪਾਵੈ" ਵਿਚ ਇਤਨਾ ਜ਼ਿਆਦਾ ਫ਼ਰਕ ਕਿਵੇਂ ਪੈ ਜਾਂਦਾ ਹੈ ? ਇਸੇ ਤਰ੍ਹਾਂ ਹੀ ਅਨੇਕ ਥਾਵਾਂ ਤੋਂ ਭ੍ਰਮ ਪੈਦਾ ਹੋ ਜਾਂਦਾ ਹੈ। ਤਾਂ ਹੀ ਤਾਂ ਇਸੇ ਬਾਣੀ ਨੂੰ ਪੜ੍ਹਕੇ ਕਈ "ਮਾਸ" ਖਾਣਾ ਆਪਣਾ ਪੈਦਾਇਸ਼ੀ ਹਕ ਸਮਝਦੇ ਹਨ ਤੇ ਕਈ ਇਸੇ ਬਾਣੀ ਦੇ ਸਹਾਰੇ "ਮਾਸ" ਖਾਣਾ ਮਹਾਂ ਪਾਪ ਸਿੱਧ ਕਰਦੇ ਹਨ। ਫੈਸਲਾ ਕੌਣ ਕਰੇ ? ਕੀ ਬਿਨਾ ਪ੍ਰਤੱਖ ਗੁਰੂ

ਤੋਂ ਕੋਈ ਫੈਸਲਾ ਅੰਤਮ ਹੋ ਸਕਦਾ ਹੈ ? ਜੇ ਨਹੀਂ ਤਾਂ ਪ੍ਰਤੱਖ ਸਤਿਗੁਰੂ ਤੋਂ ਬਿਨਾ "ਗ੍ਰੰਥ" ਭੀ ਭ੍ਰਮ ਵਿਚ ਪਾ ਦੇਂਦੇ ਹਨ ਤਾਂ ਹੀ ਗੋਸਵਾਮੀ ਤੁਲਸੀ ਦਾਸ ਜੀ ਲਿਖਦੇ ਹਨ :—

"ਸ੍ਰੁਤਿ, ਪੁਰਾਨ, ਬਹੁ ਕਹਿਉ ਉਪਾਈ। ਛੂਟ ਨਾ ਅਧਿਕ ਅਧਿਕ ਉਰਝਾਈ ॥
ਮੁਨਿ ਬਹੁ, ਮਤ ਬਹੁ, ਪੰਥ ਪੁਰਾਨਿਨ, ਜਹਾਂ ਤਹਾਂ ਝਗਰੋ ਸੋ ॥ (ਵਿਨਯ ਪੱਤ੍ਰਕਾ)

ਅਤੇ ਭਾਈ ਗੁਰਦਾਸ ਜੀ ਨੇ ਭੀ ਇਸੇ ਭਾਵ ਦੀ ਪੁਸ਼ਟੀ ਇਸ ਤਰ੍ਹਾਂ ਕੀਤੀ ਹੈ :—

"ਵੇਦ ਗ੍ਰੰਥ ਗੁਰ ਹਟ ਹੈ ਜਿਤ ਲਗ ਭਵਜਲ ਪਾਰ ਉਤਾਰਾ ॥
ਸਤਿਗੁਰ ਬਾਝ ਨਾ ਬੁਝਈ ਜਿਚਰ ਧਰੇ ਨਾ ਗੁਰ ਅਵਤਾਰਾ ॥"

ਮੁਕਦੀ ਗੱਲ ਇਹ ਕਿ ਪ੍ਰਤੱਖ ਦੇਹਧਾਰੀ ਸਤਿਗੁਰੂ ਹੀ ਐਸਾ ਵਿਅਕਤੀ ਹੋ ਸਕਦਾ ਹੈ ਕਿ ਜਿਸ ਦੇ "ਨਿਰਗੁਣ", "ਸਰਗੁਣ" ਅਤੇ "ਸ਼ਬਦ" ਇਹ ਤਿੰਨੇ ਰੂਪ ਹੋ ਸਕਦੇ ਹਨ। ਕੀ ਡਾਕਟਰ ਸਾਹਿਬ ਇਹ ਕਹਿ ਸਕਦੇ ਹਨ ਕਿ ਇਹ ਤਿੰਨ ਰੂਪ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਸਨ ਉਸ ਤੋਂ ਪਹਿਲੇ ਗੁਰੂਆਂ ਦੇ ਇਹ ਤਿੰਨ ਰੂਪ ਨਹੀਂ ਸਨ ? ਜੇ ਪਹਿਲੇ ਗੁਰੂਆਂ ਦੇ ਭੀ ਇਹੋ ਤਿੰਨੇ ਰੂਪ ਸਨ ਤਾਂ ਫਿਰ ਦਸਮੇਸ਼ ਜੀ ਨੇ ਗ੍ਰੰਥ ਨੂੰ ਗੁਰਿਆਈ ਕਿਵੇਂ ਦਿਤੀ ? ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਭਾ: ਨੰਦ ਲਾਲ ਜੀ ਦਾ ਰਹਿਤਨਾਮਾ ਡਾਕਟਰ ਸਾਹਿਬ ਦੇ "ਪੰਥ ਗੁਰੂ" ਜਾਂ "ਗ੍ਰੰਥ ਗੁਰੂ" ਦੇ ਸਿਧਾਂਤ ਦੀ ਰੱਤੀ ਭਰ ਭੀ ਪਰੋੜ੍ਹਤਾ ਨਹੀਂ ਕਰਦਾ। ਅਤੇ ਇੰਝ ਜਾਪਦਾ ਹੈ ਕਿ "ਡੁਬਦੇ ਨੂੰ ਤਿਨਕੇ ਦਾ ਸਹਾਰਾ" ਵਾਲੀ ਕਹਾਵਤ ਅਨੁਸਾਰ ਕੋਈ ਠੋਸ ਪ੍ਰਮਾਣ ਨਾ ਮਿਲ ਸਕਣ ਕਰਕੇ ਹੀ ਡਾਕਟਰ ਸਾਹਿਬ ਨੇ ਏਧਰ ਉਧਰ ਹੱਥ ਪੈਰ ਮਾਰੇ ਹਨ ਅਤੇ ਐਸੇ ਪ੍ਰਮਾਣ ਪੇਸ਼ ਕੀਤੇ ਹਨ ਕਿ ਜਿਨ੍ਹਾਂ ਵਿਚ ਨਾ ਕੋਈ ਸਾਰ ਹੈ ਅਤੇ ਨਾ ਹੀ ਉਹ ਠੀਕ ਢੁਕਦੇ ਹੀ ਹਨ।

**ਭਾਈ ਨੰਦ ਲਾਲ ਗ੍ਰੰਥਾਵਲੀ** ਦੇ ਪੰਨਾ ੨੨ ਤੇ ਡਾਕਟਰ ਸਾਹਿਬ ਲਿਖਦੇ ਹਨ :—

"ਰਹਿਤਨਾਮਾ ਅਤੇ ਤਨਖਾਹ ਨਾਮਾਂ" (ਪੰਜਾਬੀ ਕਵਿਤਾ)

ਇਨ੍ਹਾਂ ਦੋਹਾਂ ਰਚਨਾਵਾਂ ਬਾਰੇ ਸਵਰਗਵਾਸੀ ਭਾਈ ਕਾਹਨ ਸਿੰਘ ਜੀ, ਨਾਭਾ ਨਿਵਾਸੀ, ਕਰਤਾ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦਾ ਵਿਚਾਰ ਹੈ ਕਿ ਇਹ

**ਭਾਈ ਨੰਦ ਲਾਲ ਦੀਆਂ ਕਿਰਤਾਂ ਨਹੀਂ ਹਨ।** ਜੇਕਰ ਇਹ ਗੱਲ ਸਹੀ ਭੀ ਮੰਨ ਲਈ ਜਾਵੇ ਤਾਂ ਵੀ ਇਹ ਦੋਵੇਂ ਰਚਨਾਂ "ਰਹਿਤ ਨਾਮਾ" ਅਤੇ "ਤਨਖਾਹ ਨਾਮਾ" ਸੇਵਕ ਅਤੇ ਗੁਰੂ, ਅਰਥਾਤ ਭਾਈ ਨੰਦ ਲਾਲ ਅਤੇ ਗੁਰੂ ਗੋਬਿੰਦ ਸਿੰਘ ਦੇ ਸਵਾਲਾਂ ਜਵਾਬਾਂ ਦੀ ਤਰਜਮਾਨੀ ਕਰਦੀਆਂ ਹਨ। (ਭਾਈ ਨੰਦ ਲਾਲ ਗ੍ਰੰਥਾਵਲੀ ਪੰਨਾ ੨੨)"

ਪਾਠਕ ਆਪ ਹੀ ਵਿਚਾਰ ਲੈਣ ਕਿ ਡਾਕਟਰ ਸਾਹਿਬ ਦੀ ਇਹ "ਮਜਬੂਰੀ" ਹੀ ਹੈ ਕਿ ਜਿਸ ਕਾਰਨ ਉਹ ਉਸ ਰਚਨਾ ਵਿਚੋਂ ਪਰਮਾਨ ਦੇ ਰਹੇ ਹਨ ਜਿਸ ਦਾ **ਸਹੀ ਹੋਣਾ ਭੀ ਸੰਦੇਹ ਭਰਪੂਰ ਹੈ।** ਇਥੇ ਹੀ ਬਸ ਨਹੀਂ ਇਸ ਰਹਿਤ ਨਾਮੇ ਦੇ ਸ਼ਬਦਾਂ ਨੂੰ ਭੀ "ਤੋੜ ਮੋੜ" ਕੇ ਹੀ ਆਪਣਾ ਮਤਲਬ ਸਿਧ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਸਾਫ਼ ਅਤੇ ਸਰਲ ਸਿਧੇ ਪਧਰੇ ਸ਼ਬਦ ਇਸ ਵਿਚੋਂ ਭੀ ਉਕਾ ਹੀ ਨਹੀਂ ਲਭ ਸਕੇ ਕਿ ਜਿਸ ਤੋਂ "ਪੰਥ ਗੁਰੂ" ਜਾਂ "ਗ੍ਰੰਥ ਗੁਰੂ" ਵਾਲੇ ਸਿਧਾਂਤ ਨੂੰ ਕੁਝ ਬਲ ਮਿਲ ਸਕਦਾ ਹੋਵੇ।

ਆਪ ਮੂਲ ਪਰਮਾਣ "ਸ੍ਰੀ ਗੁਰ ਸੋਭਾ" ਵਿਚੋਂ ਦੇਂਦੇ ਹਨ ਭਾਵੇਂ ਉਹ ਭੀ ਤੋੜ ਮੋੜ ਕੇ ਅਤੇ ਉਸਦੀ ਪੁਸ਼ਟੀ "ਭਾਈ ਨੰਦ ਲਾਲ ਰਹਿਤ ਨਾਮੇ" ਦੁਆਰਾ ਕਰਦੇ ਹਨ ਜੋ ਉਸ ਤੋਂ ਸੋਲਾਂ ਸਾਲ ਪਹਿਲਾਂ ਦੀ ਰਚਨਾ ਹੈ ਅਤੇ ਫਿਰ ਇਸ ਨੂੰ ਵੀ ਤਰੋੜ ਮਰੋੜ ਕੇ ਪੇਸ਼ ਕਰਦੇ ਹਨ।

ਪਾਠਕ ਚੰਗੀ ਤਰ੍ਹਾਂ ਵਿਚਾਰ ਸਕਦੇ ਹਨ ਕਿ ਭਾਈ ਨੰਦ ਲਾਲ ਸਾਹਿਬ ਦੇ ਸ਼ਬਦਾਂ ਵਿਚ ਸਿਖ ਇਕ ਵਚਨ ਦੇ ਰੂਪ ਵਿਚ ਵਰਤਿਆ ਹੈ ਫਿਰ ਇਸ ਨੂੰ ਤੋੜਮੋੜ ਕੇ "**Sikh**" ਦੀ ਥਾਵੇਂ "**Sikhs**" ਕਿਉਂ ਕੀਤਾ ਗਿਆ ਹੈ ? ਕੀ ਸਿਖ ਦਾ ਅਰਥ "ਪੰਥ" ਜਾਂ ਬਹੁਵਚਨੀ ਪਦ "ਖਾਲਸਾ" ਕੀਤਾ ਜਾ ਸਕਦਾ ਹੈ ? ਅਤੇ ਸੰਮਤ ੧੭੫੨ ਵਿਚ ਤਾਂ ਅਜੇ ਅੰਮ੍ਰਿਤ ਭੀ ਤਿਆਰ ਨਹੀਂ ਸੀ ਹੋਇਆ ਅਤੇ ਨਾ ਹੀ ਸਿਖਾਂ ਨੂੰ "ਸਿੰਘ" ਰੂਪ ਹੀ ਮਿਲਿਆ ਸੀ। ਇਸੇ ਲੇਖ ਵਿਚ ਇਸ ਵਿਸ਼ੇ ਤੇ ਹੋਰ ਵਿਸਥਾਰ ਪੂਰਵਕ ਵਿਚਾਰ ਪੇਸ਼ ਕੀਤੀ ਜਾਵੇਗੀ।

ਕੀ ਡਾਕਟਰ ਗੰਡਾ ਸਿੰਘ ਜੀ ਜਾਂ ਉਹਨਾਂ ਦਾ ਕੋਈ ਹੋਰ ਸਹਿਯੋਗੀ ਇਹ ਦਸਣ ਦੀ ਖੇਚਲ ਕਰੇਗਾ ਕਿ ਸਤਿਗੁਰੂ ਦੇ ਇਹ ਤਿੰਨ ਰੂਪ ਭਾਵ ਨਿਰਗੁਣ, ਸਰਗੁਣ

ਤੇ ਸ਼ਬਦ ਰੂਪ ਇਹ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਸਨ ਜਾਂ ਕਿ ਉਸ ਤੋਂ ਪਹਿਲੋਂ ਨੌਂ ਗੁਰੂਆਂ ਦੇ ਭੀ ਇਹ ਤਿੰਨ ਰੂਪ ਹੈ ਸਨ ? ਜੇ ਪਹਿਲੇ ਗੁਰੂਆਂ ਦੇ ਇਹ ਤਿੰਨੇ ਰੂਪ ਨਹੀਂ ਸਨ ਤਾਂ ਸਾਰੇ ਗੁਰੂ ਇਕੋ ਰੂਪ ਕਿਵੇਂ ਹੋਏ ? ਅਤੇ ਜੇਕਰ ਪਹਿਲੇ ਗੁਰੂ ਸਾਹਿਬਾਨ ਦੇ ਭੀ ਇਹ ਤਿੰਨੇ ਰੂਪ ਸਨ ਤਾਂ ਫਿਰ ਉਦੋਂ ਤੋਂ ਹੀ ਬਾਣੀ ਜਾਂ ਸ਼ਬਦ ਨੂੰ ਗੁਰਿਆਈ ਕਿਉਂ ਨਾ ਮਿਲੀ ਤੇ ਦਸਵੇਂ ਪਾਤਸ਼ਾਹ ਦੇ ਵੇਲੇ ਹੀ ਕਿਉਂ ਮਿਲੀ ? ਅਤੇ ਜੇ ਕੋਈ ਕਹੇ ਕਿ ਗੁਰਬਾਣੀ ਸਦਾ ਤੋਂ ਹੀ ਗੁਰੂ ਹੈ ਤਾਂ ਇਸ "ਗੁਰਬਾਣੀ" ਦੇ ਹੁੰਦਿਆਂ ਜੇ ਦੇਹਧਾਰੀ ਗੁਰੂ ਹੁੰਦੇ ਹੀ ਰਹੇ ਤਾਂ ਅਜ ਕਿਸ ਹੁਕਮ ਦੇ ਅਨੁਸਾਰ ਹੁਣ ਦੇਹਧਾਰੀ ਗੁਰੂ ਨਹੀ ਹੋ ਸਕਦਾ ? ਅਤੇ ਸਚ ਮੁਚ ਹੀ ਜੇ ਸ੍ਰੀ ਦਸਮੇਸ਼ ਦੇਹਧਾਰੀ ਸਤਿਗੁਰੂ ਦੇ ਇਹ ਤਿੰਨ ਰੂਪ ਹਨ ਤਾਂ "ਸ਼ਬਦ" ਤਾਂ ਕੇਵਲ ਗੁਰੂ ਦਾ ੧/੩ ਭਾਵ ਤੀਜਾ ਹਿੱਸਾ ਹੀ ਸਿਧ ਹੁੰਦਾ ਹੈ ਪੂਰਾ ਗੁਰੂ ਤਾਂ ਕਦੀ ਹੋ ਹੀ ਨਹੀਂ ਸਕਦਾ। ਪਤਾ ਨਹੀਂ ਡਾਕਟਰ ਗੰਡਾ ਸਿੰਘ ਜੀ ਨੇ ਇਹ ਪਰਮਾਣ ਪੇਸ਼ ਕਰਕੇ ਆਪਣੀ ਵਿਦਵਤਾ ਦਾ ਕੀ ਸਬੂਤ ਦਿਤਾ ਹੈ ? ਪਾਠਕ ਜਨ ਚੰਗੀ ਤਰ੍ਹਾਂ ਵਿਚਾਰ ਸਕਦੇ ਹਨ ਕਿ ਪੂਰੇ ਗੁਰੂ ਦੇ ਤਿੰਨ ਰੂਪ ਡਾਕਟਰ ਸਾਹਿਬ ਜੀ ਲਿਖ ਰਹੇ ਹਨ ਜਿਸ ਵਿਚ "ਸ਼ਬਦ" ਤੀਸਰਾ ਰੂਪ ਲਿਖਦੇ ਹਨ। ਅਤੇ ਜੇ ਤਿੰਨੇ ਰੂਪ ਹੋਣ ਤਾਂ ਹੀ ਪੂਰਾ ਗੁਰੂ ਹੋਵੇਗਾ ਅਤੇ "ਗੁਰ ਪੂਰੇ ਬਿਨ ਭੰਭਲ ਭੂਸੇ" ਦੇ ਅਨੁਸਾਰ ਪਾਠਕ ਵੇਖ ਸਕਦੇ ਹਨ ਕਿ ਡਾਕਟਰ ਗੰਡਾ ਸਿੰਘ ਜੀ ਕਿਵੇਂ ਭੰਭਲ ਭੂਸੇ ਖਾ ਰਹੇ ਹਨ ?

ਮੈਂ ਇਹ ਡੰਕੇ ਦੀ ਚੋਟ ਨਾਲ ਕਹਿ ਸਕਣ ਦੀ ਸਥਿਤੀ ਵਿਚ ਹਾਂ ਕਿ "ਸ੍ਰੀ ਗੁਰ ਸੋਭਾ" ਦੇ ਕਰਤਾ ਕਵੀ ਸੈਨਾਪਤਿ ਨੇ "ਪੰਥ" ਨੂੰ ਜਾਂ "ਗ੍ਰੰਥ" ਨੂੰ ਗੁਰ ਗੱਦੀ ਦੇਣ ਦਾ ਜ਼ਿਕਰ ਕਿਤੇ ਵੀ ਨਹੀਂ ਕੀਤਾ ਅਤੇ ਨਾ ਹੀ ਉਹ **ਆਪ ਇਸ ਗੱਲ ਨੂੰ ਮੰਨਦਾ ਹੀ ਸੀ**। ਆਪਣੇ ਗ੍ਰੰਥ ਦੇ ਅਰੰਭ ਵਿਚ ਉਹ ਉਹਨਾਂ ਸਤਿਗੁਰੂਆਂ ਦੇ ਨਾਮ ਲਿਖਦਾ ਹੈ ਕਿ ਜਿਨ੍ਹਾਂ ਨੂੰ ਉਹ ਮੰਨਦਾ ਸੀ ਇਸ ਵਿਚ ਕਿਤੇ ਭੀ "ਪੰਥ ਗੁਰੂ" ਜਾਂ "ਗ੍ਰੰਥ ਗੁਰੂ" ਵਲ ਇਸ਼ਾਰਾ ਤਕ ਨਹੀਂ ਕੀਤਾ। ਪੰਨਾ ਦੋ ਤੇ ਤਿੰਨ ਦੇ ਸ਼ਲੋਕ ੧੨ ਤੋਂ ੧੭ ਤਕ :—

ਅਥ ਸਤਿਗੁਰ ਕੇ ਨਾਮ ਬਖਾਨੋ।<br>
ਪਰਮ ਪੁਰਖ ਤਿਹ ਤੇ ਪਹਿਚਾਨੋ।

ਪ੍ਰਥਮੇ ਸਤਿਗੁਰ ਨਾਨਕ ਭਏ ।
ਅੰਗਦ ਅਮਰ ਦਾਸ ਪ੍ਰਗਟਏ ॥ ੧੨ ॥
ਤਿਹ ਤੇ ਰਾਮ ਦਾਸ ਗੁਰੂ ਜਾਨੋ ।
ਅਰਜਨ ਹਰ ਗੋਬਿੰਦ ਪਛਾਨੋ ।
ਤਿਹ ਤੇ ਗੁਰੂ ਭਏ ਹਰਿ ਰਾਏ ।
ਫੇਰਿ ਗੁਰੂ ਹਰਿ ਕ੍ਰਿਸ਼ਨ ਕਹਾਇ ॥ ੧੩ ॥
ਪ੍ਰਗਟ ਭਏ ਗੁਰੂ ਤੇਗ ਬਹਾਦਰ ।
ਸਗਲ ਸ੍ਰਿਸਟਿ ਪੈ ਢਾਪੀ ਚਾਦਰ ।
ਕਰਮ ਧਰਮ ਕੀ ਜਿਨਿ ਪਤਿ ਰਾਖੀ ।
ਅਟਲ ਕਰੀ ਕਲਜੁਗ ਮੈਂ ਸਾਖੀ ॥ ੧੪ ॥
ਸਗਲ ਸ੍ਰਿਸਟਿ ਜਾ ਕਾ ਜਸ ਭਇਉ ।
ਜਿਹ ਤੇ ਸਰਬ ਧਰਮ ਬੰਚਿਉ ।
ਤੀਨ ਲੋਕ ਮੈ ਜੈ ਜੈ ਭਈ ।
ਸਤਿਗੁਰ ਪੈਜ ਰਾਖਿ ਇਮ ਲਈ ॥ ੧੫ ॥
ਤਿਲਕ ਜਨੇਊ ਅਰ ਧਰਮਸਾਲਾ ।
ਅਟਲ ਕਰੀ ਗੁਰ ਭਏ ਦਿਆਲਾ ।
ਧਰਮ ਹੇਤ ਪ੍ਰਭ ਪੁਰਹਿ ਸਿਧਾਏ ।
ਗੁਰ ਗੋਬਿੰਦ ਸਿੰਘ ਕਹਿਲਾਏ ॥ ੧੬ ॥

**ਸਵੈਯਾ**

ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਭਯੋ ਤਾਰਨ ਤਰਣੰ ।
ਤ੍ਰਈ ਲੋਕ ਬਿਖੈ ਜੈਕਾਰ ਭਇਉ ਪ੍ਰਗਟਿਉ ਗੁਰੂ ਆਦਿ ਕ੍ਰਿਆ ਕਰਣੰ ।
ਦੁਸਟ ਬਿਡਾਰਣ ਸੰਤ ਉਬਾਰਣ ਸਭ ਜਗ ਤਾਰਣ ਭਵ ਹਰਣੰ ।
ਜੈ ਜੈ ਜੈ ਦੇਵ ਕਰੈ ਸਭ ਹੀ ਤਿਹ ਆਨ ਪਰੇ ਗੁਰ ਕੀ ਸਰਣੰ ॥ ੧੭ ॥

ਇਸ ਤੋਂ ਅਗੇ ਕਵੀ ਜੀ ਗੁਰੂ ਗੋਬਿੰਦ ਸਿੰਘ ਜੀ ਦਾ ਚਰਿਤ੍ਰ ਵਰਨਣ ਕਰਨ ਲਗ ਜਾਂਦੇ ਹਨ । ਹੁਣ ਪਾਠਕ ਆਪ ਹੀ ਵਿਚਾਰ ਸਕਦੇ ਹਨ ਕਿ ਡਾਕਟਰ ਗੰਡਾ ਸਿੰਘ ਜੀ ਉਸ ਵਿਅਕਤੀ ਦੇ ਹਵਾਲੇ ਨਾਲ "ਗ੍ਰੰਥ" ਨੂੰ ਤੇ "ਪੰਥ" ਨੂੰ ਗੁਰ ਗਦੀ ਦਿਤੀ ਸਿਧ ਕਰਨਾ ਚਾਹੁੰਦੇ ਨੇ ਜਿਹੜਾ ਆਪ ਇਹਨਾਂ ਨੂੰ "ਗੁਰੂ"

**ਨਹੀਂ ਮੰਨਦਾ।** ਜਿਹੜਾ ਅਰੰਭ ਹੀ ਏਥੋਂ ਕਰਦਾ ਹੈ ਕਿ—

"ਅਬ ਸਤਿਗੁਰ ਕੇ ਨਾਮ ਬਖਾਨੋ।"

ਅਤੇ ਸਚਮੁਚ ਹੀ ਸਭ ਗੁਰੂਆਂ ਦੇ ਨਾਮ ਭੀ ਲੈਂਦਾ ਹੈ ਪਰ "ਪੰਥ ਗੁਰੂ" ਜਾਂ "ਗ੍ਰੰਥ ਗੁਰੂ" ਵਲ ਇਸ਼ਾਰਾ ਭੀ ਨਹੀਂ ਕਰਦਾ ਤਾਂ ਗੱਲ ਉਕਾ ਹੀ ਸਾਫ਼ ਹੈ ਕਿ ਉਹ "ਪੰਥ" ਨੂੰ ਜਾਂ "ਗ੍ਰੰਥ" ਨੂੰ ਗੁਰੂ ਨਹੀਂ ਸੀ ਮੰਨਦਾ।

ਇਥੇ ਹੀ ਬਸ ਨਹੀਂ ਸਗੋਂ "ਸੈਨਾਪਤਿ" ਗ੍ਰੰਥ ਦੇ ੧੯ਵੇਂ ਅਧਿਆਏ "ਆਗਮ ਪ੍ਰਗਾਸ" ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਫਿਰ ਦਰਸ਼ਨ ਕਰਨ ਦੀ ਕਾਮਨਾ ਕਰਦਾ ਹੋਇਆ ਇਹ ਵਿਸ਼ਵਾਸ ਪ੍ਰਗਟ ਕਰਦਾ ਹੈ ਕਿ ਗੁਰੂ ਜੀ ਫਿਰ ਅਉਣਗੇ ਤੇ "ਅਨੰਦਗੜ੍ਹ" ਨੂੰ ਫਿਰ ਵਸਾਣਗੇ।

"ਚਿਤਵੈ ਮਨ ਮੈ ਕਛੁ ਔਰ ਉਪਾਇ ਬਿਨਾ ਹਰਿ ਕਿਉ ਗਤ ਪਾਵਹਿਗੇ।
ਭਲ ਭਾਗ ਭਇਆ ਤੁਮ ਤਾਹਿ ਕਹੌ ਗੜ੍ਹ ਆਨੰਦ ਫੇਰਿ ਬਸਾਵਹਿਗੇ॥
੮੨੯॥

ਪਾਠਕ ਕਿਰਪਾ ਕਰਕੇ ਆਪ ਪੜ੍ਹ ਸਕਦੇ ਹਨ ਕਿ ਇਹ ਅਧਿਆਏ ਪੂਰੇ ਦਾ ਪੂਰਾ ਹੀ ਇਸੇ ਨਮਿਤ ਹੈ ਅਤੇ ਇਸ ਤੋਂ ਅਗਲਾ ਤੇ ਅੰਤਲਾ ਅਧਿਆਏ ਹੈ **"ਸ੍ਰਬ ਉਪਮਾ"**। ਇਸ ਵਿਚ ਕੀ ਲਿਖਿਆ ਹੋਵੇਗਾ ਇਹ ਤਾਂ ਇਸ ਦੇ ਨਾਮ ਤੋਂ ਸਮਝ ਆ ਜਾਂਦੀ ਹੈ। ਇਸ ਅਧਿਆਏ ਵਿਚ ਗੁਰੂ ਦੀ ਉਪਮਾ ਤਾਂ ਭਰਪੂਰ ਹੈ ਹੀ ਪਰ ਉਸ ਨੂੰ ਵਿਆਪਕ ਮੰਨ ਕੇ ਬ੍ਰਹਮਾ, ਬਿਸ਼ਨ, ਮਹੇਸ਼, ਗਣੇਸ਼, ਨਵ ਨਾਥ, ਦੇਵੀਆਂ, ਦੇਵਤੇ, ਸੰਤ ਸਾਧ ਅਤੇ ਹੋਰ ਬਹੁਤ ਕੁਝ ਨੂੰ ਭੀ ਯਾਦ ਕੀਤਾ ਗਿਆ ਹੈ।

ਸਵੈਯਾ

"ਏਕ ਹੀ ਜੋਤ ਜਗੈ ਸਭ ਹੀ ਜਗ ਬ੍ਰਿਾਜਤ ਹੈ ਸਭ ਹੀ ਘਟ ਮਾਹੀਂ।
ਬ੍ਰਹਮ ਹੂ ਮੈ ਅਰੁ ਬਿਸਨ ਹੂ ਮੈ ਸਿਵ ਸ਼ੰਕਰ ਮੈ ਗਣਈਸ ਸਮਾਹੀ।
ਦੇਵੀਅਨ ਮੈ ਨਵ ਨਾਥਨ ਮੈ ਸਿਧ ਸਾਧਿਕ ਸੰਤ ਮਹੰਤ ਕਹਾਹੀ।
ਵਿਆਪਕ ਹੈ ਸਭ ਹੀ ਕੇ ਬਿਖੈ ਮਨ ਤਾ ਹੀ ਕੋ ਨਾਮ ਜਪੈ ਗਤਿ ਪਾਹੀ॥
੭॥ ੮੪੩॥"

ਪਰ ਇਸ ਪੂਰੇ ਅਧਿਆਏ ਵਿਚ "ਗ੍ਰੰਥ ਗੁਰੂ" ਜਾਂ "ਪੰਥ ਗੁਰੂ" ਦਾ ਕਿਤੇ ਇਸ਼ਾਰਾ ਭੀ ਨਹੀਂ ਮਿਲਦਾ। ਇਹ ਅਧਿਆਏ ਬਹੁਤ ਵਡਾ ਹੈ। ਮੈਂ ਤਾਂ ਇਹ

ਸਾਰਾ ਪੜ੍ਹਿਆ ਹੈ ਪਰ ਮੈਨੂੰ ਇਸ ਵਿਚ ਕਿਸੇ ਤਰ੍ਹਾਂ ਭੀ "ਗ੍ਰੰਥ" ਜਾਂ "ਪੰਥ" ਦੀ ਗੁਰਿਆਈ ਦੀ ਕੋਈ ਝਲਕ ਨਹੀਂ ਮਿਲੀ। ਮੈਂ ਡਾਕਟਰ ਗੰਡਾ ਸਿੰਘ ਜੀ ਅਗੇ ਅਰਜ਼ ਕਰਾਂਗਾ ਕਿ ਉਹ ਇਸ ਅਧਿਆਏ ਨੂੰ ਫਿਰ ਪੜ੍ਹਨ ਅਤੇ ਮੈਨੂੰ ਭੀ ਤੇ ਸਾਰੇ ਪਾਠਕਾਂ ਨੂੰ ਭੀ ਦਸਣ ਦੀ ਕਿਰਪਾ ਕਰਨ ਜੋ ਇਸ ਵਿਚ "ਪੰਥ ਗੁਰੂ" ਜਾਂ "ਗ੍ਰੰਥ ਗੁਰੂ" ਬਾਰੇ ਨੇੜੇ ਜਾਂ ਦਰੋਂ ਭੀ ਕੋਈ ਇਸ਼ਾਰਾ ਕੀਤਾ ਗਿਆ ਹੋਵੇ। ਉਂਝ ਮੈਂ ਭੀ ਪੜ੍ਹਿਆ ਤਾਂ ਚਸ਼ਮਾ ਲਾ ਕੇ ਹੈ ਪਰ ਸ਼ਾਇਦ ਮੇਰੇ ਕੋਲੋਂ ਪੜ੍ਹਨੋਂ ਰਹਿ ਗਿਆ ਹੋਵੇ। ਸੋ ਕਿਰਪਾ ਕਰ ਕੇ ਡਾਕਟਰ ਸਾਹਿਬ ਜ਼ਰੂਰ ਲਭਣ ਦਾ ਜਤਨ ਕਰਨ ਅਤੇ ਜੇ ਨਾ ਲਭੇ ਤਾਂ **ਬਿਨਾ ਸੰਕੋਚ ਕੀਤਿਆਂ ਇਹ ਮੰਨ ਜਾਣ ਕਿ "ਸ੍ਰੀ ਗੁਰ ਸੋਭਾ" ਦਾ ਕਰਤਾ ਕਵੀ ਸੈਨਾਪਤਿ "ਗ੍ਰੰਥ" ਜਾਂ ਪੰਥ" ਨੂੰ ਗੁਰੂ ਨਹੀਂ ਸੀ ਮੰਨਦਾ।** ਇਹ ਤਾਂ ਹੋ ਨਹੀਂ ਸਕਦਾ ਕਿ ਕੇਵਲ ਤਿੰਨ ਸਾਲ ਵਿਚ ਹੀ ਉਹ ਭੁਲ ਗਿਆ ਹੋਵੇ ਕਿ ਗੁਰਗੱਦੀ "ਗ੍ਰੰਥ ਤੇ ਪੰਥ" ਨੂੰ ਦਿਤੀ ਗਈ ਸੀ।

ਪਰ ਜਦੋਂ "ਪੰਥ" ਨੂੰ ਜਾਂ "ਗ੍ਰੰਥ" ਨੂੰ ਗੁਰਗੱਦੀ ਦਿੱਤੀ ਹੀ ਨਹੀਂ ਸੀ ਗਈ ਤਾਂ ਗੁਰੂ ਜੀ ਦਾ ਦਰਬਾਰੀ ਕਵੀ ਇਸਨੂੰ ਕਿਉਂ ਲਿਖਦਾ ? ਉਸ ਨੂੰ ਇਹ ਮਨ ਘੜਤ ਗੱਲ ਲਿਖਣ ਦੀ ਕੀ ਲੋੜ ਸੀ ? ਇਹ ਤਾਂ ਸਾਰੀ ਰਚਨਾ ਅੰਗ੍ਰੇਜ਼ ਦੇ ਦਿਮਾਗ਼ ਦੀ ਹੈ ਜੋ ਗੁਰੂ ਰਾਮ ਸਿੰਘ ਜੀ ਦੇ ਵੇਲੇ ਹੀ ਰਚੀ ਗਈ ਸੀ ਤੇ ਇਹੋ ਹੀ ਉਹ ਸਮਾਂ ਹੈ ਜਦੋਂ ਇਤਿਹਾਸ ਨੂੰ ਵਿਗਾੜਨ ਦਾ ਤੇ ਮਨ-ਘੜਤ ਘਾੜਤਾਂ ਘੜ ਕੇ ਪ੍ਰਾਚੀਨ ਪੁਸਤਕਾਂ ਵਿਚ ਆਖੇਪਕਾਰਾਂ ਰਾਹੀਂ ਦਰਜ ਕਰਨ ਦਾ ਸ੍ਰੀ ਗਣੇਸ਼ ਅੰਗ੍ਰੇਜ਼ ਬਹਾਦਰ ਦੀ ਛਤਰ ਛਾਇਆ ਹੇਠ ਕੀਤਾ ਕੀਤਾ ਗਿਆ ਸੀ।

ਉਂਵ ਅਪਣੇ ਅੰਤਲੇ ਅਧਿਆਏ ਵਿਚ "ਸੈਨਾਪਤਿ' ਨੇ "ਗੁਰੂ"—"ਸਤਿਗੁਰੂ" ਅਤੇ "ਸੰਤ" ਪਦ ਕਈ ਜਗਾ ਵਰਤਿਆ ਹੈ। ਜਿਸ ਤਰ੍ਹਾਂ ਕਿ।

**ਦੋਹਰਾ**

ਨਿਮਸਕਾਰ ਗੁਰਦੇਵ ਕੋ ਕਰਿ ਹੋ ਹਿਤ ਚਿਤ ਲਾਇ।
ਨਮੋ ਨਾਥ ਨਵਤਨ ਨਵਨ ਕੀਜੇ ਮੋਹਿ ਸਹਾਇ ॥ ੧ ॥ ੮੩੭ ॥

ਸਬ ਬਿਕਾਰ ਸੰਸਾਰ ਮੈ ਉਪਜਤ ਹੈ ਨਿਤ ਨੀਤ।
ਤਿਆਗਤ ਹੈ ਤਿਹ ਸੰਤ ਜਨ ਕਰਿ ਸਤਿਗੁਰ ਸੋ ਪ੍ਰੀਤ ॥੨੪॥੮੬੦॥

ਸੋ ਸਤਿਗੁਰ ਕੀ ਸਾਖ ਬਿਨ ਨਰ ਨਹੀਂ ਹੋਤ ਉਧਾਰ ।
ਗੁਰ ਤੇ ਫਿਰ ਦਰ ਕੋ ਗਯੋ ਦੇਖੋ ਸੋਚ ਬਿਚਾਰ ॥ ੪੩ ॥ ੮੭੯ ॥

ਦਯਾ ਕਰੋ ਗੁਰ ਦੇਵ ਮੁਹਿ ਹੋਇ ਸਰਬ ਸੁਖ ਚੀਤ ।
ਨਿਸ ਦਿਨ ਸਿਮਰੌਂ ਨਾਮ ਕੋ ਰਟਤ ਰਹੌਂ ਕਰ ਪ੍ਰੀਤ ॥੪੯॥੮੮੫॥

... ... ...

ਗਹੀਐ ਅਬ ਚਰਨ ਸਰਨਿ ਸਤਿਗੁਰ ਕੀ ਸੇਵਾ ਉਪਮਾ ਤਿਹ ਕੀ
ਕਿਆ ਕਹੀਐ ॥ ੫੨ ॥ ੮੮੮ ॥

ਦੋਹਰਾ

ਸਤਿ ਸੰਗਤ ਮੈ ਪਾਈਏ ਕਰਨ ਹਾਰ ਕੋ ਭੇਵ ।
ਪੂਰਬ ਜਨਮ ਉਦੋਤ ਕਰਿ ਤਵ ਭੇਟੈ ਗੁਰਦੇਵ ॥ ੫੩ ॥ ੮੮੯ ॥
ਤਉ ਜੋਤਿ ਸਮਾਵੈ ਨਉ ਨਿਧਿ ਪਾਵੈ ਮਨਿ ਕਰਿ ਧਿਆਵੈ ਸੋ ਸੇਵਾ ।
ਗੁਰ ਦੇਵ ਬਤਾਈ ਤਉ ਨਰ ਪਾਈ ਅਪਰ ਅਪਾਰ ਸੋ ਇਹ ਭੇਵਾ ॥
੫੮ ॥ ੮੯੪ ॥

ਦੋਹਰਾ

ਤਜ ਪਰਪੰਚ ਬਿਕਾਰ ਸਤਿਗੁਰ ਕੀ ਸੇਵਾ ਕਰੋ ।
ਮਿਟੈ ਸੁ ਆਵਨ ਜਾਨ ਏਕ ਨਾਮ ਮਨ ਮੈ ਧਰੋ ॥ ੫੯ ॥ ੮੯੫ ॥

ਦੋਹਰਾ

ਸਰਬ ਸੁਖ ਉਪਜਤ ਮਨਾ ਕਰਿ ਸਤਿਗੁਰ ਕੀ ਸੇਵ ।
ਸਤ ਸੰਗਤ ਮੈਂ ਪਾਈਐ ਪ੍ਰਭ ਪੂਰਨ ਗੁਰਦੇਵ ॥ ੬੭ ॥ ੯੦੩ ॥

ਅੜਿਲ

ਪ੍ਰਭ ਪੂਰਨ ਗੁਰ ਦੇਵ ਮਿਲੈ ਸਤ ਸੰਗਿ ਮੈ ।
ਹਰਿ ਪੂਰਿ ਰਹਿਓ ਸਰਬਤ੍ਰ ਏਕ ਹੀ ਰੰਗ ਮੈ ।
ਸੁਨਿ ਤਾ ਕੋ ਉਪਦੇਸ ਰਿਦੇ ਜੋ ਆਵਈ ।
ਜੀ ਬਿਨ ਬਿਧਨਾ ਸੰਜੋਗ ਕਵਨ ਜਨ ਪਾਵਈ ॥ ੬੮ ॥ ੯੦੪ ॥

ਸੋਰਠਾ

ਬਿਨ ਬਿਧਨਾ ਸੁਨ ਮੀਤ ਕਵਨ ਸੁਨੈ ਕਾ ਸੋਂ ਕਹੈ ।
ਭਰਮਤ ਜੁਗ ਗਏ ਬੀਤ ਏਕ ਦਰਸ **ਗੁਰਦੇਵ** ਬਿਨ ॥੬੯॥੯੦੫॥

ਅੜਿਲ

ਭਰਮ ਭਰਮ ਕਈ ਬਾਰ ਫੇਰਿ ਅਬ ਆਇਓ ।
ਪੂਰਨ ਪੁੰਨ ਪ੍ਰਤਾਪ **ਦਰਸ ਗੁਰ** ਪਾਇਓ ।
ਬਿਨਸੇ ਸਗਲ ਕਲੇਸ ਭਰਮ ਭਵ ਸਬ ਗਇਓ ।
ਜੀ ਏਕ ਹੀ ਏਕ ਅਰਾਧ ਏਕੋ ਹੋ ਰਹਿਓ ॥ ੭੦ ॥ ੯੦੬ ॥

ਦੋਹਰਾ

ਅੰਮ੍ਰਿਤ ਪੀ ਕਰ ਤ੍ਰਿਪਤਿਓ ਤਹਾ ਕਰਿ ਸੰਤਨ ਸੋ ਪ੍ਰੀਤ ।
ਦੁਰਲਭ ਮਾਨਸ ਜਨਮ ਹੈ ਲੀਓ ਛਿਨਕ ਮੈ ਜੀਤ ॥ ੭੧ ॥ ੯੦੭ ॥

ਸੋਭਾ ਅਪਾਰ । ਸੰਕਟ ਨਿਵਾਰ ।
ਗੁਰ ਗੁਨ ਅਨੰਤ । ਸਿਮ੍ਰੰਤ ਸੰਤ ॥ ੮੬ ॥ ੯੨੨ ॥

ਉਪਰ ਲਿਖੇ ਸਾਰੇ ਹੀ ਪਦਾਂ ਵਿਚ "ਸ੍ਰੀ ਗੁਰ ਸੋਭਾ" ਦਾ ਕਰਤਾ ਕਵੀ ਸੈਨਾ ਪਤਿ ਪ੍ਰਤੱਖ ਦੇਹਧਾਰੀ ਸਤਿਗੁਰੂ ਦੀ ਹੀ ਮਹਿਮਾ ਕਰਦਾ ਹੈ ਅਤੇ "ਗ੍ਰੰਥ ਗੁਰੂ" ਜਾਂ "ਪੰਥ ਗੁਰੂ" ਵਲ ਤਾਂ ਕਿਤੇ ਇਸ਼ਾਰਾ ਮਾਤਰ ਭੀ ਨਹੀਂ ਕਰਦਾ । ਅਤੇ ਉਹ ਇਹ ਇਸ਼ਾਰਾ ਕਰਦਾ ਭੀ ਕਿਸ ਤਰ੍ਹਾਂ ? ਜਦ ਕਿ ਇਹ ਸਿਧਾਂਤ ਘੜਿਆ ਹੀ ਬਾਅਦ ਵਿਚ ਗਿਆ ਸ਼ੀ । ਵਿਚਾਰੇ ਕਵੀ "ਸੈਨਾਪਤ" ਨੂੰ ਕੀ ਪਤਾ ਸੀ ਕਿ ਬਾਅਦ ਵਿਚ ਅੰਗਰੇਜ਼ ਦਾ ਰਾਜ ਆਵੇਗਾ ਅਤੇ ਸਿੰਘ ਸਭਾ ਦਾ ਜਨਮ ਹੋਵੇਗਾ ਜੋ ਅੰਗਰੇਜ਼ ਦੇ ਇਸ਼ਾਰੇ ਤੇ ਹੀ ਇਸ ਸਿਧਾਂਤ ਨੂੰ ਜਨਮ ਦੇਣਗੇ ਅਤੇ ਇਸ ਨੂੰ ਸਿਧ ਕਰਨ ਵਾਸਤੇ ਲੋੜ ਅਨੁਸਾਰ ਇਤਿਹਾਸ ਵਿਚ ਵਾਧੇ ਘਾਟੇ ਕਰਨ ਤੋਂ ਵੀ ਸੰਕੋਚ ਨਹੀਂ ਕਰਨਗੇ । ਅਤੇ ਇਹ "ਸਿੰਘ ਸਭਾਈ" ਅੰਗਰੇਜ਼ ਬਹਾਦਰ ਨੂੰ "ਵਾਹਿਗੁਰੂ" ਦਾ **ਨਾਇਬ** ਮੰਨਣਗੇ ਅਤੇ "ਗੁਰੂ" ਨੂੰ ਭੁੱਲ ਜਾਣਗੇ । ਮੈਨੂੰ ਇਕ ਪੁਸਤਕ ਮਿਲੀ ਹੈ ਜਿਸ ਦਾ ਨਾਮ ਹੈ "**ਖਾਲਸਾ ਲਾਇਲਟੀ**" ਇਹ ਪੁਸਤਕ ਅਕਤੂਬਰ ੧੯੧੨ ਵਿਚ

ਛਪੀ ਅਤੇ ਇਸ ਦੇ ਕਰਤਾ ਹਨ "ਭਾਈ ਬਾਘ ਸਿੰਘ ਗਿਆਨੀ ਗ੍ਰੰਥੀ ਵਾ ਪ੍ਰਚਾਰਕ ਸ੍ਰੀ ਗੁਰੂ ਸਿੰਘ ਸਭਾ"। ਇਸ ਟ੍ਰੈਕਟ ਦੇ ਪੰਨਾ ਨੰ: ੨ ਤੇ ਲਿਖਿਆ ਹੈ :—

"ਟ੍ਰੈਕਟ ਰਚਨ ਦਾ ਕਾਰਣ—**ਜਦ ਸ੍ਰੀ ਹਜ਼ੂਰ ੧੦੮ ਸ਼ਹਿਨਸ਼ਾਹ ਮਲਕ ਮੁਅਜ਼ਮ ਜਾਰਜ ਪੰਜਮ ਨੇ ਮੁਬਾਰਕ ਕਦਮਾਂ ਨਾਲ ਹਿੰਦੋਸਤਾਨ ਦੀ ਧਰਤੀ ਨੂੰ ਫਖਰ ਬਖਸ਼ਿਆ ਸੀ ਉਸ ਵਕਤ ਏਹ ਸੁਗਾਤ ਪੰਥ ਦੀ ਸੇਵਾ ਵਿਚ ਪੇਸ਼ ਕਰਨ ਦਾ ਇਰਾਦਾ ਸੀ ਪਰ ਕਈ ਕਾਰਨਾਂ ਕਰਕੇ ਪ੍ਰਗਟ ਨਹੀਂ ਕਰ ਸਕਿਆ ਸੋ ਇਸ ਤੇ ਸਜਨ ਪੁਰਸ਼ ਇਸ ਟ੍ਰੈਕਟ ਨੂੰ ਸ੍ਰੀ ਹਜ਼ੂਰ ਜੀ ਦੇ ਆਉਣ ਦੀ ਖੁਸ਼ੀ ਦੀ ਸੁਗਾਤ ਸਮਝ ਕੇ ਲਾਭ ਉਠਾਓਣ।**

ਜ਼ਰੂਰੀ ਬੇਨਤੀ

**ਇਹ ਲਾਇਲਟੀ ਨਾ ਸਿਰਫ ਫ਼ੌਜੀ ਤੇ ਸਿਵਲ ਦੇ ਸਿਖਾਂ ਮੁਲਾਜ਼ਮਾਂ ਲਈ ਹੈ ਬਲਕਿ ਇਸ ਦਾ ਪਵਿੱਤਰ ਉਪਦੇਸ਼ ਖਾਸ ਕਰਕੇ ਖਾਲਸਾ ਕੌਮ ਦੇ ਹਰ ਇਕ ਪੁਰਸ਼ ਇਸਤਰੀ ਲਈ ਹੈ ਤੇ ਆਮ ਸਾਰੇ ਹਿੰਦੋਸਤਾਨੀ ਭਾਈਆਂ ਲਈ ਸਿਖਿਆ ਹੈ। ਕਿਉਂਕਿ ਖਾਲਸਾ ਜੀ ਦੀ ਕੌਮੀਅਤ ਨਾਲ ਸਰਕਾਰ ਦਾ ਉਹ ਤਅਲੱਕ ਹੈ ਜੋ ਕਿ ਮੰਦਰ ਉਸਾਰਨ ਵਕਤ ਇਟਾਂ ਅਤੇ ਨਰਮ ਚੂਨੇ ਦਾ ਹੈ ਅਤੇ ਆਦਮੀ ਦੀ ਦੇਹੀ ਵਿਚ ਹੱਡਾਂ ਤੇ ਲਹੂ ਦਾ......**"

ਇਸ ਤੋਂ ਅਗੇ ਪੰਨਾ ਨੰ: ੩ ਤੇ ਇੰਝ ਲਿਖਿਆ ਹੈ :—

**"ਸਿੱਖਾਂ ਲਈ ਸਰਕਾਰ ਦਾ ਲਾਇਲ ਰਹਿਣਾ ਸਿਰਫ ਜ਼ਰੂਰੀ ਹੀ ਨਹੀਂ ਬਲਕਿ ਉਹਨਾਂ ਦੇ ਮਜ਼੍ਹਬ ਦਾ ਇਕ ਅੰਗ ਹੈ।**

ਭਾਵੇਂ ਹਰ ਇਕ ਦੇਸ ਦੀ **ਪਰਜਾ ਦਾ ਧਰਮ ਹੈ ਕਿ ਆਪਣੇ ਵਕਤ ਦੇ ਬਾਦਸ਼ਾਹ ਨੂੰ ਵਾਹਿਗੁਰੂ ਦਾ ਨਾਇਬ ਮੰਨ ਕੇ ਉਸ ਦੀ ਫ਼ਰਮਾ ਬਰਦਾਰੀ ਕਰਕੇ ਕ੍ਰਿਤਾਰਥ ਹੋਵੇ.........**"

ਇਸ ਟਰੈਕਟ ਵਿਚ ਜੋ ਕੁਝ ਲਿਖਿਆ ਹੈ ਉਹ ਮੈਂ ਆਪਣੀ ਕਲਮ ਨਾਲ **"ਸਿੰਘ ਸਭਾਈਆਂ"** ਦੇ ਲਿਖੇ ਸ਼ਬਦਾਂ ਨੂੰ ਭੀ ਲਿਖਣ ਵਿਚ ਸ਼ਰਮ ਮਹਿਸੂਸ ਕਰ ਰਿਹਾ ਹਾਂ। ਅਜਿਹੇ ਅੰਗ੍ਰੇਜ਼ ਭਗਤ ਸਿੰਘ ਸਭਾਈਆਂ ਨੇ ਸਿਖ ਧਰਮ ਦਾ ਹੁਲੀਆ ਵਿਗਾੜਨ ਵਿਚ ਕਸਰ ਕਿਥੋਂ ਛਡਣੀ ਸੀ ? ਸੋ ਅਜੇ ਤਕ ਭੀ ਉਸੇ ਲੀਹ ਤੇ ਤੁਰੀ ਜਾ ਰਹੇ ਹਨ।

ਇਸ ਟਰੈਕਟ ਦੇ ਪੰਨਾ ਨੰ: ੩੧ ਤੇ ਲਿਖਿਆ ਹੈ :—

**"ਪੰਥ ਦੀ ਮਨਜ਼ੂਰੀ—ਹੇਠ ਲਿਖੇ ਸਾਹਿਬਾਂ ਨੇ ਇਸ ਦਾ ਅਖਰ ਅਖਰ ਪੜ੍ਹ ਕੇ ਪ੍ਰਸੰਤਾ ਪ੍ਰਗਟ ਕੀਤੀ।"**

ਇਸ ਤੋਂ ਬਾਦ, ਉਹਨਾਂ ਕਈ ਮੁਖੀਆਂ ਸਿੰਘ ਸਭਾ ਦੇ ਪਰਧਾਨ, ਸਕੱਤਰ ਆਦਿ ਕਈ ਮੁਖੀ ਸਜਨਾਂ ਦੇ ਨਾਮ ਪਤੇ ਲਿਖੇ ਹਨ।

ਮੈਂ ਇਸ ਪ੍ਰਕਰਣ ਨੂੰ ਜ਼ਿਆਦਾ ਨਹੀਂ ਵਧਾਣਾ ਚਾਹੁੰਦਾ ਹਾਲਾਂ ਕਿ ਮੇਰੇ ਕੋਲ ਅਨੇਕਾਂ ਹੀ ਠਸ ਪ੍ਰਮਾਣ ਮੌਜੂਦ ਹਨ ਜਿਨ੍ਹਾਂ ਤੋਂ ਇਹ ਸਾਫ਼ ਸਮਝਿਆ ਜਾ ਸਕਦਾ ਹੈ ਕਿ "ਸਿੰਘ ਸਭਾ" ਦੀ ਰਚਨਾ ਹੀ ਕੇਵਲ ਇਸ ਵਾਸਤੇ ਅੰਗ੍ਰੇਜ਼ ਦੇ ਇਸ਼ਾਰੇ ਨਾਲ ਕੀਤੀ ਗਈ ਸੀ ਕਿ ਗੁਰੂ ਰਾਮ ਸਿੰਘ ਜੀ ਝੰਡੇ ਥਲੇ ਪੂਰਾ ਸਿੱਖ ਪੰਥ ਇਕਠਾ ਨਾ ਹੋ ਜਾਵੇ ਅਤੇ ਅੰਗ੍ਰੇਜ਼ ਬਹਾਦਰ ਦਾ ਰਾਜ ਬਣਿਆ ਰਹੇ।

"ਸਿਖ" ਤਾਂ "ਗੁਰੂ" ਤੋਂ ਬਿਨਾ ਹੋ ਹੀ ਨਹੀਂ ਸਕਦਾ। ਪਰ ਵਾਹ ਰੇ ਵਾਹ ਅੰਗ੍ਰੇਜ਼ ਦੀ ਕਾਰਸਤਾਨੀ ਅਤੇ ਕਲੀਕਾਲ ਮਹਾਂ ਬਿਕਰਾਲ ਦੀ ਕਰਾਮਾਤ ਕਿ ਇਸ ਜੁਗ ਵਿਚ ਜਿਨ੍ਹਾਂ ਦਾ "ਗੁਰੂ" ਕੋਈ ਨਹੀਂ ਉਹ "ਸਿਖ" ਹੋਣ ਦਾ ਦਾਅਵਾ ਕਰਦੇ ਹਨ ਅਤੇ "ਗੁਰੂ" ਵਾਲਿਆਂ ਉਤੇ ਫਤਵਾ ਲਾਂਦੇ ਹਨ ਕਿ ਇਹ ਸਿਖ ਹੀ ਨਹੀਂ।"

**ਡਾ: ਗੰਡਾ ਸਿੰਘ ਜੀ ਦਾ ਪੱਖ ਇਤਿਹਾਸ ਦੀ ਕਸਵਟੀ ਤੇ :—**

"ਸ੍ਰੀ ਗੁਰ ਸੋਭਾ" ਵਿਚ ਨੰਦੇੜ ਵਾਲੇ ਕੌਤਕ ਦੀ ਤਿਥੀ ਕਾਤਕ ਸੁਦੀ ਪੰਚਮੀ ਹੈ।

ਦੋਹਰਾ : ਸੰਮਤ ਸਤ੍ਰਾ ਸੈ ਭਏ ਪੈਂਸਠ ਬਰਖ ਪ੍ਰਮਾਨ।
ਕਾਤਕ ਸੁਦ ਭਈ ਪੰਚਮੀ ਨਿਸ ਕਾਰਨ ਕਰ ਜਾਨ ॥੩੭॥੮੦੨॥

ਇਥੇ ਪੰਨਾ ਨੰ: ੧੨੯ ਦੇ ਫੁਟ ਨੋਟ ਵਿਚ ਡਾਕਟਰ ਸਾਹਿਬ ਲਿਖਦੇ ਹਨ :—

"ਕਤਕ ਸੁਦੀ ੫ ਸੰਮਤ ੧੭੬੫ ਬਿ: ਨੂੰ ੭ ਅਕਤੂਬਰ ਸਨ ੧੭੦੮ ਈ: ਸੀ: ਕਿ ਅੱਧੀ ਰਾਤ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਏ॥"

ਅਤੇ ਡਾਕਟਰ ਸਾਹਿਬ "ਗ੍ਰੰਥ" ਨੂੰ ਜਾਂ "ਪੰਥ" ਨੂੰ ਗੁਰਿਆਈ ਦੇਣ ਦੀ

ਤਾਰੀਖ ਵਾਸਤੇ ਲਿਖਦੇ ਹਨ : "**ਏਕ ਦਿਵਸ ਕਾਰਨ ਤੇ ਅਗੇ** ॥੪੦॥੮੦੫॥"

ਭਾਵ ਇਹ ਵਾਕਾ ਕਤਕ ਸੁਦੀ ੪ ਦਾ ਹੈ ਜਦੋਂ ਸਿੱਖਾਂ ਪੁਛਿਆ ਤੇ ਗੁਰੂ ਜੀ ਨੇ ਹੁਕਮ ਕੀਤਾ। ਪਰ ਡਾਕਟਰ ਸਾਹਿਬ Appendix XVIII (A) ਸਿਖ ਰੀਵੀਊ ਪੰਨਾ ੩੩ ਉਤੇ ਤਖ਼ਤ ਸਚ ਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਨਾਂਦੇੜ (ਮਹਾਂਰਾਸ਼ਟਰ) ਦਾ ਫ਼ਤਵਾ ੨੭—੧੦—੧੯੭੧ ਦਾ ਛਾਪ ਰਹੇ ਹਨ ਜੋ ਇਸ ਤਰ੍ਹਾਂ ਹੈ :—

"ਅਜ ਕਲ ਕੁਝ ਸਮੇਂ ਤੋਂ ਜਿਹੜਾ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ, ਉਸ ਦੇ ਸਬੰਧ ਵਿਚ ਇਹ ਸਪੱਸ਼ਟ ਕਰਨਾ ਜ਼ਰੂਰੀ ਹੋ ਗਿਆ ਹੈ ਕਿ ਇਹ ਇਕ ਇਤਿ-ਹਾਸਕ ਸਚਾਈ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਂਦੇੜ ਵਿਖੇ ਕੱਤਕ ਸੁਦੀ ਪੰਚਮੀ ਸੰਮਤ ੧੭੬੫ ਬਿਕਰਮੀ ਨੂੰ ਜੋਤੀ ਜੋਤ ਸਮਾਏ, ਅਤੇ ਉਹਨਾਂ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਕੱਤਕ ਸੁਦੀ ਦੂਜ ਸੰਮਤ ੧੭੬੫ ਬਿਕਰਮੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਲਾ ਕੇ ਆਪਣੀ ਥਾਂ ਤੇ ਗੁਰੂ ਨੀਯਤ ਕੀਤਾ ਅਤੇ ਦੇਹਧਾਰੀ ਗੁਰਿਆਈ ਦੀ ਲੜੀ ਅੱਗੋਂ ਸਦਾ ਲਈ ਖਤਮ ਕਰ ਦਿਤੀ।"

(ਅਗੇ ਔਹਦੇਦਾਰਾਂ ਦੀਆਂ ਸਹੀਆਂ (ਦਸਤਖਤ) ਹਨ)

ਹੁਣ ਮੈਂ ਡਾਕਟਰ ਸਾਹਿਬ ਜੀ ਤੋਂ ਪੁਛਦਾ ਹਾਂ ਕਿ ਕਵੀ ਸੈਨਾਪੱਤਿ ਕੱਤਕ ਸੁਦੀ "ਚਾਰ" ਤੇ ਤਖਤ ਸੱਚ ਖੰਡ ਵਾਲੇ ਕੱਤਕ ਸੁਦੀ "ਦੂਜ" ਲਿਖ ਰਹੇ ਹਨ। ਇਹਨਾਂ ਦੋਹਾਂ ਵਿਚੋਂ ਡਾਕਟਰ ਸਾਹਿਬ ਕਿਸ ਨੂੰ "ਝੂਠਾ" ਆਖਣਾ ਪਸੰਦ ਕਰਨਗੇ ? ਅਤੇ ਆਪ Appendix IX ਤੇ ਪੰਨਾ ੧੩ 'ਸਿਖ ਰੀਵੀਊ' ਵਿਚ ਲਿਖਿਆ ਹੈ ਉਸ ਦਾ ਧਿਆਨ ਭੀ ਕਰ ਲੈਣਾ ਕਿਤੇ ਇਹਨਾਂ ਦੋਹਾਂ ਨੂੰ 'ਹੀ "ਝੂਠਿਆਂ" ਆਖਣ ਦੀ ਲੋੜ ਪਵੇ ਤਾਂ ਇਸ ਦੇ ਸਹਾਰੇ ਬਿਨਾ ਖਟਕੇ "ਝੂਠੇ" ਆਖ ਸਕੋਗੇ ਕਿਉਂਕਿ ਇਹ ਸਾਬਤ ਕਰਨ ਵਾਸਤੇ ਇਹ ਗਵਾਹੀ ਤੁਸੀਂ ਆਪ ਹੀ ਲਿਖ ਰਹੇ ਹੋ ਅਤੇ ਇਸ ਨੂੰ ਤੁਸਾਂ Most Reliable ਭਾਵ ਅਤੀ ਵਿਸ਼ਵਾਸਨੀਯ ਮੰਨਿਆ ਹੈ।

**Most Reliable Authority Sikh Review Page 20**

## Appendix IX

"ਸੰਤ ਸਿੰਘ ਮੁਨਸ਼ੀ, ਬਿਆਨ ਖਾਨਦਾਨਿ ਕਰਾਮਾਤ ਨਿਸ਼ਾਨਿ ਬੇਦੀਆਂ ਲਿਖਤੀ, ਮਈ ੧੮੬੫ ਈਸਵੀ, ਪੰਨਾ ੬੪-੬੫"

ਪਾਤਸ਼ਾਹੀ ਯਾਰਵੀਂ (੧੧) ਗੁਰੂ ਗਰੰਥ ਸਾਹਿਬ

ਜਬਕਿ ਮੁਕਾਮਿ ਨਦੇੜ ਦੱਖਣ ਮੈਂ ਕਾਤਕ ਸੁਦੀ "**ਪੰਜਮੀ**" ਸੰਮਤ ੧੭੬੫ ਮੁਤਾਬਕ ਸੰਨ ੧੭੦੮ ਈਸਵੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਯਾਰੀ ਇਨਤਕਾਲਿ ਜਿਸਮ ਕੀ ਫਰਮਾਈ "**ਉਸ ਵਕਤ**" ਤਮਾਮ ਸਿੰਘਾਨ ਵਾ ਮੁਰੀਦਾਨ ਹਾਜ਼ਰ ਹੋ ਕਰ ਮੁਲਤਜੀ ਹੂਏ ਕਿ ਹਮਾਰਾ ਦਸਤਗੀਰ ਕੌਨ ਹੋਗਾ ਔਰ ਹਮ ਕਿਸ ਕੀ ਪੂਜਾ ਕਰੇਂਗੇ। ਤਬ ਗੁਰੂ ਸਾਹਿਬ ਨੇ ਫ਼ਰਮਾਇਆ ਕਿ "ਗੁਰੂ ਖਾਲਸਾ", "ਖਾਲਸਾ ਗੁਰੂ"। ਜੋ ਕੋਈ ਰਹਿਤ ਬਿਬੇਕ ਔਰ ਜਤਿ ਸਤਿ ਹਨ ਤਪ ਪਰ ਕਾਇਮ ਹੋ ਕਰ ਭਜਨਵਾਨ ਹੋਗਾ ਉਸ ਕੋ ਮੇਰਾ ਰੂਪ ਜਾਨੋ। ਫਿਰ ਇਸ ਖਿਆਲ ਸੇ ਕਿ ਕਿਸੀ ਜਗਾ ਤਅਈਨ ਇਨ ਸਭ ਸੇਵਕਾਨ ਕਾਇਮ ਹੋਨਾ ਚਾਹੀਏ, ਇਸ ਵਾਸਤੇ ਗੁਰੂ ਸਾਹਿਬ ਨੇ ਪਾਂਚ ਪੈਸੇ ਏਕ ਨਾਰੀਅਲ ਜੋ ਸ਼ਗੂਨ ਗੁਰਿਆਈ ਕਾ ਥਾ ਅਪਨੇ ਹਾਥ ਮੇਂ ਲੈ ਕਰ ਗੁਰੂ ਗ੍ਰੰਥ ਸਾਹਿਬ ਆਗੇ ਮੱਥਾ ਟੇਕ ਦੀਆ ਔਰ ਕਹਾ ਕਿ ਤੁਮ ਸਬ ਹਮਾਰੇ ਬਾਦ ਗੁਰੂ ਗ੍ਰੰਥ ਸਾਹਿਬ ਗੁਰੂ ਸਮਝੋ ਔਰ ਅਹਿਕਾਮਾਤ ਮੁੰਦਰਜਾ ਕੀ ਤਾਮੀਲ ਕਰੋ ਔਰ ਯਿਹ ਦੋਹਰਾ ਫ਼ਰਮਾਇਆ—

ਦੋਹਰਾ

ਗੁਰੂ ਗਰੰਥ ਜੀ ਮਾਨਿਉ ਪ੍ਰਗਟ ਗੁਰੂ ਕੀ ਦੇਹ।<br>
ਜੋ ਸਿਖ ਮੋਹਿ ਮਿਲਬੋ ਚਹੇ ਖੋਜ ਇਸੀ ਮੇ ਲੇਹ ॥ ੨ ॥"

ਭਾਵ ਇਹ ਕਿ ਇਹ ਦੋਹਰਾ ਕੱਤਕ ਸੁਦੀ ਪੰਚਮੀ ਨੂੰ ਉਚਰਿਆ।

ਡਾਕਟਰ ਸਾਹਿਬ ਦੇ ਇਸ ਸਭ ਤੋਂ ਜ਼ਿਆਦਾ ਭਰੋਸੇ ਯੋਗ ਵਿਅਕਤੀ ਦੇ ਪ੍ਰਮਾਣ ਦੇ ਅਨੁਸਾਰ "**ਸ੍ਰੀ ਗੁਰੂ ਸੋਭਾ**" ਅਤੇ "**ਤਖਤ ਸਚਖੰਡ**" ਦੇ "ਅਧਿਕਾਰੀਆਂ" ਵਲੋਂ ਪੇਸ਼ ਕੀਤੇ ਗਏ ਹਵਾਲੇ ਦੋਵੇਂ ਹੀ "ਝੂਠੇ" ਸਿਧ ਹੋ ਜਾਂਦੇ ਹਨ ਅਤੇ ਡਾਕਟਰ ਸਾਹਿਬ ਕਿਤੇ ਇਹ ਨਾ ਸਮਝ ਲੈਣ ਕਿ ਇਹ ਹਵਾਲਾ ਹੀ ਸਚਾ ਮੰਨਿਆ ਜਾਵੇਗਾ। "ਸਿਖ ਰੀਵੀਊ" ਪੰਨਾ ੧੭ ਤੇ ਡਾਕਟਰ ਸਾਹਿਬ ਪੰਥ

ਪਰਕਾਸ਼ ਗਿਆਨੀ ਗਿਆਨ ਸਿੰਘ ਦਾ ਹਵਾਲਾ ਦੇਂਦੇ ਹਨ। ਇਸ ਹਵਾਲੇ ਤੇ ਕੁਝ ਟਿੱਪਣੀ ਕਰਨ ਤੋਂ ਪਹਿਲਾਂ ਮੈਂ ਪਾਠਕਾਂ ਅਗੇ ਇਹ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਜਿਸ ਐਡੀਸ਼ਨ ਦਾ ਹਵਾਲਾ ਦੇ ਰਹੇ ਹਨ ਇਹ ਤੀਜੀ ਐਡੀਸ਼ਨ ਹੈ ਜੋ ੧੯੪੬ ਬਿਕਰਮੀ (੧੮੮੯ ਈਸਵੀ) ਵਿਚ ਅੰਮ੍ਰਿਤਸਰ ਛਪੀ ਹੈ। ਪਹਿਲੀ ਐਡੀਸ਼ਨ ਦਿੱਲੀ ਵਿਚ ੧੯੩੬ ਬਿਕਰਮੀ ਨੂੰ ਛਪੀ ਸੀ ਤੇ ਦੂਜੀ ੧੯੪੧ ਵਿਚ ਲਾਹੌਰ ਛਪੀ ਸੀ ਅਤੇ ਤੀਜੀ ਐਡੀਸ਼ਨ ੧੯੪੬ ਬਿਕਰਮੀ ਨੂੰ ਅਮ੍ਰਿਤਸਰ ਛਪੀ ਸੀ! ਪਹਿਲੀਆਂ ਦੋਹਾਂ ਐਡੀਸ਼ਨਾਂ ਵਿਚ ਗ੍ਰੰਥ ਗੁਰੂ ਬਾਰੇ ਕੁਝ ਵੀ ਨਹੀਂ ਲਿਖਿਆ ਪਰ ਤੀਜੀ ਐਡੀਸ਼ਨ, ਜਿਸ ਨੂੰ ਡਾਕਟਰ ਸਾਹਿਬ "ਦੂਜੀ ਵਾਰ" ਲਿਖ ਰਹੇ ਹਨ, ਵਿਚ ਕਿਸੇ ਆਖੇਪਕਾਰ ਦੀ ਕਿਰਪਾ ਨਾਲ ਇਹ ਲਿਖਿਆ ਗਿਆ।

ਸਿਖ ਰੀਵੀਊ ਪੰਨਾ ੧੭ Appendix XII (a)

"**ਤ੍ਰਿਤੀਆ**" ਕੇ ਦਿਨ ਸਭਾ ਮੇ ਜਬ ਥਿਰੇ ਗੁਸਾਈਂ।
ਸਭ ਸਿੰਘਨ ਕਰ ਜੋਰ ਕੈ ਇਮ ਅਰਜ ਅਲਾਈ।
ਆਪ ਲੋਪ ਤਨ ਕਰਨ ਕੀ ਅਬ ਕੀਨੀ ਤਯਾਰੀ।
ਸੰਗਤ ਕਿਸ ਕੇ ਆਸਰੇ ਫਿਰ ਜੀਐ ਵਿਚਾਰੀ।

......ਭਾਵ ਇਹ ਕਿ ਇਹ ਵਾਕਾ ਨਾ "**ਦੂਜ**" ਦਾ ਹੈ ਨਾ "**ਚੌਥ**" ਜਾਂ "**ਪੰਚਮੀ**" ਦਾ ਸਗੋਂ **ਤੀਜ** ਦਾ ਹੈ।

ਕਿਸੇ ਨੇ ਇਹ ਠੀਕ ਹੀ ਆਖਿਆ ਹੈ ਕਿ "ਝੂਠ" ਦੇ ਪੈਰ ਨਹੀਂ ਹੁੰਦੇ ਅਤੇ "**ਕੂੜ ਨਾ ਪੁਜੇ ਸਚ ਨੂੰ ਸੌ ਘੜਤ ਘੜੀਏ**" ਡਾਕਟਰ ਸਾਹਿਬ ਤਾਂ ਇਤਹਾਸ ਦੇ ਸਕਾਲਰ ਹਨ ਉਹਨਾਂ ਆਪਣੇ ਵਲੋਂ ਆਪਣੀ ਕੀ ਖੋਜ ਕੀਤੀ ਹੈ? ਕੀ ਉਪਰਲੇ ਚਾਰੇ ਪਰਮਾਣ ਪਰਸਪਰ ਇਕ ਦੂਜੇ ਨੂੰ "ਝੂਠਾ" ਸਿਧ ਨਹੀਂ ਕਰਦੇ? ਡਾਕਟਰ ਸਾਹਿਬ ਨੇ ਇਹਨਾਂ ਝੂਠੇ ਹਵਾਲਿਆਂ ਦਾ ਸਹਾਰਾ ਕਿਉਂ ਲਿਆ ਹੈ? ਕੀ ਇਸ ਤਰ੍ਹਾਂ ਕਰਨ ਨਾਲ ਉਹਨਾਂ ਦਾ ਪੱਖ ਸਿਧ ਹੋ ਸਕਦਾ ਹੈ? ਕੀ ਉਹ ਸਮਝਦੇ ਹਨ ਕਿ ਪਾਠਕਾਂ ਵਿਚ ਅਜੇਹਾ ਕੋਈ ਭੀ ਨਹੀਂ ਹੈ ਜੋ ਉਹਨਾਂ ਦੇ ਇਹਨਾਂ ਬਿਆਨਾਂ ਦੀ ਪੜਚੋਲ ਕਰਕੇ ਇਹਨਾਂ ਨੂੰ ਝੂਠਾ ਸਿਧ ਕਰ ਦੇਵੇਗਾ?

"ਸਿਖ ਰੀਵੀਊ" ਪੰਨਾ ੩੩ ਤੇ ਤਖਤ ਸੱਚ ਖੰਡ ਵਾਲੇ ਹਵਾਲੇ ਵਿਚ ਲਿਖਿਆ ਹੈ :—

"......ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਾ "**ਤਿਲਕ**" ਲਾ ਕੇ ਆਪਣੀ ਥਾਂ ਗੁਰੂ ਨੀਯਤ ਕੀਤਾ......"

ਪਰ ਸਿਖ ਰੀਵੀਊ ਪੰਨਾ ੩ Appendix III ਵਿਚ ਆਪ ਪ੍ਰਮਾਣ ਵਜੋਂ ਪੇਸ਼ ਕਰ ਰਹੇ ਹਨ :—

"......ਆਗਿਆ ਕਰੀ ਥੀ ਜੋ ਦਸ ਅਵਤਾਰ ਹਮਾਰੇ ਹੋਹਿਗੇ । ਅਰ ਦਸਿ ਪੀੜ੍ਹੀਆਂ ਪਰਜੰਤ ਹੀ ਤੁਮਾਰੀ ਕੁਲ ਰਹੇਗੀ । ਤਾਂ ਤੇ ਅਬ ਕਿਸੀ ਕੋ **ਗੁਰਿਆਈ ਕਾ ਤਿਲਕ ਦੇਣਾ ਜੋਗ ਨਹੀਂ** ।"......

ਇਸ ਤੋਂ ਬਾਦ ਪੰਨਾ ਨੰ: ੬ ਤੇ ਕਾਲਮ ਦੋ ਦੀਆਂ ਪਹਿਲੀਆਂ ਦੋ ਪੰਗਤੀਆਂ ਇਸ ਤਰ੍ਹਾਂ ਹਨ :—

ਦਸ ਅਵਤਾਰ ਗੁਪਤ ਹਵੈ ਜਾਂਹਿ, ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿ ।
ਗੁਰਿਆਈ ਕਾ ਨਹਿ ਅਬ ਕਾਲ । **ਤਿਲਕ ਨਾ ਦੇਵਹਿੰਗੇ ਕਿਸ ਭਾਲ** ॥੯੬॥

ਹੁਣ ਇਹ ਫੈਸਲਾ ਭੀ ਡਾਕਟਰ ਸਾਹਿਬ ਆਪ ਹੀ ਕਰਨ ਕਿ ਇਹਨਾਂ ਵਿਚੋਂ "ਝੂਠਾ" ਕੌਣ ਹੈ ? ਅਤੇ ਇਹ ਵੀ ਕਿਰਪਾ ਕਰਕੇ ਦਸਣ ਕਿ ਹੇਠ ਲਿਖੇ ਪਰਮਾਣ ਜਿਹੜੇ ਉਹਨਾਂ ਪੇਸ਼ ਕੀਤੇ ਹਨ ਉਹਨਾਂ ਤੋਂ ਉਹ ਕੀ ਸਿਧ ਕਰਨਾ ਚਾਹੁੰਦੇ ਹਨ ? ਕਿਉਂਕਿ ਇਹ ਤਾਂ ਸਾਫ ਹੀ ਲਿਪ ਰਹੇ ਹਨ ਕਿ ਗੁਰੂ ਗੋਬਿੰਦ ਸਿੰਘ ਤੋਂ ਬਾਦ ਕੋਈ ਗੁਰੂ ਨਹੀਂ, ਨਾ ਹੀ "ਪੰਥ ਗੁਰੂ" ਤੇ ਨਾ ਹੀ "ਗ੍ਰੰਥ ਗੁਰੂ" ਤਾਂ ਡਾਕਟਰ ਸਾਹਿਬ ਦਾ ਇਸ ਤੋਂ ਕੀ ਮਤਲਬ ਸਿਧ ਹੁੰਦਾ ਹੈ ? ਅਤੇ ਗੁਰੂ ਜੀ ਨੇ ਜਿਹੜਾ ਜੋਤੀ ਜੋਤਿ ਸਮਾਨ ਦਾ ਸਾਂਗ ਰਚਿਆ ਸੀ ਉਸ ਵਿਚ ਉਹ ਸਫਲ ਹੋਏ ਸਨ ਇਹ ਇਹਨਾਂ ਪਰਮਾਣਾਂ ਤੋਂ ਸਾਫ਼ ਸਮਝ ਆ ਜਾਂਦਾ ਹੈ । ਅਤੇ ਇਸ ਤੋਂ ਉਹਨਾ ਦੇ ਨਰ ਨਾਟਕ ਦੀ ਸਫ਼ਲਤਾ ਹੀ ਸਿਧ ਹੁੰਦੀ ਹੈ ਜੋਤੀ ਜੋਤ ਸਮਾ ਜਾਣਾ ਸਿਧ ਨਹੀਂ ਹੁੰਦਾ ।

ਪੰਨਾ (੩੬) ਤੇ ਨੰ: ੭ (Appendix)

مرات الاحوال جہاں نما مصنفہ احمد بن محمد علی ۱۲۲۵ھ

اولاد گوبند گوبند مذکور در جنگ عالمگیر کشتہ شدند و بعد از خلیفہ نیست

ਭਾਵ ਇਹ ਕਿ ਗੁਰੂ ਗੋਬਿੰਦ ਸਿੰਘ ਦੀ ਔਲਾਦ ਜੰਗ ਵਿਚ ਮਾਰੀ ਗਈ ਤੇ ਉਸ ਤੋਂ ਬਾਅਦ ਕੋਈ ਗੁਰੂ ਨਹੀਂ।

ਅਤੇ ਉਸ ਤੋਂ ਬਾਅਦ ਪੰਨਾ ੩੭ ਤੇ ਨੰ: ੮

تواریخ سکھان من تصنیف خوشوقت رائ ۱۸۱۲ء

. . . . . . . . . . . . . . . . . . . . . . . .

روز پنجشنبہ این واقعہ یعنی رحلت در فعل آمدہ پشت گرو نانک تا گورو گوبند سنگھ تمام شدند

ਭਾਵ ਕਤਕ ਸੁਦੀ ਪੰਚਮੀ ਨੂੰ ਗੁਰੂ ਗੋਬਿੰਦ ਸਿੰਘ ਜੀ ਰਹਲਤ ਫਰਮਾ ਗਏ ਅਤੇ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤਕ ਗੁਰੂ ਪੁਸ਼ਤ ਦਾ ਖਾਤਮਾ ਹੋ ਗਿਆ।

ਫਿਰ ਪੰਨਾ ੩੮ ਤੇ ਨੰ: ੧੩

ظفرنامہ رنجیت سنگھ مصنفہ کنھیا لعل ہندی
صہ ۵۲

. . . . . . . . . . . . . . . . . . . . . . . .

کسی شد نہ بر مسندش جانشیں     چو او رہبر در راہ صدق و یقین<br>
بر و ختم شد مسند سروری     بر و گشت تم شیوہ رہبری

ਭਾਵ ਇਹ ਕਿ ਉਸ (ਗੁਰੂ ਗੋਬਿੰਦ ਸਿੰਘ) ਨੇ ਕਿਸੇ ਨੂੰ ਆਪਣਾ ਜਾ-ਨਸ਼ੀਨ ਮੁਕਰਰ ਨਾ ਕੀਤਾ ਅਤੇ ਉਸ ਤੇ ਹੀ ਗੁਰਿਆਈ ਵਾਲੀ ਗੱਦੀ ਖਤਮ ਹੋ ਗਈ ਇਸ ਤਰ੍ਹਾਂ ਗੁਰਿਆਈ ਵਾਲਾ ਸਿਲਸਿਲਾ ਹੀ ਖਤਮ ਹੋ ਗਿਆ।

ਇਹ ਪ੍ਰਮਾਣ ਦੇ ਕੇ ਡਾਕਟਰ ਗੰਡਾ ਸਿੰਘ ਜੀ ਨੇ "ਗ੍ਰੰਥ" ਜਾਂ "ਪੰਥ" ਨੂੰ ਗੁਰਗੱਦੀ ਦੇਣ ਨੂੰ ਉਕਾ ਹੀ ਰੱਦ ਕਰ ਦਿਤਾ ਹੈ ਜਦ ਉਹ ਸਾਫ਼ ਹੀ ਲਿਖ ਰਹੇ ਹਨ ਕਿ ਹੁਣ ਗੁਰੂ ਕੋਈ ਨਹੀਂ ਅਤੇ ਨਾ ਹੀ ਕਿਸੇ ਨੂੰ ਗੁਰਿਆਈ ਦਿਤੀ ਗਈ ਹੈ ਜੋ ਉਕਾ ਹੀ ਸਚ ਹੈ ਕਿ ਉਸ ਵੇਕਤ ਕਿਸੇ ਨੂੰ ਵੀ ਗੁਰਿਆਈ ਨਹੀਂ ਸੀ ਦਿਤੀ ਗਈ।

ਨਾਮਧਾਰੀ ਮਤ ਅਨਸਾਰ ਇਹ ਉਤਲੇ ਪਰਮਾਣ ਇਕ ਪੱਖ ਤੋਂ ਬਿਲਕੁਲ ਢੁਕਦੇ ਹਨ ਕਿਉਂਕਿ ਉਸ ਵਕਤ ੧੭੬੫ ਵਿਚ ਨੰਦੇੜ ਵਿਖੇ ਗੁਰੂ ਜੀ ਨੇ ਤਾਂ ਜੋਤੀ ਜੋਤ ਸਮਾਨ ਦਾ ਕੇਵਲ ਇਕ ਕੋਤਕ ਰਚਿਆ ਸੀ ਇਸ ਵਾਸਤੇ ਕਿਸੇ ਨੂੰ ਗੁਰਿਆਈ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਉਸ ਵੇਲੇ ਤਾਂ ਆਪ ਨੇ **ਉਚ ਦਾ ਪੀਰ ਬਨਣ ਵਾਂਗੂ** ਹਕੂਮਤ ਦੀਆਂ ਅੱਖਾਂ ਵਿਚ ਘੱਟਾ ਪਾਕੇ ਇਹ ਵਿਖਾ ਦਿਤਾ ਕਿ ਉਹ ਆਪ ਚਿਤਾ ਵਿਚ ਪਰਵੇਸ਼ ਕਰ ਗਏ ਹਨ ਪਰ ਆਪ ਉਥੋਂ ਕੁਮੈਤ ਘੋੜੇ ਤੇ ਸਵਾਰ ਹੋ ਕੇ ਕਿਸੇ ਅਗਿਆਤ ਅਸਥਾਨ ਨੂੰ ਚਲੇ ਗਏ। ਆਪ ਨੇ ਬਾਅਦ ਵਿਚ ਜਾ ਕੇ ਗੁਰੂ ਬਾਲਕ ਸਿੰਘ ਜੀ ਨੂੰ ਗੁਰ ਗਦੀ ਅਰਪਣ ਕੀਤੀ। ਪਰ ਉਸ ਵੇਲੇ ਕਿਸੇ ਨੂੰ ਵੀ ਗੁਰਗਦੀ ਦਿਤੀ ਗਈ ਇਤਹਾਸ ਦੇ ਉਕਾ ਹੀ ਵਿਰੁਧ ਹੈ ਅਤੇ ਇਸ ਸਚਾਈ ਨੂੰ ਡਾਕਟਰ ਗੰਡਾ ਸਿੰਘ ਜੀ ਇਸ ਤਰ੍ਹਾਂ ਮੰਨ ਰਹੇ ਹਨ :—
ਸਿਖ ਰੀਵੀਊ ਪੰਨਾ ੬

**Historic Step.**

It is very significant thing indeed from historical point of view that he did not nominate any one of his followers to succeed him as Guru of the Sikhs.

ਭਾਵ :- ਇਤਹਾਸਕ ਦ੍ਰਿਸ਼ਟੀਕੋਨ ਤੋਂ ਦਰਅਸਲ ਇਹ ਬਹੁਤ ਹੀ ਮਹੱਤਤਾ ਵਾਲੀ ਗੱਲ ਹੈ ਕਿ ਉਸ ਨੇ (ਗੁਰੂ ਜੀ ਨੇ) ਆਪਣੇ ਅਨੁਆਈਆਂ ਵਿਚੋਂ ਕਿਸੇ ਨੂੰ ਵੀ ਸਿਖਾਂ ਦਾ ਗੁਰੂ ਹੋਣ ਵਾਸਤੇ ਨਾਮਜ਼ਦ ਨਹੀਂ ਕੀਤਾ ਸੀ।

ਇਹ ਸਚਾਈ ਪ੍ਰਗਟ ਕਰਨ ਤੋਂ ਬਾਦ ਭੀ ਡਾਕਟਰ ਸਾਹਿਬ ਫਿਰ ਪਿਛਾਂਹ ਨੌਂ ਸਾਲ ਤਕ ਮੁੜਦੇ ਹਨ ਅਤੇ ੧੭੫੬ ਬਿਕਰਮੀ ਨੂੰ ਅੰਮ੍ਰਿਤ ਤਿਆਰ ਕਰਕੇ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛਕਣ ਵਾਲੀ ਘਟਨਾ ਨੂੰ ਲੈ ਕੇ ਇਹ ਸਿਧ ਕਰਨਾ ਚਾਹੁੰਦੇ ਹਨ ਕਿ ਗੁਰਿਆਈ "ਖਾਲਸਾ" ਜਾਂ ਪੰਜਾਂ ਪਿਆਰਿਆਂ ਨੂੰ ਦਿਤੀ ਗਈ ਸੀ। ਇਹ ਗੱਲ ਤਾਂ ਡਾਕਟਰ ਸਾਹਿਬ ਇਸ ਤਰ੍ਹਾਂ ਲਿਖਦੇ ਹਨ ਜਿਵੇਂ ਇਸ ਤੋਂ ਪਹਿਲਾਂ ਕਿਸੇ ਗੁਰੂ ਨੇ ਆਪਣੇ ਸਿਖਾਂ ਨੂੰ ਇਸ ਤਰ੍ਹਾਂ ਦਾ ਮਾਣ ਨਹੀਂ ਬਖਸ਼ਿਆ ਸੀ ਅਤੇ ਇਹ ਕੇਵਲ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਕੀਤਾ।

ਚੌਥੀ ਪਾਤਸ਼ਾਹੀ ਸਤਿਗੁਰੂ ਰਾਮ ਦਾਸ ਜੀ ਤਾਂ ਸਿਖ ਨੂੰ ਸਪਸ਼ਟ ਸ਼ਬਦਾਂ

ਵਿਚ ਗੁਰੂ ਅਤੇ ਗੁਰੂ ਨੂੰ ਸਿਖ ਲਿਖਦੇ ਹਨ। ਸ੍ਰੀ ਗ੍ਰੰਥ ਸਾਹਿਬ ਪਨਾ ੪੪੪ ਤੇ ਲਿਖਦੇ ਹਨ :—

"**ਗੁਰੂ ਸਿਖੁ ਸਿਖ ਗੁਰੂ** ਹੈ ਏਕੋ ਗੁਰ ਉਪਦੇਸ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥
੮ ॥ ੨ ॥ ੯ ॥"

ਕੀ ਸਿਖ ਨੂੰ "ਗੁਰੂ" ਆਖਣਾ ਸਿਖਾਂ ਕੋਲੋਂ ਅੰਮ੍ਰਿਤ ਛਕਣ ਨਾਲੋਂ ਕਿਸੇ ਤਰ੍ਹਾਂ ਵੀ ਘਟ ਮਾਣ ਹੈ ? ਚੂੰਕਿ ਸਿਖਾਂ ਵਾਸਤੇ ਅੰਮ੍ਰਿਤ ਛਕਣਾ ਇਕ ਵਿਧਾਨ ਬਣਾਇਆ ਗਿਆ ਸੀ ਇਸ ਵਾਸਤੇ ਇਸ ਵਿਧਾਨ ਦੇ ਅੰਤਰਗਤ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਅੰਮ੍ਰਿਤ ਛਕ ਲਿਆ ਸੀ। ਇਸ ਵਿਚ ਗੁਰਿਆਈ ਦੇਣ ਦਾ ਤਾਂ ਕਿਸੇ ਤਰ੍ਹਾਂ ਦਾ ਭੀ **ਸਨਬੰਧ** ਕਾਇਮ ਨਹੀਂ ਕੀਤਾ ਜਾ ਸਕਦਾ। ਇਹ ਗੱਲ ਵਖਰੀ ਹੈ ਕਿ ਕਿਸੇ ਭੀ ਠੋਸ ਪਰਮਾਣ ਦੇ ਅਭਾਵ ਦੇ ਕਾਰਨ ਕੋਈ ਆਪਣੀ ਝੂਠੀ ਜ਼ਿਦ ਤੇ ਅੜਿਆ ਰਹਿਣ ਵਾਸਤੇ ਇਸੇ ਥੋਦੀ ਦਲੀਲ ਨੂੰ ਚਿਮਟਿਆ ਰਹੇ ਤਾਂ ਫਿਰ ਇਸ ਵਿਚ ਕੋਈ ਕੀ ਕਰ ਸਕਦਾ ਹੈ।

ਡਾਕਟਰ ਸਾਹਿਬ 'ਸ੍ਰੀ ਗੁਰ ਸੋਭਾ' ਭੂਮਿਕਾ ਪੰਨਾ ਨੰ: ੪੧ ਤੇ ਲਿਖਦੇ ਹਨ :

"ਪਰ ਹੁਣ ਚੂੰਕਿ ਗੁਰੂ ਗੋਬਿੰਦ ਸਿੰਘ ਜੀ ਖੁਦ ਭੀ ਆਪਣੇ ਸਾਜੇ ਸਿੰਘਾਂ ਤੋਂ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਅਤੇ ਸਿੰਘਾਂ ਦੇ ਭਾਈਚਾਰੇ ਵਿਚ ਰਲ ਕੇ ਆਪ ਭੀ ਉਹੋ ਹੀ ਰਹਿਤ ਪਰਵਾਨ ਅਤੇ ਧਾਰਨ ਕਰ ਲਈ ਜੋ ਉਨ੍ਹਾਂ ਨੇ ਸਿੰਘਾਂ ਵਾਸਤੇ ਨੀਅਤ ਕੀਤੀ, ਇਸ ਲਈ ਗੁਰੂ ਅਤੇ ਸਿੰਘ ਇੱਕੋ ਜਿਹੇ ਬਰਾਬਰ ਦੇ ਹੋ ਗਏ, ਅਤੇ ਗੁਰੂ ਅਤੇ ਗੁਰੂ ਦੇ ਖਾਲਸੇ ਦਾ ਫ਼ਰਕ ਭੀ ਮਿਟ ਗਿਆ। ਗੁਰੂ ਚੇਲਾ ਅਤੇ ਚੇਲੇ ਗੁਰੂ ਬਣ ਗਏ।"

ਪਾਠਕ ਆਪ ਹੀ ਵਿਚਾਰਨ ਕਿ ਗੁਰੂ ਰਾਮਦਾਸ ਦੇ ਉਚਾਰਨ ਕੀਤੇ ਮਹਾਂਵਾਕ "ਗੁਰੂ ਸਿਖ ਸਿਖ ਗੁਰੂ ਹੈ ਏਕੋ ਗੁਰ ਉਪਦੇਸ ਚਲਾਏ" ਦੇ ਅਨੁਸਾਰ ਗੁਰੂ ਅਤੇ ਸਿਖ ਵਿਚ ਬਰਾਬਰੀ ਦਾ ਵਿਧਾਨ ਪਹਿਲਾਂ ਹੀ ਲਾਗੂ ਸੀ ਅਤੇ ਇਹ ਕੇਵਲ ਗੁਰੂ ਗੋਬਿੰਦ ਸਿੰਘ ਜੀ ਨੇ ਹੀਂ ਨਹੀਂ ਕੀਤਾ ਸੀ ਪਰ ਇਹ ਮਾਣ ਸਿਖਾਂ ਨੂੰ ਉਦੋਂ ਤੋਂ ਪ੍ਰਾਪਤ ਹੋਣ ਪਰ ਫਿਰ ਭੀ ਸਿਖਾਂ ਨੇ ਕਦੀ ਆਪਣੇ ਆਪ ਨੂੰ "ਗੁਰੂ"

ਨਹੀਂ ਮੰਨਿਆਂ ਪਰ ਅਜ ਕਲ "ਪੰਜ ਪਿਆਰੇ" ਇੱਕਠੇ ਹੋਣ ਨਾਲ ਪਤਾ ਨਹੀਂ ਉਹਨਾਂ ਵਿਚ ਗੁਰੂ ਵਾਲੀ ਕਿਹੜੀ ਸਿਫਤ ਆ ਜਾਂਦੀ ਹੈ ਕਿ ਉਹਨਾਂ ਨੂੰ ਗੁਰੂ ਹੋਣ ਦਾ "ਅਭਿਮਾਨ" ਸਵਾਰ ਹੋ ਜਾਂਦਾ ਹੈ ਅਤੇ ਉਹ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦੇ ਬਰਾਬਰ ਸਮਝਣ ਲਗ ਪੈਂਦੇ ਹਨ।

ਵਿਸਾਖੀ ਸੰਮਤ ੧੭੫੬ ਭਾਵ "ਖਾਲਸਾ" ਸਾਜਣ ਤੋਂ ਬਾਦ ਕੀ ਕਦੀ ਭੀ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਕਦਮ ਚੁਕਣ ਤੋਂ ਪਹਿਲਾਂ "ਪੰਜ ਪਿਆਰਿਆਂ" ਕੋਲੋਂ ਸਲਾਹ ਲਈ ਸੀ ? ਜਾਂ ਪੰਥ ਕੋਲੋਂ ਵੋਟ ਮੰਗੇ ਸਨ ਕਿ ਹੁਣ ਕੀ ਕਰਨਾ ਚਾਹੀਦਾ ਹੈ ? ਪੰਜ ਪਿਆਰੇ ਸਦਾ ਹੀ ਹਜ਼ੂਰ ਦੀ ਹਜ਼ੂਰੀ ਵਿਚ "**ਸੇਵਾਦਾਰ**" ਬਣਦੇ ਰਹੇ ਕਦੀ ਭੀ "ਗੁਰੂ" ਬਣ ਕੇ ਨਹੀਂ ਰਹੇ । ਜੇ ਡਾਕਟਰ ਸਾਹਿਬ ਕੋਲ ਕੋਈ ਪਰਮਾਣ ਹੈ ਤਾਂ ਉਹ ਪਾਠਕਾਂ ਸਾਹਮਣੇ ਪੇਸ਼ ਕਰਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਮੌਜੂਦਗੀ ਵਿਚ "ਖਾਲਸੇ" ਦੀ ਕੁਝ ਭੀ ਪੁਜੀਸ਼ਨ "ਗੁਰੂ" ਵਾਲੀ ਹੈ ਸੀ ਅਤੇ ਜੇ ਇਹ ਨਹੀਂ ਸੀ ਤਾਂ ਉਸ ਤੋਂ ਬਾਦ ਭੀ ਕਦੀ ਨਹੀਂ ਹੋ ਸਕਦੀ ਕਿਉਂਕਿ ਅਜਿਹਾ ਕੋਈ ਹੁਕਮ ਜਾਂ ਪਰਮਾਣ ਇਸ ਦੇ ਹਕ ਵਿਚ ਨਹੀਂ ਮਿਲ ਸਕਦਾ।

ਇਸ ਤੋਂ ਅਗੇ "Sikh Review" Page 7 ਤੇ ਡਾ: ਸਾਹਿਬ ਲਿਖਦੇ ਹਨ :—

"Guru's Commandment.

Another close associate of the Guru and the auther of a Rahit Nama is Bhai Prahlad Singh who has also recorded the Guru's commandment in this respect saying :

ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਇਉ ਪੰਥ।
ਸਭ ਸਿਖਨ ਕੋ ਬਚਨ ਇਹ ਗੁਰੂ ਮਾਨੀਉ ਗ੍ਰੰਥ ॥

ਭਾਈ ਪ੍ਰਹਲਾਦ ਸਿੰਘ ਦੇ ਰਹਿਤ ਨਾਮੇ ਬਾਰੇ ਜੇ ਕਿਸੇ ਨੇ ਵਧੇਰੇ ਜਾਣਕਾਰੀ ਲੈਣੀ ਹੋਵੇ ਤਾਂ ਉਹ ਨਾਮਧਾਰੀ ਨਿਤ ਨੇਮ ਗੁਟਕੇ ਵਿਚ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਦੀ ਲਿਖੀ ਭੂਮਿਕਾ ਪੜ੍ਹ ਲਵੇ ਮੈਂ ਇਥੇ ਪਾਠਕਾਂ ਦੀ ਜਾਣਕਾਰੀ ਵਾਸਤੇ ਕੇਵਲ ਇਹ ਲਿਖਦਾ ਹਾਂ **ਰਿਹਤ ਨਾਮਾ ਗੁਰੂ ਗੋਬਿੰਦ ਸ਼ਿੰਘ ਜੀ ਦਾ ਉਚਾਰਿਆ**

**ਨਹੀਂ ਹੈ ਇਹ ਤਾਂ ਕਿਸੇ ਗੁਰਮੁਖ ਸਿੰਘ ਦੇ ਹੁਕਮ ਨਾਲ ਪ੍ਰਹਲਾਦ ਸਿੰਘ ਨੇ ਲਿਖਿਆ ਹੈ ਜਿਵੇਂ ਆਖਰ ਵਿਚ ਉਹ ਆਪ ਹੀ ਲਿਖਦਾ ਹੈ :**

"ਗੁਰਮੁਖ ਸਿੰਘ ਆਗਿਆ ਮੋਹਿ ਦੀਨੀ।
ਰਹਿਤ ਨਾਮਾ ਤੁਮ ਲਿਖੋ ਨਵੀਨੀ॥"

ਅਤੇ ਇਸ ਰਹਿਤ ਨਾਮੇ ਲਿਖਣ ਦਾ ਸੰਮਤ ਵੀ ੧੭੫੨ ਬਿਕਰਮੀ ਲਿਖਿਆ ਹੈ।

ਯਥਾ :—ਸੰਮਤ ਸਤਰਾ ਸੈ ਭਏ ਬਰਸ ਬਵੰਜਾ ਨਿਹਾਰ।
ਮਾਘ ਵਦੀ ਥਿਤ ਪੰਚਮੀ ਵੀਰਵਾਰ ਸੁਭ ਵਾਰ॥"

ਅਤੇ ਇਸ ਸੰਮਤ ੧੭੫੨ ਵਿਚ ਜਿਸ ਥਾਂ ਬਹਿ ਕੇ ਇਹ ਰਹਿਤਨਾਮਾ ਲਿਖਿਆ ਹੈ ਉਸ ਬਾਰੇ ਪ੍ਰਹਲਾਦ ਸਿੰਘ ਜੀ ਲਿਖਦੇ ਹਨ :—

"ਅਬਚਲ ਨਗਰ ਬੈਠੇ ਗੁਰੂ ਮਨ ਮੇਂ ਕੀਆ ਬਿਚਾਰ॥
ਬੋਲਿਆ ਸਚਾ ਸਤਿਗੁਰੂ ਮੂਰਤ ਸ੍ਰੀ ਕਰਤਾਰ॥
ਹੁਕਮ ਹੋਇਆ ਪ੍ਰਹਲਾਦ ਸਿੰਘ ਬਿਪ ਜਾਤ ਹੰਸ ਰਾਏ॥
ਨਿਕਟ ਬੁਲਾਇਆ ਗੁਰੂ ਜੀ ਲੀਨੋ ਕੰਠ ਲਗਾਏ॥
ਪੰਥ ਚਲਿਉ ਹੈ ਜਗਤ ਮੇਂ ਗੁਰ ਨਾਨਕ ਪ੍ਰਸਾਦਿ॥
ਰਹਿਤ ਬਤਾਈਏ ਖਾਲਸੇ ਸੁਣੋ ਸਿੰਘ ਪ੍ਰਹਲਾਦ॥"

ਡਾਕਟਰ ਗੰਡਾ ਸਿੰਘ ਜੀ ਤਾਂ ਇਤਿਹਾਸ ਵੇਤਾ ਹਨ। ਉਹ ਹੀ ਕਿਰਪਾ ਕਰਕੇ ਦਸਣ ਕਿ ਇਸ ਵਿਚ ਕੀ ਸਚਾਈ ਹੈ ? ਕੀ ੧੭੫੨ ਵਿਚ ਗੁਰੂ ਜੀ ਅਬਚਲ ਨਗਰ ਵਿਚ ਬਹਿਕੇ "ਖਾਲਸੇ" ਵਾਸਤੇ "ਰਹਿਤ ਨਾਮਾ" ਲਿਖਣ ਦਾ ਹੁਕਮ ਦੇ ਰਹੇ ਸਨ। ਮੇਰੇ ਨਿਜੀ ਵਿਚਾਰ ਵਿਚ ਤਾਂ ਇਹ ਭਾਈ ਗੁਰਮੁਖ ਸਿੰਘ ਜੀ ਉਹ ਹੀ ਹਨ ਕਿ ਜੋ ਕੰਵਰ ਬਿਕਰਮ ਸਿੰਘ ਦੇ ਖਾਨਸਾਮਾਂ ਦੇ ਪੁਤਰ ਸਨ ਤੇ ਸਿੰਘ ਸਭਾ ਲਾਹੌਰ ਦੇ ਕਰਤਾ ਧਰਤਾ ਕਹੇ ਜਾ ਸਕਦੇ ਹਨ ਪਰ ਜਲਦੀ ਵਿਚ ਸੰਮਤ ੧੭੫੨ ਲਿਖ ਗਏ ਹਨ ਜੋ ਹੋ ਨਹੀਂ ਸਕਦਾ।

ਇਸ ਤੋਂ ਅਗੇ ਡਾਕਟਰ ਸਾਹਿਬ ਭਾ: ਚੌਪਾ ਸਿੰਘ ਦੇ ਰਹਿਤਨਾਮੇ ਬਾਰੇ ਲਿਖਦੇ ਹਨ ਕਿ :

"Similarly Bhai Chaupa Singh, anothhr associate of the Guru has mentioned this commandment in his Rehit Nama."

ਭਾਵ : "ਇਸੇ ਤਰਾਂ ਗੁਰੂ ਜੀ ਦੇ ਇਕ ਹੋਰ ਸਾਥੀ ਭਾਈ ਚੋਪਾ ਸਿੰਘ ਨੇ ਇਸ ਹੁਕਮ ਦਾ ਆਪਣੇ ਰਹਿਤ ਨਾਮੇ ਵਿਚ ਜ਼ਿਕਰ ਕੀਤਾ ਹੈ।"

ਬਸ ਇਹ ਲਿਖ ਕੇ ਹੋਰ ਕੁਝ ਨਹੀਂ ਲਿਖਿਆ ਕਿ ਚੋਪਾ ਸਿੰਘ ਨੇ ਕੀ ਲਿਖਿਆ ਹੈ ? ਸੋ ਇਸ ਵਾਸਤੇ ਡਾਕਟਰ ਸਾਹਿਬ ਦਾ ਧਨਵਾਦੀ ਹਾਂ।

ਪ੍ਰਹਿਲਾਦ ਸਿੰਘ ਦਾ ਪਰਮਾਣ ਦੇ ਕੇ ਡਾਕਟਰ ਸਾਹਿਬ ਨੇ ਆਪਣੇ ਪੱਖ ਨੂੰ ਉਕਾ ਹੀ ਕਮਜ਼ੋਰ ਮੰਨ ਲੈਣ ਦਾ ਸਬੂਤ ਦਿਤਾ ਹੈ, ਨਹੀਂ ਤੇ ਅਜਿਹਾ ਪਰਮਾਣ ਜਿਸ ਦਾ ਕੋਈ ਸਿਰ ਨਹੀਂ ਤੇ ਨਾ ਹੀ ਕੋਈ ਪੈਰ ਹਨ ਉਸ ਨਾਲ ਉਹਨਾਂ ਦੇ ਪੱਖ ਨੂੰ ਕਿੰਨਾ ਕੁ ਬਲ ਮਿਲ ਸਕਦਾ ਹੈ ?

ਏਹੋ ਜੇਹੇ ਬੇਕਾਰ ਪਰਮਾਣ ਦੇ ਕੇ ਡਾਕਟਰ ਸਾਹਿਬ ਨਿਗੁਰਿਆਂ ਕੋਲੋਂ ਤਾਂ ਭਾਵੇਂ ਵਾਹ ਵਾਹ ਪ੍ਰਾਪਤ ਕਰ ਲੈਣ ਪਰ ਕਿਸੇ ਗੁਰੂ ਵਾਲੇ ਉਤੇ ਏਹੋ ਜਿਹੇ ਝੂਠੇ ਪਰਮਾਣ ਕੀ ਅਸਰ ਪਾ ਸਕਦੇ ਹਨ ? ਇਸ ਤੋਂ ਅਗੇ ਡਾਕਟਰ ਗੰਡਾ ਸਿੰਘ ਜੀ "Sikh Review" ਦੇ ਪੰਨਾ ੭ ਉਤੇ ਲਿਖਦੇ ਹਨ :—

"Personal Guruship Abolished :—

"Thus Guru Gobind Singh abolished for all time to come the nomination of any one person as the Guru of the Sikhs."

ਇਸ ਦਾ ਭਾਵ ਇਹ ਹੈ ਕਿ "ਗੁਰੂ ਗੋਬਿੰਦ ਸਿੰਘ ਜੀ ਨੇ ਸਦਾ ਵਾਸਤੇ ਕਿਸੇ ਇਕ ਵਿਅਕਤੀ ਦਾ ਸਿਖਾਂ ਦਾ ਗੁਰੂ ਹੋਣ ਵਾਲਾ ਸਿਲਸਲਾ ਹੀ ਖਤਮ ਕਰ ਦਿਤਾ।"

ਜਿਹੜੇ ਸ਼ਬਦ ਉਪਰ ਡਾਕਟਰ ਸਾਹਿਬ ਨੇ ਲਿਖੇ ਹਨ ਅਜਿਹੇ ਸ਼ਬਦ ਲਗ-ਭਗ ਹਰ ਪਰਚਾਰਕ ਜੋ "ਗ੍ਰੰਥ" ਨੂੰ ਗੁਰੂ ਸਿਧ ਕਰਨਾ ਚਾਹੁੰਦਾ ਹੈ ਜ਼ਰੂਰ ਵਰਤਦਾ ਹੈ ਪਰ ਕਿਸੇ ਨੇ ਇਹ ਸ਼ਬਦ ਜਾਂ ਇਸ ਨਾਲ ਮਿਲਦੇ ਜੁਲਦੇ ਹੀ ਭਾਵੇਂ ਹੋਣ ਅਜ ਤਕ "ਗੁਰੂ ਗੋਬਿੰਦ ਸਿੰਘ ਜੀ" ਦੇ ਉਚਾਰੇ ਨਹੀਂ ਵਿਖਾਏ ਅਤੇ ਨਾ ਹੀ ਕਦੀ ਇਹ ਦਸਿਆ ਹੈ ਕਿ ਇਹ ਸ਼ਬਦ ਗੁਰੂ ਜੀ ਨੇ ਕਿਸ ਵੇਲੇ ਆਖੇ ਹਨ ਅਤੇ ਕਿਸ

ਪੁਸਤਕ ਵਿਚ ਲਿਖੇ ਹੋਏ ਹਨ ? ਪਤਾ ਨਹੀਂ ਏਡੇ ਵਡੇ ਝੂਠ ਨੂੰ ਇਤਨਾ ਜ਼ਿਆਦਾ ਕਿਉਂ ਪਰਚਾਰਿਆ ਜਾਂਦਾ ਹੈ। ਡਾਕਟਰ ਸਾਹਿਬ ਨੇ ਭੀ ਇਹ ਸ਼ਬਦ ਲਿਖ ਕੇ ਕੋਈ ਹਵਾਲਾ ਨਹੀਂ ਦਿਤਾ ਕਿ ਇਹ ਕਦੋਂ ਅਤੇ ਕਿਥੇ ਉਚਾਰੇ ਗਏ ਸਨ ? ਪਰ ਡਾਕਟਰ ਸਾਹਿਬ ਦੇ ਦਿਮਾਗ ਉਤੇ ਤਾਂ ਇਹ ਭੂਤ ਸਵਾਰ ਜਾਪਦਾ ਹੈ ਕਿ ਉਹਨਾਂ ਚੂੰਕਿ ਡਾਕਟਰੇਟ ਕੀਤਾ ਹੋਇਆ ਹੈ ਇਸ ਵਾਸਤੇ ਉਹ ਭਾਵੇਂ ਕਿਡਾ ਵਡਾ ਝੂਠ ਬੋਲੀ ਜਾਣ ਉਸ ਨੂੰ ਕਿਸੇ ਭੀ ਝੂਠ ਨਹੀਂ ਮੰਨਣਾ ਅਤੇ ਨਾ ਹੀ ਉਹਨਾਂ ਦਾ ਝੂਠ ਨੰਗਾ ਹੋਣਾ ਹੈ। ਇਸ ਵਾਸਤੇ ਉਹ ਕੇਵਲ ਲੂਣ ਦੀਆਂ ਥਪ ਕੇ ਫੁਲਕੇ ਬਣਾਨ ਦਾ ਜਤਨ ਕਰਦੇ ਹਨ ਅਤੇ ਬਿਨਾ ਸੰਕੋਚ ਤੋਂ ਝੂਠ ਬੋਲੀ ਜਾਂਦੇ ਹਨ । ਜੇ ਇਹ ਨਹੀਂ ਤਾਂ ਡਾਕਟਰ ਸਾਹਿਬ ਇਹ ਪਰਗਟ ਕਰ ਕੇ ਦਸਣ ਕਿ ਗੁਰੂ ਜੀ ਨੇ ਕਿਥੇ ਕਿਹਾ ਹੈ ਕਿ ਅਗੇ ਤੋਂ "ਦੇਹਧਾਰੀ ਗੁਰੂ ਕਦੀ ਨਹੀਂ ਹੋਵੇਗਾ।"

ਡਾਕਟਰ ਸਾਹਿਬ ਆਪਣਾ ਇਹ ਭੁਲੇਖਾ ਭੀ ਦੂਰ ਕਰ ਦੇਣ ਕਿ ਇਸ ਬਾਣੀ ਨੂੰ ਦੁਨੀਆਂ ਸਦਾ ਹੀ ਇਸੇ ਤਰ੍ਹਾਂ ਸਮਝਦੀ ਰਹੇਗੀ ਜਿਸ ਤਰ੍ਹਾਂ ਕਿ ਅਜ ਸਮਝ ਰਹੀ ਹੈ। ਕਿਉਂਕਿ ਸਮਾਂ ਬਦਲਣ ਨਾਲ ਬੋਲੀ ਭੀ ਬਦਲਦੀ ਰਹਿੰਦੀ ਹੈ ਅਤੇ ਉਸ ਦਾ ਉਚਾਰਨ ਭੀ ਬਦਲ ਜਾਂਦਾ ਹੈ ਅਤੇ ਉਸ ਦਾ ਭਾਵ ਸਮਝ ਸਕਣਾ ਤਾਂ ਹੋਰ ਭੀ ਕਠਿਨ ਹੋ ਜਾਂਦਾ ਹੈ। ਸ੍ਰੀ ਗੁਰ ਸੋਭਾ ਭੂਮਿਕਾ ਪੰਨਾ ਨੰ: ੨੭ ਤੇ ਡਾਕਟਰ ਸਾਹਿਬ ਲਿਖਦੇ ਹਨ :—

"ਇਸ ਦੀ ਸਾਹਿੱਤਕ ਜਾਂਚ।

"...ਸ਼ਬਦਾਂ ਦੀ ਵਰਤੋਂ ਹਰ ਥਾਂ ਮੌਕੇ ਅਨੁਸਾਰ ਢੁਕਵੀਂ ਹੈ ਅਤੇ ਬੋਲੀ ਬੜੀ ਸਰਲ ਹੈ। ਪਰ ਬੋਲੀ ਚੂੰਕਿ ਢਾਈ ਸੌ ਵਰ੍ਹੇ ਤੋਂ ਉਪਰ ਦੀ ਪੁਰਾਣੀ ਹੈ ਅਤੇ ਅਜ ਕਲ ਦੇ ਆਮ ਪਾਠਕਾਂ ਨੂੰ ਅਜਿਹੀ ਬੋਲੀ ਨਾਲ ਵਾਹ ਨਹੀਂ ਪੈਂਦਾ, ਇਸ ਕਰਕੇ ਹੋ ਸਕਦਾ ਹੈ ਕਿ ਉਨ੍ਹਾਂ ਨੂੰ ਕੁਝ ਲਫ਼ਜ਼ ਜ਼ਰਾ ਓਪਰੇ ਅਤੇ ਔਖੇ ਜਾਪਣ।"

ਪਾਠਕ ਵੇਖ ਸਕਦੇ ਹਨ **ਢਾਈ ਸੌ ਸਾਲ** ਦੀ ਪੁਰਾਣੀ ਹੋ ਜਾਣ ਨਾਲ **ਬੜੀ ਸਰਲ ਬੋਲੀ** ਵਿਚ ਭੀ ਕਈ ਲਫ਼ਜ਼ **ਓਪਰੇ ਅਤੇ ਸਮਝਣੇ ਔਖੇ ਹੋ ਜਾਂਦੇ ਹਨ**। ਕੌਮਾਂ ਦੀਆਂ ਜ਼ਿੰਦਗੀਆਂ ਵਿਚ ਢਾਈ ਸੌ ਸਾਲ ਕਿਸ ਗਿਣਤੀ ਵਿਚ ਹਨ ? ਜਦੋਂ ਕਿ ਕੌਮਾਂ ਦੀਆਂ ਜ਼ਿੰਦਗੀਆਂ ਹਜ਼ਾਰਾਂ ਤੇ ਲਖਾਂ ਸਾਲ ਹੁੰਦੀਆਂ ਹਨ ਅਤੇ ਧਰਤੀ ਦੀ ਉਮਰ ਕਰੋੜਾਂ ਤੇ ਅਰਬਾਂ ਸਾਲ ਹੈ। ਸ੍ਰੀ ਗ੍ਰੰਥ ਸਾਹਿਬ ਦੀ ਬੀੜ ਨੂੰ

ਤਾਂ ਅਜੇ ਪੌਣੇ ਚਾਰ ਸੌ ਸਾਲ ਹੀ ਹੋਏ ਹਨ ਤਿਆਰ ਹੋਈ ਨੂੰ ਪਰ ਅਜ ਭੀ ਕੋਈ ਪਾਠੀ ਪੂਰੀਆਂ ਲਗ ਮਾਤਰਾਂ ਨਾਲ ਠੀਕ ਪਾਠ ਨਹੀਂ ਕਰਦਾ ਅਤੇ 'ਨਾਮ' ਦਾ ਉਚਾਰਨ ਤਾਂ ਲਗ ਭਗ ਸਭੇ ਹੀ "ਨਾਂਮ" ਕਰਕੇ ਕਰਦੇ ਹਨ ਹਾਲਾਂ ਕਿ 'ਨਾਮ' ਵਿਚ ਕੱਨੇ ਉਤੇ ਬਿੰਦੀ ਨਹੀਂ ਹੈ ਇਸ ਤਰ੍ਹਾਂ "ਨਾਨਕ" ਵਿਚ ਭੀ ਕੱਨੇ ਉਤੇ ਬਿੰਦੀ ਲਾ ਕੇ "ਨਾਂਨਕ" ਹੀ ਪਾਠ ਕੀਤਾ ਜਾਂਦਾ ਹੈ ਹਾਂ ਨਾਮਧਾਰੀਆਂ ਵਿਚ ਜਾਂ ਹੋਰ ਉਹਨਾਂ ਸੰਸਥਾਵਾਂ ਵਿਚ ਕਿ ਜਿਹੜੇ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਹਨ ਜ਼ਰੂਰ ਕੁਝ ਪਾਠੀ ਸ਼ੁਧ ਪਾਠ ਦਾ ਧਿਆਨ ਰਖਦੇ ਹਨ ਅਤੇ ਜਿਥੇ ਹਰ ਲਗਮਾਤ੍ਰ ਦਾ ਠੀਕ ਠੀਕ ਉਚਾਰਨ ਕਰਦੇ ਹਨ ਉਥੇ 'ਨ' ਅਤੇ 'ਣ' ਨੂੰ ਭੀ ਅਲੱਗ ਅਲੱਗ ਹੀ ਉਚਾਰਦੇ ਹਨ। ਮੈਂ ਆਪ ਭੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕਿਰਪਾ ਸਦਕਾ ਸ਼ੁੱਧ ਪਾਠ ਕਰਨ ਦਾ ਜਤਨ ਕਰਦਾ ਹਾਂ ਪਰ ਸੁਣਨ ਵਾਲਿਆਂ ਨੂੰ ਮੇਰਾ ਪਾਠ ਉਕਾ ਹੀ ਓਪਰਾ ਜਾਪਦਾ ਹੈ। ਜਿਹੜੀ ਬਾਣੀ ਅਜ ਹੀ ਸ਼ੁਧ ਪੜ੍ਹਨੀ ਲਗ-ਭਗ ਅਸੰਭਵ ਹੋ ਗਈ ਹੈ ਅਜ ਤੋਂ ਕਈ ਹਜ਼ਾਰ ਸਾਲ ਬਾਅਦ ਉਸ ਦਾ ਕੀ ਹਾਲ ਹੋਵੇਗਾ ? ਅਤੇ ਜਿਹੜੀ ਬਾਣੀ ਸ਼ੁਧ ਪੜ੍ਹੀ ਹੀ ਨਹੀਂ ਜਾ ਸਕੇਗੀ ਉਸ ਦੇ ਸ਼ੁਧ ਅਰਥ ਭਾਵ ਕੌਣ ਕਰੇਗਾ ?

ਐਸ ਵੇਲੇ ਭੀ ਸੰਸਾਰ ਤੇ ਕੋਈ ਅਜੇਹਾ ਸਿਖ ਨਹੀਂ ਹੈ ਜਿਹੜਾ ਗੁਰਬਾਣੀ ਦੇ ਅਰਥ ਕਰਕੇ ਇਹ ਦਾਵਾ ਕਰੇ ਕਿ ਬਾਣੀ ਰਚਨ ਵਾਲੇ ਸਤਿਗੁਰੂ ਦਾ ਆਸ਼ਾ ਅਤੇ ਭਾਵ ਬਿਲਕੁਲ ਇਹੋ ਹੀ ਸੀ ਜੋ ਮੈਂ ਅਰਥ ਕਰ ਰਿਹਾ ਹਾਂ ਅਤੇ ਇਸ ਤੋਂ ਬਿਨਾ ਹੋਰ ਕੁਝ ਨਹੀਂ ਸੀ। ਠੀਕ ਏਹੋ ਮਸਲਾ ਛੇਵੀਂ ਪਾਤਸ਼ਾਹੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਾਹਮਣੇ ਆਇਆ ਸੀ ਜਦੋਂ ਉਹ ਹਾਫਿਜ਼ਾਬਾਦ ਗਏ ਸੀ ਤਾਂ ਭਾਈ ਕਰਮ ਚੰਦ ਨੇ ਅਰਜ਼ ਕੀਤੀ ਕਿ ਗਰੀਬ ਨਿਵਾਜ਼ ਜੀ "ਜਪ" ਸਾਹਿਬ ਦੇ ਅਰਥ ਭਾਵ ਸਮਝਾਓ ਤਾਂ ਅਗੋਂ ਗੁਰੂ ਜੀ ਨੇ ਫ਼ਰਮਾਇਆ ਇਸ ਦੇ ਅਸਲੀ ਅਰਥ ਭਾਵ ਤਾਂ ਇਸ ਨੂੰ ਰਚਨ ਵਾਲਾ ਹੀ ਜਾਣਦਾ ਹੈ ਇਹ ਮੇਰੀ ਸਮਰਥਾ ਤੋਂ ਬਾਹਰ ਹੈ।

ਜਦ ਆਪ ਹੀ ਗੁਰੂ ਨਾਨਕ ਆਪਣੇ ਛੇਵੇਂ ਰੂਪ ਵਿਚ 'ਬਾਣੀ' ਦਾ ਅਰਥ ਕਰਨ ਤੋਂ ਅਸਮ੍ਰਥਾ ਪ੍ਰਗਟ ਕਰਦੇ ਹਨ ਤਾਂ ਹੋਰ ਕਿਸ ਦੀ ਤਾਕਤ ਹੈ ਕਿ ਉਹ ਇਸ ਦੇ ਅਸਲੀ ਅਰਥ ਭਾਵ ਦਾ ਗਿਆਤਾ ਹੋਣ ਦਾ ਦ੍ਹਾਵਾ ਕਰ ਸਕੇ ? ਇਸ ਵਾਸਤੇ ਸਦਾ ਹੀ ਪ੍ਰਤੱਖ ਦੇਹਧਾਰੀ ਸਤਿਗੁਰੂ ਦੀ ਲੋੜ ਹੈ ਜੋ ਸਮੇਂ ਅਨੁਸਾਰ

ਜੋ ਕਹੋ ਸਿਖ ਉਸ ਨੂੰ "ਗੁਰੂਬਾਣੀ" ਮੰਨ ਕੇ ਉਸ ਤੇ ਅਮਲ ਕਰਨ ਅਤੇ ਜਿਸ ਦੇ ਹੁਕਮ ਨੂੰ ਹੀ ਅੰਤਮ ਫੈਸਲਾ ਸਮਝਿਆ ਜਾਵੇ। ਅਜ ਗੁਰੂਬਾਣੀ ਨੂੰ ਪੜ੍ਹ ਕੇ ਕਈ **ਮਾਸ ਖਾਂਦੇ ਹਨ** ਤੇ ਕਈ **ਮਾਸ ਖਾਣਾ ਪਾਪ ਸਮਝਦੇ ਹਨ** ਤਾਂ ਇਸ ਬਾਰੇ "ਗ੍ਰੰਥ" ਗੁਰੂ ਆਪਣਾ ਕੀ ਫੈਸਲਾ ਦੇ ਸਕਦਾ ਹੈ ? ਜਾਂ ਦੇਂਦਾ ਹੈ ? ਇਸੇ ਤਰ੍ਹਾਂ ਹੋਰ ਅਨੇਕ ਮਸਲੇ ਹਨ ਕਿ ਜੋ ਕੇਵਲ ਪ੍ਰਤੱਖ ਦੇਹਧਾਰੀ ਸਤਿਗੁਰੂ ਦੀ ਲੋੜ ਨੂੰ ਸਿਧ ਕਰਦੇ ਹਨ ਅਤੇ ਜੋ ਨਾ ਤਾਂ "ਗ੍ਰੰਥ" ਅਤੇ ਨਾ ਹੀ "ਪੰਥ" ਗੁਰੂ ਹਲ ਕਰ ਸਕਦਾ ਹੈ ਅਤੇ ਜੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਅਧੀਨ ਇਤਹਾਸਕ ਗੁਰਦਵਾਰੇ ਵਿਚ ਕੋਈ ਅਖੰਡ ਪਾਠੀ ਸ਼ਰਾਬ ਪੀਕੇ ਉਤੇ ਉਲਟੀਆਂ ਕਰ ਦੇਵੇ ਤਾਂ ਐਸੇ ਦੋਸ਼ੀ ਨੂੰ "ਗ੍ਰੰਥ" ਗੁਰੂ ਕੀ ਡੰਨ ਦੇ ਸਕਦਾ ਹੈ ? ਅਜੇਹੇ ਸਭ ਮਸਲੇ ਤਾਂ ਪ੍ਰਤੱਖ ਦੇਹਧਾਰੀ ਸਤਿਗੁਰੂ ਹੀ ਹਲ ਕਰ ਸਕਦਾ ਹੈ ਹੋਰ ਕੋਈ ਨਹੀਂ।

ਡਾਕਟਰ ਗੰਡਾ ਸਿੰਘ ਜੀ ਨੇ ਸਿਖ ਰੀਵੀਊ ਪੰਨਾ ੨੨ ਤੇ Appendix XIV (c) ਵਿਚ ਗੁਰਮਤ ਮਾਰਤੰਡ, ਭਾਈ ਕਾਹਨ ਸਿੰਘ ਨਾਭਾ, ਭਾਗ ਪਹਿਲਾ ੧੯੬੨ ਦੇ ਹਵਾਲੇ ਦਵਾਰਾ ਲਿਖਿਆ ਹੈ :—

"ਬਹੁਤ ਲੋਕ ਇਹ ਪ੍ਰਸ਼ਨ ਕਰਦੇ ਹਨ ਕਿ ਉਹ ਕਿਹੜੀ ਬੀੜ ਹੈ ਜਿਸ ਨੂੰ ਦਸਮੇਸ਼ ਨੇ ਅਬਚਲ ਨਗਰ ਗੁਰਤਾ ਦਿਤੀ ਸੀ ? ਅਸੀਂ ਮੰਨਦੇ ਹਾਂ ਕਿ ਇਹ ਉਹ ਬੀੜ ਸੀ ਜੋ ਦਸਮ ਸਤਿਗੁਰੂ ਨੇ ਨੌਂਵੇਂ ਸਤਿਗੁਰੂ ਦੀ ਬਾਣੀ ਸ਼ਾਮਲ ਕਰਕੇ ਦਮਦਮੇ ਦੇ ਮਕਾਮ ਤਿਆਰ ਕਰਵਾਈ ਸੀ, ਅਰ **ਜੋ ਵਡੇ ਘਲੂ ਘਾਰੇ ਵਿਚ ਪੰਥ ਦੇ ਹਥੋਂ ਜਾਂਦੀ ਰਹੀ** ਅਤੇ ਜਿਸ ਦੀਆਂ ਕਾਪੀਆਂ ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਪਹਿਲਾਂ ਹੀ ਕਈ ਕਰਵਾ ਲਈਆਂ ਸਨ। ਪਰ ਜੇ ਕੋਈ ਭੀ ਬੀੜ ਦਸਮੇਸ਼ ਦੇ ਜੋਤੀ ਜੋਤ ਸਮਾਉਣ ਵੇਲੇ ਉਪਸਥਿਤ ਨਹੀਂ ਸੀ ਤਦ ਕੀ ਗੁਰਤਾ ਅਰਪਨ ਵਿਚ ਕੋਈ ਦਿੱਕਤ ਹੋ ਸਕਦੀ ਸੀ ? ਕੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਜੋਤੀ ਜੋਤਿ ਸਮਾਉਣ ਸਮੇਂ ਗੁਰੂ ਤੇਗ ਬਹਾਦੁਰ ਸਾਹਿਬ ਦਿੱਲੀ ਮੌਜੂਦ ਸਨ ? ਧਿਆਨ ਅਤੇ ਵਾਕ ਦਵਾਰਾ ਗੁਰੂਤਾ ਅਰਪੀ ਜਾ ਸਕਦੀ ਹੈ......(ਪੰਨਾ ੪੧੫)"

ਸਚਾਈ ਤਾਂ ਇਹ ਹੈ ਕਿ ਅਬਚਲ ਨਗਰ ਵਿਖੇ ਗੁਰੂ ਜੀ ਦੇ ਪਾਸ ਕੋਈ ਭੀ ਬੀੜ ਨਹੀਂ ਸੀ ਅਤੇ ਮੈਂ ਪੂਰੇ ਵਿਸ਼ਵਾਸ ਨਾਲ ਇਹ ਆਖ ਸਕਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਦੇ ਮੁਕਾਮ ਤੇ ਕੋਈ ਭੀ ਬੀੜ ਤਿਆਰ ਨਹੀਂ ਸੀ

ਕਰਵਾਈ ਅਤੇ ਜਿਹੜੀ ਬੀੜ ਤਿਆਰ ਕਰਵਾਈ ਬਾਰੇ ਪ੍ਰਾਪੇਗੰਡਾ ਕੀਤਾ ਜਾਂਦਾ ਹੈ ਉਸ ਨੂੰ ਭੀ ਇਹ ਕਹਿ ਕੇ ਕਿ ਵਡੇ ਘਲੂ ਘਾਰੇ ਵਿਚ ਪੰਥ ਦੇ ਹਥੋਂ ਜਾਂਦੀ ਰਹੀ ਇਕ ਪਰਕਾਰ ਦਾ ਫੁਲਸਟਾਪ ਲਾ ਦੇਣ ਦਾ ਜਤਨ ਕੀਤਾ ਜਾਂਦਾ ਹੈ ਤਾਂ ਕਿ ਇਸ ਤੇ ਅਗੋਂ ਬਹਿਸ ਨਾ ਚਲੇ। ਇਸ ਤੋਂ ਬਾਅਦ ਸਵਾਲ ਉਠਦਾ ਹੈ ਕਿ ਓਹ ਦਸ ਗੁਰਾਂ ਦੀ 'ਪ੍ਰਗਟ ਦੇਹ' ਨਾਂਦੇੜ ਤੋਂ ਵਡੇ ਘਲੂ ਘਾਰੇ ਤਕ ਆਈ ਕਿਸ ਤਰ੍ਹਾਂ, ਕਿਥੇ ਕਿਥੇ ਬਰਾਜਮਾਨ ਹੋਈ ? ਅਤੇ ਇਸ ਦੌਰਾਨ ਇਸ 'ਦਸ ਗੁਰਾਂ ਦੀ ਦੇਹ' ਨੇ ਕਿਥੇ ਕਿਥੇ ਚਰਨ ਪਾਏ ? ਉਥੇ ਕਿਹੜੇ ਕਿਹੜੇ ਗੁਰਦਵਾਰੇ ਬਣੇ ਹਨ ? ਬਾਕੀ ਰਹੀ ਗੱਲ ਕਿ ਬਾਬਾ ਦੀਪ ਸਿੰਘ ਨੇ ਉਸ ਤੋਂ ਪਹਿਲਾਂ ਉਸ ਦੀਆਂ ਕਈ ਕਾਪੀਆਂ ਕਰਵਾ ਲਈਆਂ ਸਨ। ਕਿੰਨੀਆਂ ਕਾਪੀਆਂ ਕਰਵਾਈਆਂ ਅਤੇ ਉਹ ਕਿਥੇ ਕਿਥੇ ਸਨ ? ਇਸ ਦਾ ਕੋਈ ਥਹੁ ਪਤਾ ਨਹੀਂ ਦਿਤਾ ਗਿਆ ਅਤੇ ਕਾਪੀ ਕਰਨ ਵਾਲੇ ਕੋਲੋਂ ਉਕਾਈਆਂ ਅਤੇ ਅਸ਼ੁਧੀਆਂ ਦਾ ਹੋ ਜਾਣਾ ਕੋਈ ਅਸੁਭਾਵਕ ਨਹੀਂ ਹੈ। ਫਿਰ ਇਹ ਸਵਾਲ ਉਠਦਾ ਹੈ ਕਿ ਅਜ ਕਲ ਪਰਚਲਤ ਬੀੜ ਨੂੰ ਕਿਸ ਕਾਪੀ ਨਾਲ ਸੋਧਿਆ ਜਾਵੇ ? ਹੋਰ ਕਿਸੇ ਪਰਕਾਰ ਦੀ ਅਸ਼ੁਧੀ ਦਾ ਕੋਈ ਜ਼ਿਕਰ ਨਾ ਕਰਕੇ ਭੀ ਇਹ ਤੇ ਆਖਣਾ ਹੀ ਪਵੇਗਾ ਕਿ ਪਰਚਲਤ ਬੀੜ ਵਿਚ ਅਸ਼ੁਧੀ ਹੈ ਜਿਸ ਨੂੰ ਅਜੇ ਸੁਧ ਕਰਨਾ ਬਾਕੀ ਹੈ, ਜਿਵੇਂ ਕਿ ਗਉੜੀ ਦੀ ਵਾਰ ਮ: ਪ: ਦੀ ਸਮਾਪਤੀ ਵਿਚ ਹੁਣ ਵੀ "ਸੁਧ ਕੀਚੇ" ਲਿਖਿਆ ਹੋਇਆ ਹੈ। ਜਿਸ ਦਾ ਅਰਥ ਗਿਆਨੀ ਬਿਸ਼ਨ ਸਿੰਘ ਜੀ ਨੇ ਆਪਣੇ ਟੀਕੇ ਟਿਪਣੀ ਵਿਚ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਇਹ ਇਸ਼ਾਰਾ ਕੀਤਾ ਹੈ ਕਿ ਇਸ ਵਾਰ ਨੂੰ ਚੰਗੀ ਤਰ੍ਹਾਂ ਫੇਰ ਮੁੜਕੇ ਪੜ੍ਹਕੇ ਸੁਧ ਕਰ ਲਓ ਕਿ ਕੋਈ ਅੱਖਰ ਵੱਧ ਘੱਟ ਤਾਂ ਨਹੀਂ ਲਿਖਿਆ ਗਿਆ ? ਇਸ ਅਰਥ ਅਨੁਸਾਰ ਇਥੇ ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਭਾ: ਗੁਰਦਾਸ ਜੀ ਨੇ ਇਹ ਵਾਰ ਪੜ੍ਹਕੇ ਚੰਗੀ ਤਰ੍ਹਾਂ ਸੁਧ ਨਹੀਂ ਸੀ ਕੀਤੀ ? ਅਗਰ ਕੀਤੀ ਸੀ ਤਾਂ ਇਥੇ 'ਸੁਧ ਕੀਚੇ' ਕਿਉਂ ਲਿਖਿਆ ਰਹਿ ਗਿਆ ? ਜੇਕਰ ਸੁਧ ਨਹੀਂ ਸੀ ਕੀਤੀ ਤਾਂ ਹੁਣ ਅਜ ਕਲ੍ਹ ਕੌਣ ਸ੍ਰੀ ਗੁਰੂ ਸਾਹਿਬ ਤੋਂ ਬਿਨਾ ਸੁਧ ਕਰ ਸਕੇਗਾ ? ਤਾਂ ਤੇ ਸੁਧ ਕਰਨ ਵਾਲੀ ਵਾਰ ਦੇ ਵਿਚ ਹੁੰਦਿਆਂ ਗੁਰਿਆਈ ਕਿਵੇਂ ਸ੍ਰੀ ਦਸਮੇਸ਼ ਜੀ ਦੇ ਸਕਦੇ ਸੀ ? ਅਤੇ ਜੇ ਸ੍ਰੀ ਦਸਮੇਸ਼ ਜੀ ਨੇ ਆਪਣੇ ਅਨੁਭਵ ਨਾਲ ਸਾਰੀ ਗੁਰੂ ਅਰਜਨ ਦੇਵ ਜੀ ਦੀ ਬੱਧੀ ਬੀੜ ਦੀ ਬਾਣੀ ਉਚਾਰਨ ਕੀਤੀ ਤਾਂ ਉਸ ਵਕਤ

ਸ੍ਰੀ ਦਸਮੇਸ਼ ਜੀ ਆਪਣੀ ਰਚੀ ਬੀੜ (ਦਮਦਮੀ) ਵਿਚ ਇਹ "ਸੁਧ ਕੀਚੈ" ਪਾਠ ਕਿਵੇਂ ਲਿਖ ਸਕਦੇ ਸਨ ? ਕਿਉਂਕਿ ਉਨ੍ਹਾਂ ਨੇ ਇਸ ਵਾਰ ਨੂੰ "ਸੁਧ ਕੀਚੈ" ਲਿਖਿਆ ਵੇਖ ਕੇ ਚੰਗੀ ਤਰ੍ਹਾਂ ਪੜ੍ਹਕੇ ਸੋਧ ਲਿਆ ਹੋਵੇਗਾ, ਜੇਕਰ ਨਹੀਂ ਸੋਧਿਆ ਤਾਂ ਫਿਰ ਉਹੋ ਪ੍ਰਸ਼ਨ ਕਿ ਹੁਣ ਕੌਣ ਸੋਧ ਸਕਦਾ ਹੈ ?

ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿਘ ਜੀ ਨੇ ਕਿਸੇ ਭੀ "ਬੀੜ" ਨੂੰ ਗੁਰਿਆਈ ਨਹੀਂ ਦਿਤੀ ਅਤੇ ਅਬਚਲ ਨਗਰ ਵਿਚ ਜਦ ਉਨ੍ਹਾਂ ਦੇ ਪਾਸ ਕੋਈ ਬੀੜ ਹੈ ਹੀ ਨਹੀਂ ਸੀ ਤਾਂ "ਪੰਜ ਪੈਸੇ ਤੇ ਨਰੀਏਲ" ਜਾਂ "ਤਿਲਕ" ਲਾ ਕੇ ਗੁਰ ਗੱਦੀ ਦੇਣਾ ਆਦਿਕ ਸਾਰੇ ਹੀ ਪਰਮਾਣ ਮਨ ਘੜਤ ਹਨ ਇਹਨਾਂ ਵਿਚ ਉਕਾ ਹੀ ਕੋਈ ਸਚਾਈ ਨਹੀਂ । ਅਤੇ ਦਮਦਮੀ ਬੀੜ ਦੀ ਪਰਸਿਧੀ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਸੰਨ ੧੮੬੦ ਈਸਵੀ ਜਾਂ ਬਿਕਰਮੀ ਸੰਮਤ ੧੯੧੬-੧੭ ਜਾਂ ਸਤਿਗੁਰੂ ਰਾਮ ਸਿੰਘ ਜੀ ਦੇ ਪਰਚਾਰ ਅਰੰਭ ਕਰਨ ਤੋਂ ਤਿੰਨ ਸਾਲ ਬਾਦ ਤਕ ਵੀ ਕਿਸੇ ਨੂੰ ਇਹ ਪਤਾ ਨਹੀਂ ਸੀ ਕਿ ਪੰਥ ਵਿਚ ਦਮਦਮੀ ਬੀੜ ਕਿਸੇ ਪ੍ਰਕਾਰ ਭੀ ਕੋਈ ਵਿਸ਼ੇਸ਼ ਦਰਜਾ ਰਖਦੀ ਹੈ ।

ਸ੍ਰੀਮਾਨ ਪੰਡਤ ਨਰੈਣ ਸਿੰਘ ਜੀ ਗਿਆਨੀ ਅਪਨੇ ਲਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੀ ਭੂਮਿਕਾ ਸਫ਼ਾ (ਜ) ਵਿਚ ਲਿਖਦੇ ਹਨ ਕਿ "ਸੰਮਤ ੧੯੧੬-੧੭ ਬਿਕਰਮੀ ਵਿਚ ਕੋਹਿ-ਨੂਰ ਯੰਤ੍ਰਾਲਯ, ਲਾਹੌਰ ਦਰਵਾਜ਼ਾ ਸ਼ੇਰਾਂ ਦੇ ਮਾਲਕ ਲਾਲਾ ਹਰਸੁਖ ਰਾਏ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛਾਪਣ ਦੀ ਸਲਾਹ ਕੀਤੀ, ਉਨ੍ਹਾਂ ਨੇ ਸ੍ਰੀ ਅਕਾਲ ਤਖਤ ਜੀ ਆਣਕੇ ਪੰਥ ਪਾਸ ਬੇਨਤੀ ਕੀਤੀ .....ਪੰਥ ਦਾਸ ਨੂੰ ਹੁਕਮ ਦੇਵੇ ਜੋ ਕੇਹੜੀ ਬੀੜ ਛਾਪੀ ਜਾਵੇ......ਉਸ ਵੇਲੇ ਪੰਥ ਵਿਚ ਏਸ ਗੱਲ ਤੇ ਵਿਚਾਰ ਹੋਈ ਪਰ ਅੰਤ ਫੈਸਲਾ ਇਹ ਹੋਇਆ ਜੋ ਤਿੰਨਾਂ ਬੀੜਾਂ ਦੇ ਨਾਮ ਵਖੋ ਵਖਰੇ ਕਾਗਤਾਂ ਤੇ ਲਿਖ ਕੇ ਸਰੋਵਰ ਵਿਚ ਪਾ ਦਿਉ, ਜੇਹੜਾ ਕਾਗਤ ਤਰ ਆਵੇ ਉਸ ਬੀੜ ਨੂੰ ਛਾਪ ਦਿਤਾ ਜਾਵੇ । ......" ਇਸ ਲੇਖ ਵਿਚੋਂ ਸਾਬਤ ਹੁੰਦਾ ਹੈ ਕਿ ਸੰਮਤ ੧੯੧੬ ਤਕ ਪੰਥ ਵਿਚ ਇਸ ਗੱਲ ਦਾ ਪਤਾ ਹੀ ਕੋਈ ਨਹੀਂ ਸੀ ਕਿ ਸ੍ਰੀ ਦਸ਼ਮੇਸ਼ ਜੀ ਨੇ ਗੁਰਿਆਈ ਦਮਦਮੀ ਬੀੜ ਨੂੰ ਦਿਤੀ ਹੋਈ ਹੈ ਤਾਂ ਜੋ ਨਿਰਸੰਦੇਹ ਓਹੋ ਹੀ ਛਾਪ ਦਿਤੀ ਜਾਂਦੀ । ਪ੍ਰੰਤੂ ਤਿੰਨਾਂ ਬੀੜਾਂ ਦੇ ਨਾਮ ਕਾਗਤਾਂ ਪਰ ਲਿਖ ਕੇ ਸਰੋਵਰ ਵਿਚ ਪਾਏ ਤੇ ਦਮਦਮੀ ਵਾਲਾ ਕਾਗਤ ਤਰਿਆ ਤਾਂ ਨਿਸਚੇ ਕੀਤਾ ਕਿ ਦਮਦਮੀ ਬੀੜ ਨੂੰ ਹੀ ਛਾਪਿਆ ਜਾਵੇ ।"

ਉਪਰਲੇ ਹਵਾਲੇ ਤੋਂ ਭੀ ਅਤੇ ਮੇਰੀ ਹੋਰ ਖੋਜ ਦੇ ਅਧਾਰ ਤੋਂ ਭੀ ਮੇਰੇ ਇਸ ਵਿਚਾਰ ਦੀ ਪੁਸ਼ਟੀ ਹੋ ਜਾਂਦੀ ਹੈ ਕਿ "ਗ੍ਰੰਥ ਗੁਰੂ" ਦੇ ਸਿਧਾਂਤ ਦੀ ਘਾੜਤ ਸੰਨ ੧੮੬੦ ਈਸਵੀ ਤੋਂ ਬਾਦ ਹੀ ਘੜੀ ਗਈ ਸੀ ਤੇ ਇਸ ਦਾ ਪਰਚਾਰ ੧੮੭੩ ਸੰਨ ਵਿਚ ਸਿੰਘ ਸਭਾ ਦੀ ਅਸਥਾਪਨਾ ਉਪ੍ਰੰਤ ਹੀ ਜ਼ੋਰ ਨਾਲ ਕੀਤਾ ਗਿਆ ਸੀ। ਇਹੋ ਹੀ ਸਮਾ ਹੈ ਜਦੋਂ ਸਿਖ ਇਤਹਾਸ ਨੂੰ ਵਿਗਾੜਨ ਦਾ ਪੂਰਾ ਪੂਰਾ ਜਤਨ ਕੀਤਾ ਗਿਆ ਸੀ। ਅਤੇ ਲੋੜ ਅਨੁਸਾਰ ਵਾਧੇ ਘਾਟੇ ਜਾਂ ਮਨ ਘੜਤ ਦੋਹਰੇ ਇਤਹਾਸ ਵਿਚ ਦਾਖਲ ਕੀਤੇ ਗਏ ਅਤੇ ਇਹ ਆਖੇਪਕਾਰੀ ਏਨੀ ਦਲੇਰੀ ਨਾਲ ਕੀਤੀ ਗਈ ਕਿ ਏਹਨਾਂ ਮਨ ਘੜਤ ਦੋਹਰਿਆਂ ਨੂੰ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖਣ ਤੋਂ ਭੀ ਸੰਕੋਚ ਨਹੀਂ ਕੀਤਾ। ਦਸਮ ਗ੍ਰੰਥ ਵਿਚ ਸ੍ਰੀ ਦਸਮੇਸ਼ ਦੀ ਬਾਣੀ ਦਾ ਸੰਕਲਨ ਕਰਨ ਵਾਲਾ ਕਦੀ ਭੀ ਏਹਨਾਂ ਦੋਹਰਿਆਂ ਨੂੰ ਸ੍ਰੀ ਦਸਮ ਗ੍ਰੰਥ ਵਿਚ ਦਰਜ ਕਰਨ ਤੋਂ ਨਾ ਚੁਕਦਾ ਜੇ ਉਸ ਵਕਤ ਇਹਨਾਂ ਦੋਹਰਿਆਂ ਦਾ ਸੰਸਾਰ ਵਿਚ ਕਿਤੇ ਭੀ ਕੋਈ ਵਜੂਦ ਹੁੰਦਾ। ਕਿਉਂਕਿ ਸਦਾ ਤੋਂ ਚਲੀ ਆ ਰਹੀ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਇਕ ਦਮ ਬਦਲ ਦੇਣਾ ਕੋਈ ਸਾਧਾਰਨ ਜੇਹਾ ਪਰਿਵਰਤਨ ਤੇ ਹੈ ਨਹੀਂ ਕਿ ਇਸ ਵਲੋਂ ਕਿਸੇ ਤਰਾਂ ਭੀ ਲਾਪਰਵਾਹੀ ਕੀਤੀ ਜਾ ਸਕਦੀ ਹੁੰਦੀ ਅਤੇ ਗੁਰੂ ਗੋਬਿੰਦ ਸਿੰਘ ਜੀ ਵਰਗੀ ਸਰਬ ਗੁਣ ਸੰਪੰਨ ਹਸਤੀ ਤੋਂ ਭੀ ਇਹ ਕਿਵੇਂ ਆਸ ਕੀਤੀ ਜਾ ਸਕਦੀ ਹੈ ਕਿ ਉਹ ਅਜੇਹੇ ਵਡੇ ਪਰਿਵਰਤਨ ਨੂੰ ਪੰਥ ਵਿਚ ਸਪਸ਼ਟ ਹੁਕਮ ਰਾਹੀਂ ਪਰਚਾਰ ਨਾ ਕਰਦੇ ? ਅਤੇ "ਗ੍ਰੰਥ" ਤੇ "ਪੰਥ" ਨੂੰ ਗੁਰੂ ਸਿਧ ਕਰਨ ਵਾਸਤੇ ਡਾਕਟਰ ਗੰਡਾ ਸਿੰਘ ਵਰਗੇ ਵਿਦਵਾਨਾਂ ਨੂੰ ਭੀ "ਸ੍ਰੀ ਗੁਰ ਸੋਭਾ" ਵਿਚੋਂ "ਉਚਰੀ ਬਾਨੀ ਪਦ ਨਿਰਬਾਨੀ" ਦਾ ਅਰਥ "ਗ੍ਰੰਥ" ਗੁਰੂ ਅਤੇ "ਆਦਿ ਅੰਤ ਹੀ ਹੋਤ ਹੈ ਖਾਲਸ ਮੈਂ ਪਰਗਾਸ' ਦਾ ਅਰਥ "ਪੰਥ" ਗੁਰੂ ਕਰਨ ਵਾਸਤੇ ਏਧਰ ਉਧਰ ਹਥ ਪੈਰ ਨਾ ਮਾਰਨੇ ਪੈਂਦੇ। ਪਰ ਸਚਾਈ ਤਾਂ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਦੀ ਭੀ ਸ੍ਰੀ "ਗ੍ਰੰਥ" ਨੂੰ ਗੁਰਿਆਈ ਨਹੀਂ ਦਿਤੀ ਅਤੇ ਜੇਹੜੇ ਦੋਹਰੇ ਉਹਨਾਂ ਦੇ ਸ੍ਰੀ ਮੁਖਵਾਕ ਆਖੇ ਜਾਂਦੇ ਹਨ ਉਹਨਾਂ ਵਿਚ ਹੀ ਇਤਨਾ ਜ਼ਿਆਦਾ ਅੰਤਰ ਹੈ ਕਿ ਸਪਸ਼ਟ ਹੀ ਸਿਧ ਹੋ ਜਾਂਦਾ ਹੈ ਕਿ ਜੇ ਇਹ ਗੁਰ-ਬਾਣੀ ਹੁੰਦੀ ਤਾਂ ਇਸ ਵਿਚ ਇਹ ਫਰਕ ਕਦੇ ਵੀ ਨ ਪੈਂਦਾ।

੧. ਮੁਨਸ਼ੀ ਸੰਤ ਸਿੰਘ ਨੂੰ ਡਾਕਟਰ ਸਾਹਿਬ **"Sikh Reviw"** ਦੇ ਪੰਨਾ ੨੨ ਤੇ **"Most Reliable Authority"** ਮੰਨ ਕੇ ਉਹਨਾਂ ਦਾ ਹਵਾਲਾ ਦੇਂਦੇ

ਹਨ ਅਤੇ ਮੁਨਸ਼ੀ ਜੀ ਲਿਖਦੇ ਹਨ ਕਿ, "ਤਬ ਗੁਰੂ ਸਾਹਿਬ ਨੇ......ਯਿਹ ਦੋਹਰਾ ਫ਼ਰਮਾਇਆ :—

ਦੋਹਰਾ

ਗੁਰੂ ਗ੍ਰੰਥ ਜੀ ਮਾਨਿਯੋ ਪ੍ਰਗਟ ਗੁਰੂ ਕੀ ਦੇਹ ।
ਜੋ ਸਿਖ ਮੁਹਿ ਮਿਲਬੋ ਚਹੇ ਖੋਜ ਇਸੀ ਮੇ ਲੇਹ ॥ ੨ ॥"

੨, Appendix XII (a) ਵਿਚ ਗਿਆਨੀ ਗਿਆਨ ਸਿੰਘ ਜੀ ਦਾ ਹਵਾਲਾ ਦੇਂਦੇ ਹਨ :—

"ਤਥਾਹੀ ਸ੍ਰੀ ਮੁਖਵਾਕ ਪਾਤਸ਼ਾਹੀ ੧੦

ਦੋਹਰਾ

ਗੁਰੂ ਗ੍ਰੰਥ ਜੂ ਮਾਨੀਓ ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ ॥"

੩. ਆਮ ਪ੍ਰਚਲਤ ਦੋਹਰਾ :—

"ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਦੀ ਦੇਹ ।
ਜਾਂ ਕਾ ਹਿਰਦਾ ਸ਼ੁਧ ਹੈ ਖੋਜ ਸ਼ਬਦ ਮੇ ਲੇਹ ॥"

ਪਾਠਕ ਚੰਗੀ ਤਰ੍ਹਾਂ ਸਮਝ ਸਕਦੇ ਹਨ ਕਿ ਜੇ ਕਦੀ ਇਹ ਸਚਮੁਚ ਹੀ ਸ੍ਰੀ ਮੁਖਵਾਕ ਹੁੰਦਾ ਤਾਂ ਇਹਨਾਂ ਵਿਚ ਇਤਨਾ ਫ਼ਰਕ ਕਦੀ ਭੀ ਨਾ ਹੁੰਦਾ ।

"ਜੋ ਸਿਖ ਮੋਹਿ ਮਿਲਬੋ ਚਾਹੇ ਖੋਜ ਇਸੀ ਮੇ ਲੇਹ ।"
"ਜੋ ਪ੍ਰਭ ਕੋ ਮਿਲਬੋ ਚਹੇ ਖੋਜ ਸ਼ਬਦ ਮੈ ਲੇਹ ।"
"ਜਾਂ ਕਾ ਹਿਰਦਾ ਸ਼ੁਧ ਹੈ ਖੋਜ ਸ਼ਬਦ ਮੇ ਲੇਹ ।"

ਚੂੰਕਿ ਇਹ ਦੋਹਰੇ ਮਨ ਘੜਤ ਹਨ ਅਤੇ ਇਹ ਗੁਰਬਾਣੀ ਬਿਲਕੁਲ ਨਹੀਂ ਹਨ ਇਸੇ ਵਾਸਤੇ ਹੀ ਇਹਨਾਂ ਨੂੰ ਸ੍ਰੀ ਦਸਮ ਗ੍ਰੰਥ ਵਿਚ ਕੋਈ ਅਸਥਾਨ ਪ੍ਰਾਪਤ ਨਹੀਂ ਹੋਇਆ ਅਤੇ ਜਿਹੜੇ ਇਹਨਾਂ ਨੂੰ ਸ੍ਰੀ ਮੁਖ਼ਵਾਕ ਆਖਦੇ ਹਨ ਜਾਂ ਆਖ ਕੇ ਪਰਚਾਰ ਕਰਦੇ ਹਨ ਉਹ ਸ੍ਰੀ ਦਸਮੇਸ਼ ਜੀ ਦੀ ਦਰਗਾਹ ਵਿਚ ਜ਼ਰੂਰ ਜਵਾਬ-ਦੇਹ ਹੋਣਗੇ ।

## ਤਸਵੀਰ ਜ਼ਬਤ ਹੋ ਗਈ

ਡਾਕਟਰ ਗੰਡਾ ਸਿੰਘ ਜੀ **Appendix XV** ਵਿਚ 'ਅਸਲੀ ਕੌਮੀ ਦਰਦ' ਅੰਮ੍ਰਿਤਸਰ ੧੮ ਫਰਵਰੀ ੧੯੨੮ ਦਾ ਹਵਾਲਾ ਦੇਂਦੇ ਹਨ :—

"ਤਸਵੀਰ ਜ਼ਬਤ ਹੋ ਗਈ :—ਗਵਰਨਰ ਪੰਜਾਬ ਦਾ ਇਜਲਾਸ ਕੌਂਸਲ ਨੇ ਇਕ ਰੰਗੀਨ ਤਸਵੀਰ ਦੀ ਹਰ ਕਾਪੀ ਨੂੰ ਬਹਕ ਬਾਦਸ਼ਾਹ ਸਲਾਮਤ ਜ਼ਬਤ ਕਰਨ ਦਾ ਹੁਕਮ ਦਿਤਾ ਹੈ। ਇਸ ਤਸਵੀਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਕੂਕਿਆਂ ਦੇ ਗੁਰੂ ਬਾਲਕ ਸਿੰਘ ਨੂੰ ਗੱਦੀ ਦਿੰਦੇ ਵਿਖਾਇਆ ਹੈ, ਇਹ ਤਸਵੀਰ ਐਫ. ਡਬਲਯੂ. ਪ੍ਰੈਸ ਰਾਮ ਗਲੀ ਲਾਹੌਰ ਵਿਚ ਛਪੀ ਹੈ, ਇਸ ਤਸਵੀਰ ਦੀਆਂ ਨਕਲਾਂ ਜਿਥੇ ਭੀ ਛਪਣ ਜ਼ਬਤ ਕਰਾਰ ਦਿਤੀਆਂ ਗਈਆਂ ਹਨ, ਕਿਉਂਕਿ ਇਹ ਦਫ਼ਾ ੨੯੫ ੳ ਹਿੰਦ ਡੰਡਾਵਲੀ ਅਨੁਸਾਰ ਸਜ਼ਾਯੋਗ ਹਨ।"

ਕੂਕਿਆਂ ਬਾਰੇ ਅੰਗਰੇਜ਼ ਸਰਕਾਰ ਨੇ ਜੋ ਧਾਰਨਾ ਕਾਇਮ ਕੀਤੀ ਹੋਈ ਸੀ ਉਸ ਵਿਚ ਇਕ ਇਹ ਭੀ ਸੀ ਕਿ "ਕੂਕਾ ਅੰਗਰੇਜ਼ ਦਾ ਵਫ਼ਾਦਾਰ ਨਹੀਂ ਹੋ ਸਕਦਾ" ਭਾਵੇਂ ਉਹ ਇਹ ਭੀ ਮੰਨਦੇ ਸਨ ਕਿ "ਕੂਕਾ ਝੂਠ ਨਹੀਂ ਬੋਲਦਾ" "ਕੂਕਾ ਸ਼ਰਾਬ ਨਹੀਂ ਪੀਂਦਾ" ਪਰ ਉਹਨਾਂ ਨੂੰ ਕੂਕਿਆਂ ਦਾ ਵਫ਼ਾਦਾਰ ਨਾ ਹੋਣਾ ਏਨਾ ਰੜਕਦਾ ਸੀ ਕਿ ਉਹ ਇਹਨਾਂ ਨੂੰ ਤੰਗ ਕਰਨ ਵਾਸਤੇ ਹਮੇਸ਼ਾ ਬਹਾਨੇ ਦੀ ਤਲਾਸ਼ ਵਿਚ ਰਹਿੰਦੇ ਸਨ ਅਤੇ ਛਟੀਆਂ ਛੋਟੀਆਂ ਗੱਲਾਂ ਦੇ ਬਦਲੇ ਅੰਗਰੇਜ਼ ਨੇ ਕਈਆਂ ਨਾਮਧਾਰੀਆਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ। ਉਹਨਾਂ ਵਾਸਤੇ ਕੂਕਿਆਂ ਦੀ ਇਕ ਤਸਵੀਰ ਨੂੰ ਜ਼ਬਤ ਕਰ ਲੈਣਾ ਕੋਈ ਔਖਾ ਨਹੀਂ ਸੀ ਅਤੇ ਉਹ ਭੀ ਕਿਸੇ ਉਸ "ਫ਼ਰੀਕ" ਵਲੋਂ ਦਰਖ਼ਾਸਤ ਪੇਸ਼ ਹੋਣ ਤੇ ਕਿ ਜੋ 'ਫ਼ਰੀਕ' ਅੰਗਰੇਜ਼ ਦਾ **ਅਜ਼ਮਾਇਆ ਹੋਇਆ ਵਫ਼ਾਦਾਰ ਸੀ** ਅਤੇ ਜੋ ਸਰਕਾਰ ਨਾਲ ਅਪਨਾ ਤਅਲਕ ਇਹੋ ਹੀ ਸਮਝਦਾ ਸੀ ਕਿ **"ਜਿਵੇਂ ਮੰਦਰ ਉਸਾਰਣ ਨਾਲ ਇਟਾਂ ਤੇ ਚੂਨੇ ਦਾ"** ਤੇ ਜਾਂ **'ਦੇਹ ਦਾ ਲਹੂ ਤੇ ਮਾਸ ਨਾਲ'**। ਭਾਵ ਇਹ ਕਿ ਜਿਸ ਫ਼ਰੀਕ ਦੀ ਰਾਜਨੀਤੀ ਅਤੇ ਧਰਮਨੀਤੀ ਦੋਹਾਂ ਵਿਚ ਹੀ ਅੰਗਰੇਜ ਦੀ ਪਾਲਿਸੀ ਤਾਣੇ ਪੇਟੇ ਵਾਂਗੂ ਰਚੀ ਹੋਈ ਸੀ। ਇਹ ਤਸਵੀਰ ਜ਼ਬਤ ਭੀ ਉਸ ਸ਼ਹਿਨਸ਼ਾਹ ਦੇ ਹਕ ਵਿਚ ਹੋਈ ਸੀ ਜਿਸ ਨੂੰ ਸਿੰਘ ਸਭੀਏ ਵੀਰ ਵਾਹਿਗੁਰੂ ਦਾ ਨਾਇਬ ਮੰਨਦੇ ਸਨ।

ਠੀਕ ਹੈ ਕਿ ਤਸਵੀਰ ਜ਼ਬਤ ਹੋ ਗਈ ਪਰ ਇਸ ਨਾਲ ਨਾਮਧਾਰੀਆਂ ਦੇ ਵਿਸ਼ਵਾਸ ਵਿਚ ਇਕ ਰੱਤੀ ਭਰ ਦਾ ਭੀ ਫ਼ਰਕ ਨਹੀਂ ਆਇਆ ਅਤੇ ਨਾ ਹੀ ਆ ਸਕਦਾ ਹੈ। ਇਸ ਨਾਲ 'ਗ੍ਰੰਥ ਗੁਰੂ' ਦੇ ਸਿਧਾਂਤ ਵਾਲਿਆਂ ਨੂੰ ਭੀ ਕੋਈ ਫ਼ਾਇਦਾ ਪਹੁੰਚਦਾ ਹੋਵੇ ਅਜਿਹੀ ਕੋਈ ਗੱਲ ਜਾਪਦੀ ਨਹੀਂ।

## ਇਕ ਹੋਰ ਤਸਵੀਰ

ਇਕ ਤਸਵੀਰ ਹੋਰ ਹੈ ਜੋ ਅਕਸਰ ਸਿਖਾਂ ਦੇ ਘਰਾਂ ਵਿਚ ਲਟਕੀ ਹੋਈ ਵੇਖੀ ਦੀ ਹੈ ਅਤੇ ਜਿਸ ਦੀ ਇਕ ਕਾਪੀ ਮੈਂ ਭੀ ਦਿੱਲੀ ਤੋਂ ਲਿਆਇਆ ਹਾਂ ਜੋ ਇਸ ਵਕਤ ਭੀ ਮੇਰੇ ਪਾਸ ਹੈ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਘੋੜੇ ਤੇ ਸਵਾਰ ਵਿਖਾਇਆ ਗਿਆ ਹੈ ਅਤੇ ਰੁਸਤਮ ਰਾਓ ਅਤੇ ਬਾਲਾ ਰਾਓ ਦੋ ਰਾਜਪੂਤਾਂ ਨੂੰ ਆਪਣੇ ਕੁਮੈਤ ਘੋੜੇ ਦੀਆਂ ਰਕਾਬਾਂ ਪਕੜਾ ਕੇ ਉਹਨਾਂ ਨੂੰ ਸਤਾਰੇ ਦੇ ਕਿਲੇ ਵਿਚੋਂ ਬਾਹਰ ਕਢ ਰਹੇ ਹਨ। ਜਿੰਨਾ ਚਿਰ ਇਹ ਤਸਵੀਰ ਲੋਕ ਵੇਖਦੇ ਰਹਿਣਗੇ ਉਹ ਕਿਵੇਂ ਮੰਨ ਸਕਣਗੇ ਕਿ ਗੁਰੂ ਗੋਬਿੰਦ ਸਿੰਘ ਜੀ ੧੭੬੫ ਵਿਚ ਜੋਤੀ ਜੋਤ ਸਮਾ ਗਏ ਸਨ ? ਜਦੋਂ ਕਿ ਇਹ ਵਾਕਿਆ ਇਤਿਹਾਸ ਵਿਚ ਉਸ ਤੋਂ ਛੇ ਮਹੀਨੇ ਬਾਦ ਦਾ ਦਸਿਆ ਗਿਆ ਹੈ। ਡਾਕਟਰ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਇਸ ਤਸਵੀਰ ਨੂੰ ਭੀ ਜ਼ਬਤ ਕਰਵਾ ਦੇਣ ਤਾ ਕਿ ਸਿਖਾਂ ਦੇ ਘਰਾਂ ਵਿਚ ਉਹਨਾਂ ਦੇ ਪੱਖ "ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਚ ਜੋਤੀ ਜੋਤਿ ਸਮਾ ਗਏ ਸਨ" ਦੇ ਖਿਲਾਫ਼ ਇਕ ਠੋਸ ਗਵਾਹੀ ਦਾ ਖੁਰਾ ਖੋਜ ਮਿਟ ਜਾਏ ਅਤੇ ਇਸ ਦਾ ਸਿਖ ਜਨਤਾ ਹਰ ਰੋਜ਼ ਦਰਸ਼ਨ ਨਾ ਕਰ ਸਕੇ। ਘਟੋ ਘਟ ਆਉਣ ਵਾਲੀ ਪੀੜ੍ਹੀ ਤਾਂ ਇਹ ਭੁਲ ਹੀ ਜਾਏ ਕਿ ਗੁਰੂ ਗੋਬਿੰਦ ਸਿੰਘ ੧੭੬੫ ਵਿਚ ਜੋਤੀ ਜੋਤ ਨਹੀਂ ਸਨ ਸਮਾਏ। ਸ਼ਾਇਦ ਇਹ ਤਸਵੀਰ ਜ਼ਬਤ ਕਰਵਾਉਣ ਨਾਲ ਭੀ ਉਹਨਾਂ ਦਾ ਮਕਸਦ ਪੂਰਾ ਨਹੀਂ ਹੋ ਸਕੇਗਾ ਕਿਉਂਕਿ ਇਹ ਸਾਖੀ ਤਾਂ ਇਤਿਹਾਸ ਵਿਚ ਲਿਖੀ ਹੋਈ ਮੌਜੂਦ ਹੈ, ਉਸ ਨੂੰ ਇਤਿਹਾਸ ਵਿਚੋਂ ਕਢਣਾ ਸ਼ਾਇਦ ਏਡਾ ਆਸਾਨ ਨਾ ਹੋਵੇ ਕਿਉਂਕਿ ਇਸ ਸਾਖੀ ਨੂੰ ਪੰਥ ਵਿਚ ਪੂਰੀ ਸ਼ਰਧਾ ਨਾਲ ਪੜ੍ਹਿਆ ਜਾਂਦਾ ਹੈ ਅਤੇ ਪੰਥ ਦੀ ਇਸੇ ਅਸੀਮ ਸ਼ਰਧਾ ਦੇ ਕਾਰਨ ਹੀ ਇਹ ਤਸਵੀਰ ਸਿਖਾਂ ਦੇ ਘਰਾਂ ਵਿਚ ਦੀਵਾਰਾਂ ਦੀ ਸੁਜਾਵਟ ਬਣੀ ਹੋਈ ਹੈ। ਇਸ ਵਾਸਤੇ ਇਸ ਤਸਵੀਰ ਨੂੰ ਜ਼ਬਤ ਕਰਵਾ ਸਕਣਾ ਡਾਕਟਰ ਸਾਹਿਬ ਦੀ ਤਾਕਤ ਤੋਂ ਬਾਹਰ ਜਾਪਦਾ ਹੈ ਕਿਉਂਕਿ

ਨਾ ਤੇ ਅਜ ਕਲ ਅੰਗਰੇਜ਼ ਦਾ ਰਾਜ ਹੀ ਹੈ ਕਿ ਜੋ 'ਸਿੰਘ ਸਭਾਈਆਂ' ਦੇ ਇਸ਼ਾਰੇ ਤੇ ਸਭ ਕੁਝ ਕਰਨ ਨੂੰ ਤਿਆਰ ਸੀ ਅਤੇ ਨਾ ਹੀ ਇਸ ਦਾ ਕਾਪੀਰਾਈਟ ਉਹਨਾਂ ਖਰੀਦ ਲਿਆ ਹੋਇਆ ਹੈ ਜਿਵੇਂ ਗਿਆਨੀ ਗਿਆਨ ਸਿੰਘ ਜੀ ਤੋਂ ਉਹਨਾਂ ਦੀਆਂ ਸਭ ਰਚਨਾਵਾਂ ਦੇ ਛਾਪਣ ਦਾ ਹਕ "ਖਾਲਸਾ ਟ੍ਰੈਕਟ ਸੋਸਾਇਟੀ" ਅੰਮ੍ਰਿਤਸਰ ਨੇ ਲੈ ਲਿਆ ਸੀ ਅਤੇ ਇਸ ਦੇ ਬਦਲੇ ਗਿਆਨੀ ਜੀ ਨੂੰ ਉਹਨਾਂ ਦੇ ਜੀਵਨ ਪ੍ਰਯੰਤ ੧੨ ਰੁਪਏ ਮਹੀਨਾ ਦੇਣਾ ਕਰ ਕੇ ਫਿਰ ਆਪਣੀ ਮਰਜ਼ੀ ਨਾਲ ਉਹਨਾਂ ਦੀਆਂ ਰਚਨਾਵਾਂ ਵਿਚ ਵਾਧੇ ਘਾਟੇ ਕਰ ਕੇ ਛਾਪਣਾ ਅਰੰਭ ਕਰ ਦਿਤਾ। ਪੰਥ ਪ੍ਰਕਾਸ਼ ਵਿਚ ਨਾਮਧਾਰੀਆਂ ਬਾਰੇ ੨੮ ਕਬਿਤ ਸਨ ਅਤੇ ਜਿਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦਵਾਰਾ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਗੱਦੀ ਅਰਪਣ ਬਾਰੇ ਇਹ ਲਿਖਿਆ ਸੀ :—

"ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੈ।
ਔਰ ਇਲਹਾਮ ਕਰਤਾਰ ਕਈ ਬਾਰ ਦੀਉ
ਨਾਮ ਦੈ ਉਧਾਰ ਕਰ ਜੀਵਨ ਕਾ ਤੂ ਖਰੈ।
ਐ ਪੈ ਗੁਰੂ ਦਸਮ ਦਰਸ ਦੈ ਜੋ ਕਹਿਊ ਤਾਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਹਿ ਹਿਤ ਤਾਹਿ ਮਾਹਿ ਔਰ ਕਾਹੇ ਮਾਹਿ ਨਾਂਹਿ
ਨਿਜ ਸ਼ਕਤ ਰਖਾਈ ਗੁਰਵਾਕ ਦਿਢ ਥੇ ਧਰੇ॥"

ਅਤੇ ਇਸ ਤੋਂ ਬਾਅਦ ਇਹ ਭੀ ਲਿਖਿਆ ਸੀ :—

"ਪਾਏ ਇਹ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫਿਰ,
ਰਾਮ ਮ੍ਰਿਗੇਸ਼ ਉਪਦੇਸ਼ ਦੇਨ ਲਾਗਿਓ॥
ਹੁਕੇ ਛੁਡਵਾਏ ਰਖਵਾਏ ਕੇਸ ਮੋਨਿਓ ਕੇ,
ਸੁਧਾ ਛਕ ਥਾਏ ਸਿਖ ਭਾਗ ਜਿਨੈ ਜਾਗਿਓ॥
ਫੈਲਿਓ ਜਸ ਭਾਰੀ ਸਿਖ ਥੀਏ ਤਾਹਿ ਕੇ ਅਪਾਰੀ
ਸਿੰਘ ਪੰਥ ਬਿਰਧਾਨੋ ਨਾਮ ਰਸ ਪਾਗਿਓ॥
ਫ਼ੀਮ. ਭ਼ੰਗ, ਪੋਸਤ, ਸ਼ਰਾਬ ਮਾਸ, ਚੋਰੀ ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ॥

ਭਾਵ ਇਹ ਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਉਪਦੇਸ਼ ਦੇਣਾ ਸ਼ੁਰੂ ਕੀਤਾ ਤਾਂ ਉਹਨਾਂ ਹੁਕੇ ਪੀਣ ਵਾਲਿਆਂ ਦੇ ਹੁਕੇ ਛਡਵਾ ਦਿਤੇ, ਮੋਨਿਆਂ ਨੂੰ ਕੇਸਧਾਰੀ ਬਨਾਇਆ ਅਤੇ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿਤਾ। ਉਹਨਾਂ ਦੇ ਭਾਗ ਜਾਗ ਪਏ। ਬੜਾ ਜੱਸ ਫੈਲਿਆ ਅਤੇ ਸਿਘ ਪੰਥ ਖੂਬ ਵਧਿਆ ਤੇ ਨਾਮ ਦੀ ਰੰਗਣ ਚਾੜ੍ਹ ਦਿਤੀ। ਗੁਰੂ ਜੀ ਨੇ ਸਭ ਤੋਂ ਫ਼ੀਮ, ਭੰਗ ਤੇ ਮਾਸ ਸ਼ਰਾਬ ਆਦਿ ਅਤੇ ਚੋਰੀ ਠੱਗੀ ਜੇਹੀਆਂ ਬੁਰਾਈਆਂ ਛੁਡਵਾ ਦਿਤੀਆਂ ਤੇ ਸਤਿਜੁਗ ਆ ਗਿਆ ॥

## ਪੰਥ ਪ੍ਰਕਾਸ਼ ਵ੍ਰਿਚੋਂ ਕਬਿਤ ਕਢੇ ਗਏ

ਪੰਥ ਪਰਕਾਸ਼ ਗਿਆਨੀ ਗਿਆਨ ਸਿੰਘ ਜੀ ਦੀ ਐਡੀਸ਼ਨ ਜੇਹੜੀ ਬਿਕ੍ਰਮੀ-ਸੰਮਤ ੧੯੪੬ ਵਿਚ ਛਪੀ ਸੀ ਉਸ ਵਿਚ ਉਪ੍ਰੋਕਤ ਕਬਿਤ ਦਰਜ ਹਨ ਅਤੇ ਉਸ ਤੋਂ ਬਾਦ ਦੀ ਐਡੀਸ਼ਨ ਜੇਹੜੀ ਅੰਮ੍ਰਿਤਸਰ ਵਿਚ ਛਪੀ ਉਸ ਵਿਚੋਂ ਇਹ ਕਬਿਤ ਕਢ ਦਿਤੇ ਗਏ। ਅਤੇ ਉਸ ਵਿਚ ਕੀਹ ਕੁਝ ਪਾ ਦਿਤਾ ਗਿਆ ਜੋ ਪਹਿਲੀਆਂ ਐਡੀਸ਼ਨ ਵਿਚ ਨਹੀਂ ਸੀ, ਉਹ ਇਹ ਹੈ: -

" ਪੰਚਾਮ੍ਰਿਤ ਕਰਵਾਏ ਕੈ ਬਹੁਥਾ ਬ੍ਰਤਵਾਯੋ।<br>
ਸ੍ਰੀ ਮੁਖ ਤੇ ਸਬ ਸਿਖਨ ਪ੍ਰਤਿ ਇਹ ਹੁਕਮ ਸੁਨਾਯੋ ॥

(ਤਥਾਹੀ ਸ੍ਰੀ ਮੁਖ ਵਾਕਯ ਪਾਤਸ਼ਾਹੀ ੧੦)

ਦੋਹਰਾ

ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਹਰਿ ਅਵਤਾਰ।<br>
ਜਗ ਮਗ ਜੋਤਿ ਬਿਰਾਜ ਰਹੀ ਸ੍ਰੀ ਗੁਰੂ ਗ੍ਰੰਥ ਮਝਾਰ ॥<br>
ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।<br>
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥<br>
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ।<br>
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੇ ਲੇਹ ॥<br>
ਦਰਸਨ ਚਹੈ ਸਤਿਗੁਰੂ ਜੋ ਸੋ ਦਰਸੈ ਗੁਰੂ ਗ੍ਰੰਥ।<br>
ਪੜ੍ਹੈ ਸੁਨੈ ਸੁਆਰਥ ਲਹੈ ਪਰਮਾਰਥ ਕੋ ਪੰਥ ॥<br>
ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ ਉਦਾਰ।<br>
ਸਰਧਾ ਧਰ ਜੋ ਸੇਵ ਹੈ ਸੋ ਉਤਰੈ ਭਵ ਪਾਰ ॥ ੧੨ ॥ "

ਪਾਠਕ ਆਪ ਹੀ ਵਿਚਾਰਨ ਕਿ ਵਸ ਚਲ ਜਾਏ ਤਾਂ "ਸਿੰਘ" ਇਤਿਹਾਸ ਨੂੰ ਕਿਸ ਬੁਰੀ ਤਰ੍ਹਾਂ ਨਾਲ ਉਲਟ ਫੇਰ ਕਰ ਸਕਣ ਦੀ ਹਿੰਮਤ ਤੇ ਦਲੇਰੀ ਰਖਦੇ ਹਨ ? ਇਹ ਮੰਨਣਾ ਪਵੇਗਾ ਕਿ ਇਹ ਸਚ ਮੁਚ ਹੀ ਸੂਰਮੇ ਹਨ ਅਤੇ ਹੇਰਾ ਫੇਰੀ ਕਰਨ ਲਗਿਆਂ ਇਹ ਇਸ ਗੱਲ ਦੀ ਭੀ ਪਰਵਾਹ ਨਹੀਂ ਕਰਦੇ ਕਿ ਜੋ ਕੁਝ ਉਹ ਲਿਖ ਰਹੇ ਹਨ ਉਹ ਬਿਨਾ ਕਿਸੇ ਗਵਾਹੀ ਦੇ ਹੀ ਥੋੜਾ ਵਿਚਾਰ ਕਰਨ ਨਾਲ ਹੀ ਝੂਠ ਸਿਧ ਹੋ ਜਾਏਗਾ । ਸ੍ਰੀ ਮੁਖਵਾਕ ਪਾਤਸ਼ਾਹੀ ੧੦ ਦੇ ਸਿਰ ਲੇਖ ਹੇਠ ਸ੍ਰੀ ਦਸਮੇਸ਼ ਦੇ ਮੁਖਾਰਬਿੰਦ ਤੋਂ ਅਖਵਾ ਰਹੇ ਹਨ :—

"ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਹਰਿ ਅਵਤਾਰ" ਭਾਵ ਪੂਰਨ ਅਕਾਲਪੁਰਖ ਜਾਂ ਪ੍ਰਮੇਸ਼ਵਰ ਦਾ ਅਵਤਾਰ ਹਨ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਅਤੇ ਇਹ ਅਖਵਾ ਭੀ ਉਸੇ ਵਯਕਤੀ ਦੇ ਮੂੰਹ ਤੋਂ ਰਹੇ ਹਨ ਜੋ "ਦਸਮ ਗ੍ਰੰਥ" ਵਿਚ ਲਿਖ ਚੁਕਾ ਹੈ : "ਜੋ ਮੁਝ ਕੋ ਪਰਮੇਸ਼ਵਰ ਉਚਰ ਹੈਂ । ਤੇ ਸਭ ਨਰਕ ਕੁੰਡ ਮੇਂ ਪਰ ਹੈਂ ।" ਭਲਾ ਇਹ ਕੌਣ ਮੰਨ ਸਕਦਾ ਹੈ ਕਿ ਇਹ ਵਾਕ ਗੁਰੂ ਗੋਬਿੰਦ ਜੀ ਨੇ ਉਚਾਰੇ ਹੋਣਗੇ । ਇਹ ਤਾਂ ਸਿਰਫ ਦਸਮੇਸ਼ ਦੇ ਨਾਮ ਨਾਲ ਜੋੜ ਦਿਤੇ ਗਏ ਹਨ ਤਾਂ ਕਿ ਉਹਨਾਂ ਦੇ ਝੂਠੇ ਪੱਖ "ਗ੍ਰੰਥ-ਗੁਰੂ" ਨੂੰ ਕਿਸੇ ਤਰਾਂ ਕੁਝ ਆਸਰਾ ਜਾਂ ਸਹਾਰਾ ਮਿਲ ਸਕੇ, ਨਹੀਂ ਤਾਂ ਜੇ ਇਹ ਸਚ ਮੁਚ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰੀ ਹੋਈ ਬਾਣੀ ਹੁੰਦੀ ਤਾਂ ਸ੍ਰੀ 'ਦਸਮ ਗ੍ਰੰਥ' ਵਿਚ ਕਿਉਂ ਨਾ ਦਰਜ ਹੁੰਦੀ । ਇਹ ਨਾ ਗੁਰਬਾਣੀ ਹੈ ਅਤੇ ਨਾ ਹੀ ਇਹ ਗਿਆਨੀ ਗਿਆਨ ਸਿੰਘ ਜੀ ਦਾ ਲਿਖਿਆ ਹੀ ਹੈ । ਇਹ ਤਾਂ ਗਿਆਨੀ ਗਿਆਨ ਸਿੰਘ ਜੀ ਕੋਲੋਂ ਛਾਪਣ ਦੇ ਹਕ ਲੈਣ ਤੋਂ ਬਾਦ ਅਪਣੀ ਮਨ ਮਰਜ਼ੀ ਅਨੁਸਾਰ ਇਸ ਵਿਚ ਵਾਧੇ ਘਾਟੇ ਕੀਤੇ ਗਏ ਹਨ । ਗਿਆਨੀ ਗਿਆਨ ਸਿੰਘ ਜੀ ਤਾਂ ਪੰਥ ਪਰਕਾਸ਼ ਦੀ ਪਹਿਲੀ ਐਡੀਸ਼ਨ ੧੯੩੬ ਵਾਲੀ ਵਿਚ ਯਾਰ੍ਹਵੀਂ ਪਾਤਸ਼ਾਹੀ ਗੁਰੂ ਬਾਲਕ ਸਿੰਘ ਜੀ ਅਤੇ ਬਾਰ੍ਹਵੀਂ ਪਾਤਸ਼ਾਹੀ ਗੁਰੂ ਰਾਮ ਸਿੰਘ ਜੀ ਦੀ ਮਹਿਮਾਂ ਰੱਜ ਰੱਜ ਕੇ ਕੀਤੀ ਹੈ ਤਾਂ ਫਿਰ ਉਹ ਆਪ "ਗੁਰੂ ਮਾਨਿਓ ਗ੍ਰੰਥ" ਕਿਵੇਂ ਲਿਖ ਸਕਦੇ ਸਨ ? ਇਹ ਦੋਹਰੇ ਤਾਂ ੧੯੪੧ ਵਾਲੀ ਲਾਹੌਰ ਵਾਲੀ ਐਡੀਸ਼ਨ ਵਿਚ ਵੀ ਕੋਈ ਨਹੀਂ, ਤਾਂ ਹੀ ਤਾਂ ਡਾਕਟਰ ਗੰਡਾ ਸਿੰਘ ਜੀ ਅੰਮ੍ਰਿਤਸਰ ਵਾਲੀ ੧੯੪੬ ਬਿਕਰਮੀ ਵਾਲੀ ਐਡੀਸ਼ਨ ਦਾ ਹੀ ਹਵਾਲਾ ਦਿੰਦੇ ਹਨ । ਅਤੇ ਇਸ ਤੋਂ ਬਾਅਦ ਪੰਥ ਪਰਕਾਸ਼ ਦੀ ਛੇਵੀਂ ਐਡੀਸ਼ਨ ਜੋ ਸੰਮਤ ੧੯੮੦ ਬਿਕਰਮੀ ਜਾਂ ਅਕਤੂਬਰ ੧੯੨੩ ਵਿਚ ਛਪੀ ਉਸ ਵਿਚੋਂ ਉਹ

ਸਾਰੀਆ ਕਥਾਵਾਂ ਕਢ ਦਿਤੀਆਂ ਗਈਆਂ ਹਨ ਜਿਨ੍ਹਾਂ ਵਿਚ ਗੁਰੂ ਜੀ ਦਾ ਲਕੜੀਆਂ ਲਿਆਉਣ ਵਾਲੇ ਸਿਖ ਨੂੰ ਮਿਲਣਾ ਜਾਂ ਸਾਧੂਆਂ ਨੂੰ ਸ਼ਿਕਾਰ ਖੇਡਦਿਆਂ ਮਿਲਣਾ ਜਾਂ ਸਿਤਾਰੇ ਦੇ ਕਿਲੇ ਵਿਚੋਂ ਰੁਸਤਮਰਾਓ ਤੇ ਬਾਲਾਰਾਓ ਨੂੰ ਆਜ਼ਾਦ ਕਰਾਣਾ ਤੇ ਫਿਰ ਪਿਸ਼ਾਵਰ ਵਲ ਤੇ ਕਾਬਲ ਦੇ ਕੋਲ ਕੋਠਾ ਸਾਹਿਬ ਤਕ ਜਾਣ ਦੇ ਪ੍ਰਸੰਗ ਹਨ। ਇਹ ਸਾਰੇ ਪਰਸੰਗ ਤਾਂ ਨਾਮਧਾਰੀ ਮਤ ਅਨੁਸਰ ੧੭੬੫ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੋਤਿ ਜੋਤ ਨਾ ਸਮਾਨ ਬਾਰੇ ਅਕੱਟ ਪਰਮਾਣ ਹਨ, ਇਸੇ ਵਾਸਤੇ ਹੀ ਛੇਵੀਂ ਐਡੀਸ਼ਨ ਵਿਚੋਂ ਉਕਾ ਹੀ ਗੋਲ ਕਰ ਦਿਤੇ ਗਏ ਹਨ। ਪਤਾ ਨਹੀਂ "ਸੂਰਜ ਪਰਕਾਸ਼" "ਗੁਰ ਬਿਲਾਸ" ਮਹੰਤ ਸੁਮੇਰ ਸਿੰਘ ਜੀ ਆਦਿਕ ਗ੍ਰੰਥਾਂ ਵਿਚੋਂ ਅਜੇ ਤਕ ਇਹ ਪਰਸੰਗ ਕਿਉਂ ਨਹੀਂ ਕਢੇ ਗਏ ? ਸ਼ਾਇਦ ਇਹਨਾਂ ਗ੍ਰੰਥਾਂ ਦੇ ਛਾਪਣ ਦੇ ਹਕ ਅਜੇ ਇਹਨਾਂ ਕੋਲ ਨਹੀਂ ਆਏ, ਨਹੀਂ ਤਾਂ ਹੁਣ ਤਕ ਇਹ ਸਾਰੇ ਪ੍ਰਸੰਗ ਇਹਨਾਂ ਗ੍ਰੰਥਾਂ ਵਿਚੋਂ ਭੀ ਗੋਲ ਕਰ ਦਿਤੇ ਜਾਣੇ ਸੀ। ਹੋ ਸਕਦਾ ਹੈ ਕਿ ਡਾਕਟਰ ਸਾਹਿਬ ਇਹ ਕਹਿਣ ਕਿ ੧੯੪੬ ਬਿਕਰਮੀ ਵਿਚ ਗਿਆਨੀ ਗਿਆਨ ਸਿੰਘ ਜੀ ਜ਼ਿੰਦਾ ਸਨ ਅਤੇ ਇਹ ਐਡੀਸ਼ਨ ਉਹਨਾਂ ਦੇ ਦਸਤਖਤਾਂ ਨਾਲ ਹੀ ਛਪੀ ਸੀ ਸੋ ਇਸ ਦੇ ਉਤਰ ਵਿਚ ਮੈਂ ਪਾਠਕਾਂ ਦੀ ਜਾਣਕਾਰੀ ਲਈ ਗਿਆਨੀ ਗਿਆਨ ਸਿੰਘ ਜੀ ਦਾ ਹੀ ਲਿਖਿਆ ਕੁਝ ਹਾਲ ਦਸਣਾ ਚਾਹੁੰਦਾ ਹਾਂ :—

੧੯੪੬ ਬਿਕਰਮੀ ਵਾਲੀ ਐਡੀਸ਼ਨ ਦੇ ਪੰਨਾ ੯੫੬ ਉਤੇ ਗ੍ਰੰਥ ਦੇ ਪਰਕਾਸ਼ਕ ਵਲੋਂ ਇਕ ਵਿਗਿਆਪਨ ਛਪਿਆ ਹੈ ਜੋ ਇਸ ਤਰ੍ਹਾਂ ਹੈ :—

"ਸਰਬ ਜਨੋਂ ਕੋ ਪ੍ਰਗਟ ਹੋ ਯਹ ਗ੍ਰੰਥ ਪੰਥ ਪਰਕਾਸ਼ ਗਯਾਨ ਸਿੰਘ ਗਯਾਨੀ ਕਾ ਜੋ ੯੭੧ ਸਫ਼ੇ ਪਰ ਹੈ ਜਿਸ ਕੀ ਕੀਮਤ ੨॥) ਰੁਪਏ ਹੈ ਮੈਂ ਨੇ ਇਸ ਕੇ ਛਾਪਨੇ ਕਾ ਹੱਕ ਲੇਕਰ ਮਤਬਾ ਚਸ਼ਮੇ ਨੂਰ ਸ੍ਰੀ ਅੰਮ੍ਰਿਤਸਰ ਮੇ ਬੜੀ ਕੋਸ਼ਸ਼ ਸੇ "ਸ਼ੁਧ ਕਰਾਕਰ" ਛਪਾਯਾ ਹੈ ਔਰ ਆਗੇ ਸੇ "ਬਹੁਤ ਕਥਾ ਇਸ ਮੇਂ ਜ਼ਿਆਦੇ ਹੋ ਗਈ ਹੈ।"

ਸਪਸ਼ਟ ਹੈ ਕਿ ਦਿੱਲੀ ਵਾਲੀ ਪਹਿਲੀ ਛਾਪ ਤੋਂ ਨਕਲ ਕਰਕੇ ਅੰਮ੍ਰਿਤਸਰ ਵਿਚ ਤੀਜੀ (ਜਿਸ ਨੂੰ ਦੂਜੀ ਕਹਿੰਦੇ ਹਨ) ਐਡੀਸ਼ਨ ਛਾਪਨ ਸਮੇਂ ਬਹੁਤ ਸੁਧਾਈ ਕੀਤੀ ਗਈ ਅਤੇ ਉਹ ਸੁਧਾਈ ਮੁਖ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ

ਕਾਂਡ ਵਿਚ ਹੋਈ ਹੈ, ਇਹ ਸੁਧਾਈ ਕਿਸ ਨੇ ਕੀਤੀ ?

## ਗਿਆਨੀ ਗਿਆਨ ਸਿੰਘ ਜੀ ਦਾ ਬਿਆਨ

ਇਸ ਗੱਲ ਦਾ ਉਤ੍ਰ ਗਿਆਨੀ ਗਿਆਨ ਸਿੰਘ ਜੀ ਦੀਆਂ ਬਾਅਦ ਦੀਆਂ ਲਿਖਤਾਂ ਵਿਚੋਂ ਸਹਜ ਹੀ ਮਿਲ ਜਾਂਦਾ ਹੈ। ਆਪ ਲਿਖਦੇ ਹਨ :—

**"..... ਤਿਓ ਹੀ ਮੁਝ ਦਿਸ ਤੇ ਉਨ੍ਹੈ ਬਖਸ਼ਸ਼ ਨਾਮਾ ਲੀਨ,**
**ਜਿਉ ਚਾਹਿਓ ਤਿਉ ਲਿਖ ਲੀਓ ਮੈਂ ਦਸਤਖਤ ਕਰ ਦੀਨ।"**

ਕਿਨ੍ਹਾਂ ਨੇ ਲਿਖ ਲਿਆ ਤੇ ਕਿਨ੍ਹਾਂ ਨੂੰ ਦਸਖਤ ਕਰ ਦਿਤੇ ? ਇਹ ਵੀ ਇਕ ਕਹਾਣੀ ਹੈ ਜੋ ਗਿਆਨੀ ਜੀ ਨੇ ਦੁਖੀ ਹੋ ਕੇ ਲਿਖੀ ਹੈ—

"ਮੇਹਨਤ ਮੇਰੀ ਬ੍ਰਿਧ ਕੀ ਤੀਸ ਬਰਸ ਕੀ ਜੋਇ।
ਬੇਕਦਰੇ ਨਾਸ਼ੁਕਰਿਆਂ ਬਿਰਥਾ ਰਾਖੀ ਖੋਇ।
ਮਮ ਰਚਨਾ ਸੇ ਪੰਥ ਕੋ ਹੋਨਾ ਥਾ ਜੋ ਲਾਭ।
ਸੋ ਸੋਸਾਇਟੀ ਨੇ ਲੀਓ ਰਹਿ ਗਇਓ ਪੰਥ ਅਲਾਭ।
ਸਾਗਰ ਸੇ ਮਮ ਕ੍ਰਿਤ ਸੋਂ ਟ੍ਰੈਕਟ ਛਾਪ ਅਨੇਕ।
ਧਨ ਅਰ ਨਾਮ ਕਮਾ ਰਹੇ ਪੰਥਕ ਆਗੂ ਨੇਕ।
ਉਨੀ ਸੈ ਸੰਤਾਲੀਏ ਪੁਸਤਕ ਕਰ ਇਹ ਤਿਆਰ।
ਸਿਆਲ ਕੋਟ ਛਪਵਾ ਲੈ ਹਿਸੇ ਤਿਨ ਉਦਾਰ।
ਮਾਲਕ ਮਤਬੇ ਕਾ ਹੁਤੋ ਰਾਜਿੰਦਰ ਸਿੰਘ ਜੋਇ।
ਸੋ ਆਮਦਨੀ ਛਕ ਗਇਓ ਹਿਸੇ ਰਹਿ ਗਏ ਦੋਇ!
ਮੁਝ ਢਿਗ ਮਾਇਆ ਨਾਂਹਿ ਥੀ ਦੇਤੋ ਜੋ ਛਪਵਾਇ।
ਹਿਸੇ ਛਪੇ ਨਾ ਯਾਹਿ ਤੇ ਲਾਭ ਭਇਓ ਨਾ ਕਾਇ।

**ਪੁਨਾ :—**

ਸ੍ਰੀ ਅਮ੍ਰਿਤਸਰ ਆਏ ਤਬ ਮੈਂ ਪੁਨ ਭਇਓ ਬੀਮਾਰ।
ਟ੍ਰੈਕਟ ਸੋਸਾਇਟੀ ਖਾਲਸਾ ਹੈ ਤਿਸ ਜਗਾ ਮਝਾਰ।
ਮਿਲ ਕੇ ਉਨ ਕੇ ਮੈਂਬਰੈਂ ਪ੍ਰੇਰਿਉ ਮੁਝ ਕੋ ਆਏ।
ਤੁਮ ਹੋ ਬ੍ਰਿਧ ਬਮਾਰ ਬਹੁ ਪਾਛੇ ਕੈਸੇ ਥਾਏ।
ਪੁਸਤਕ ਰਚੇ ਜੋ ਆਪ ਨੇ ਇਨ ਕਾ ਵਾਰਸ ਕੋਇ।
ਹੈ ਕਿਸ ਕੇ ਅਧਿਕਾਰ ਇਹ ਬਾਦ ਸੰਭਾਰੇ ਜੋਇ।

ਜੇ ਅਸ ਲਾਇਕ ਨਾਹਿ ਕੋ ਤਉ ਸੋਸਾਇਟੀ ਤਾਇ।
ਲਿਖਵਾ ਦੀਜੇ ਖੁਸ਼ੀ ਸੋਂ ਬਖ਼ਸ਼ਸ਼ ਨਾਮਾ ਚਾਇ।
ਚਰਨ ਸਿੰਘ[1] ਥਾ ਡਾਕਟਰ ਅਰ ਵਜੀਰ ਸਿੰਘ[2] ਵੀਤ[3]।
ਸੁਰਜਨ ਸਿੰਘ, ਤ੍ਰੈ ਨੈਨ ਸਿੰਘ ਕੋ ਇਕ ਸਜਨ ਥੇ ਤੀਰ।
ਬਾਤ ਭਾਂਤ ਬਖਿਆਤ ਬਹੁ ਐਸੀ ਕਰੀ ਅਨੇਕ।
ਨਿਜ ਦਿਸ ਚਿਤ ਪ੍ਰੇਰ ਮਮ ਲੀਨੋ ਉਨੈ ਸੁਨੇਕ।
ਵਾਰਸ ਮੇਰਾ ਏਕ ਥਾ ਸੋ ਚਲ ਗਇਓ ਦੇ ਸ਼ੋਕ।
ਮੈਂ ਭੀ ਤਿਸ ਦਿਨ ਤਿਆਰ ਥਾ ਚਲਨੇ ਕੋ ਗੁਰ ਲੋਕ।

X X X

ਅਹੋ ਤਾਤ ਤੁਮ ਉਸ ਸਮੇਂ ਬਾਲਕ ਥੇ ਲਘੁ ਸਾਲ।
ਪੰਥਕ ਲਾਭ ਵਿਚਾਰ ਕੇ ਮੈਂ ਹੱਕ ਦੀਉ ਤਿਸ ਕਾਲ।
ਸੁਨ ਇਹ ਕਾਰ ਨਿਹਾਰ ਭਲ ਸਾਰਾ ਸਾਰ ਵਿਚਾਰ।
ਕਰ ਲੀਨੋ ਮਨਜ਼ੂਰ ਮੈਂ ਦੋਨੋ ਦਾਨ ਉਦਾਰ।
ਪੁਸਤਕ ਪਾਂਚ ਹਜ਼ਾਰ ਦੇ ਛਪੇ ਪਏ ਥੇ ਪਾਸ।
ਹਰ ਹਰ ਨਾਮ ਮਹਤ ਕਾ ਕੋਠਾ ਭਰਿਓ ਖਾਸ।
ਤਵਾਰੀਖ ਕੇ ਭਾਗ ਤ੍ਰੈ ਛਪੇ ਪਏ ਥੇ ਜੋਇ।
ਗੁਰ ਪ੍ਰਤਾਪ, ਸੂਰਜ ਪਰਕਾਸ਼, ਵਾਰਤਕ ਰਚਨਾ ਸੋਇ।
ਅਰ ਨਿਰਮਲ ਪ੍ਰਦੀਪਕਾ ਪਤਿਤ ਪਾਵਨ ਲੌ ਸਾਰ।
ਛਪੇ ਪਏ ਥੇ ਇਹ ਸਭੇ ਦੀਨੇ ਹਿਤ ਉਪਕਾਰ।
ਇਨ ਸਭ ਪਰ ਮੇਰੇ ਲਗੇ ਦਮੜੇ ਪਾਂਚ ਹਜ਼ਾਰ।
ਸੋ ਸਭ ਅਰਪਨ ਕਰ ਦੀਏ ਧਰਮ ਅਰਥ ਲਖ ਸਾਰ।
ਉਨ ਲੈ ਕੇ ਵਡ ਖੁਸ਼ੀ ਹਵੈ ਬਿਦਿਤ ਜਗਤ ਪਰ ਕੀਨ।
ਇਸ਼ਤਹਾਰ ਅਖਬਾਰ ਕੇ ਦਵਾਰਾ ਉਨ ਭਲ ਦੀਨ।

---

1. ਭਾਈ ਵੀਰ ਸਿੰਘ ਜੀ ਦੇ ਪਿਤਾ ਡਾ: ਚਰਨ ਸਿੰਘ ਜੀ।
2. ਵਜ਼ੀਰ ਹਿੰਦ ਪ੍ਰੈਸ ਵਾਲੇ ਵਜ਼ੀਰ ਸਿੰਘ ਜੀ।
3. ਭਾਈ ਸਾਹਿਬ ਭਾਈ ਵੀਰ ਸਿੰਘ ਜੀ।

ਇਸ਼ਤਹਾਰ ਦੀ ਨਕਲ ਮੈਂ ਦਿਲਚਸਪੀ ਕੇ ਹੇਤ।
ਐਨ ਅਸਲ ਕੇ ਹੂ-ਬ-ਹੂ ਨੀਚੇ ਛਾਪ ਸੋ ਦੇਤ।

**ਇਸ਼ਤਹਾਰ :—**

'ਇਹ ਇਕ ਆਮ ਸ਼ਕਾਇਤ ਸੁਣਦੇ ਹਾਂ ਕਿ ਸਿਖਾਂ ਵਿਚ ਹੁਣ ਕੁਰਬਾਨੀ ਵਾਲੇ ਆਦਮੀ ਨਹੀਂ ਰਹੇ ਇਸ ਕਰਕੇ ਕੌਮ ਤਰੱਕੀ ਕਰਨੋ ਰੁਕ ਗਈ ਹੈ। ਇਹ ਗੱਲ ਤਾਂ ਠੀਕ ਪਰ ਬੀਜ ਨਾਸ ਨਹੀਂ ਹੈ ਮਹਾਰਾਜ ਦਾ ਵਾਕ ਹੈ "ਕੋਈ ਹਰਿਆ ਬੂਟ ਰਹਿਓ ਰੀ" ਸੋ ਹੁਨ ਕੋਈ ਕੋਈ ਵਿਰਲੇ ਹਰਾ ਬ੍ਰਿਛ ਕੁਰਬਾਨੀ ਦੀ ਲਹਿ ਲਹਾਵਟ ਨਾਲ ਫੁਲਦਾ ਨਜ਼ਰ ਪੈਂਦਾ ਹੈ। ਜਿਸ ਕਰ ਕੇ ਪੰਥ ਦੀ ਤਰੱਕੀ ਦੀ ਉਮੈਦ ਅਜੇ ਟੁਟਦੀ ਨਹੀਂ। ਇਸ ਪ੍ਰਸੰਗ ਵਿਚ ਅਸੀਂ ਇਕ ਨਵੀਂ 'ਕੁਰਬਾਨੀ' ਦਾ ਜ਼ਿਕਰ ਕਰਨਾ ਚਾਹੁੰਦੇ ਹਾਂ। ਭਾਈ ਗਿਆਨ ਸਿੰਘ ਜੀ ਗਿਆਨੀ ਨੂੰ ਕੌਣ ਨਹੀਂ ਜਾਣਦਾ, ਇਨ੍ਹਾਂ ਦਾ ਜਨਮ ਪਿੰਡ ਲੌਂਗੋਵਾਲ ਦੂਲਟ ਜ਼ਿਮੀਂਦਾਰ ਸ੍ਰ: ਭਾਗ ਸਿੰਘ ਜੀ ਦੇ ਘਰ ਭਾਈ ਮਨੀ ਸਿੰਘ ਜੀ ਸ਼ਹੀਦ ਦੀ ਕੁਲ ਵਿਚ ਸੰਮਤ ੧੮੭੯ ਬਿਕਰਮੀ ਨੂੰ ਹੋਇਆ। ਬਜ਼ੁਰਗਾਂ ਦੀਆਂ ਕੁਰਬਾਨੀਆਂ ਦਾ ਅਸਰ ਔਲਾਦ ਵਿਦ ਅਵੱਸ਼ ਹੋਇਆ ਹੀ ਕਰਦਾ ਹੈ, ਜੋ ਹੇਠ ਲਿਖੀ ਕੁਰਬਾਨੀ ਦੇ ਕਰਨੇ ਤੋਂ ਭਾਈ ਗਿਆਨ ਸਿੰਘ ਜੀ ਨੇ ਸਾਬਿਤ ਕਰ ਦਿਖਾਇਆ ਹੈ। ਆਪ ਨੇ ਅਪਨੀ ਉਮਰ ਦਾ ਢੇਰ ਸਾਰਾ ਹਿੱਸਾ ਸਰਗਰਦਾਨ ਮੇਹਨਤ ਕਰ ਕੇ ਗੁਰੂ ਘਰ ਦੀਆਂ ਤਾਰੀਖਾਂ ਲਿਖਣ ਪਰ ਖਰਚ ਕੀਤਾ ਅਤੇ ਦੂਰ ਦੂਰ ਦੇਸਾਂਟਨ ਕਰ ਕੇ ਖਾਲਸਾ ਤਾਰੀਖ ਤਿੰਨ ਭਾਗ 'ਪੰਥ ਪਰਕਾਸ਼' 'ਪਤਿਤ ਪਾਵਨ' ਆਦਿਕ ਪੁਸਤਕ ਤਿਆਰ ਕਰ ਕੇ ਛਾਪੇ ਔਰ ਚੌਥੇ ਪੰਜਵੇਂ ਭਾਗ ਨੂੰ ਹੁਣ ਜੁਟ ਰਹੇ ਹਨ। ਇਨ੍ਹਾਂ ਪੁਸਤਕਾਂ ਦੇ ਲਿਖੇ ਜਾਣ ਤੋਂ ਪਹਿਲਾਂ ਦਸਮ ਪਾਤਸ਼ਾਹ ਦੇ ਮਗਰਲੇ ਸਮਾਚਾਰ ਲੋਕਾਂ ਨੂੰ ਬਹੁਤ ਘਟ ਮਾਲੂਮ ਸਨ ਪਰ ਇਨ੍ਹਾਂ ਪੁਸਤਕਾਂ ਦੇ ਛਪਣ ਪਰ ਮਾਨੋ ਵਾਕਫ਼ੀਅਤ ਦਾ ਸੂਰਜ ਚੜ੍ਹ ਪਿਆ। ਵਖਿਆਨ ਦੇਨ ਵਾਲੇ, ਕਥਾ ਕਹਨ ਵਾਲੇ, ਤੇ ਪੁਸਤਕਾਂ ਰਚਨ ਵਾਲਿਆਂ ਨੂੰ ਬਹੁਤ ਲਾਭ ਇਹਨਾਂ ਪੁਸਤਕਾਂ ਤੋਂ ਹੁੰਦਾ ਹੈ। ਹੁਣ ਆਪ ਨੇ ਪਰਮ ਉਦਾਰਤਾ ਕਰ ਕੇ ਅਪਨੀ ਕੁਲ ਤਸਨੀਫ਼ਾਂ ਦਾ ਹੱਕ ਕਾਪੀਰਾਈਟ ਖਾ: ਟ੍ਰੈਕਟ ਸੁਸਾਇਟੀ ਨੂੰ ਪ੍ਰਦਾਨ ਕਰ ਦਿੱਤਾ ਹੈ। ਪਰ ਜੋ ਪੁਸਤਕਾਂ ਆਪ ਦੇ ਪਾਸ ਪਈਆਂ ਸਨ, ਜਿਨ੍ਹਾਂ ਦੀ ਲਾਗਤ ੨੦੦੦/- ਗਿਨੀ ਗਈ ਹੈ, ਉਹ ਸੁਸਾਇਟੀ ਨੂੰ ਦਾਨ ਕਰ

ਦਿਤੀਆਂ ਹਨ। ਆਪ ਨੇ ਇਹ ਮਹਾਨ ਕੰਮ ਦੋ ਸੋਚਾਂ ਨਾਲ ਕੀਤਾ ਹੈ (੧) ਸੁਸਾਇਟੀ ਦੇ ਕੰਮ ਨਾਲ ਆਪ ਨੂੰ ਪ੍ਰੇਮ ਹੈ ਅਰ ਸੁਸਾਇਟੀ ਨੂੰ ਆਪ ਪੰਥ ਦੀ ਤਰੱਕੀ ਜਾਣਦੇ ਹਨ। ਇਸ ਕਰਕੇ ਆਪ ਨੇ ਇਹ ਕੁਰਬਾਨੀ ਪੰਥ ਦੇ ਵਾਧੇ ਨੂੰ ਹਿਤੂ ਜਾਣ ਕੀਤੀ ਹੈ। ਦੂਸਰੇ ਆਪ ਨੇ ਆਪਣੀਆਂ ਤਸਨੀਫਾਂ ਸੁਸਾਇਟੀ ਦੇ ਹੱਥ ਵਿਚ ਇਸ ਕਰਕੇ ਦਿੱਤੀਆਂ ਹਨ ਕਿ ਉਹ ਸਦਾ ਹੀ ਜੀਊਂਦੀਆਂ ਰਹਿਨ, ਕਿਉਂਕਿ ਮੁਸੱਨਫ਼ ਦੀ ਜ਼ਿੰਦਗੀ ਦੇ ਬਾਅਦ ਛਾਪਿਆਂ ਵਾਲੇ ਕਿਤਾਬਾਂ ਦਾ ਨਾਸ ਕਰਦਿਆ ਕਰਦੇ ਹਨ। ਗੱਲ ਕੀ, ਆਪ ਨੇ ਜੋ ਕੁਝ ਕੀਤਾ ਹੈ ਸੋ ਸਚੀ ਕੁਰਬਾਨੀ ਅਰ ਪਰਮ ਉਦਾਰਤਾ ਤੋਂ ਕੰਮ ਲੀਤਾ ਹੈ। ਸੁਸਾਇਟੀ ਆਪ ਦੀ ਧਨਵਾਦੀ ਹੈ। ਅਰ ਪੰਥ ਨੂੰ ਵੀ ਆਪ ਦਾ ਧਨਵਾਦ ਕਰਨਾ ਚਾਹੀਦਾ ਹੈ ਅਰ ਆਪ ਨੂੰ ਵੀ ਉਪਕਾਰ ਕਰਕੇ ਪਰਮ ਪ੍ਰਸੰਨ ਹੋਣੇ ਦਾ ਮੌਕਾ ਹੈ। ਕਿਉਂਕਿ ਨੇਕ ਕੰਮ ਕਰਨੇ ਤੇ ਜੋ ਖੁਸ਼ੀ ਹੋਂਦੀ ਹੈ ਉਹ ਸਚੀ ਖੁਸ਼ੀ ਕਹੀ ਜਾਂਦੀ ਹੈ। ਚੂੰਕਿ ਗਿਆਨੀ ਜੀ ਦਾ ਪਦਾਰਥ ਇਸ ਪਰ ਖਰਚ ਹੋਇਆ ਹੈ, ਔਰ ਆਪ ਦੀ ਬ੍ਰਿਧ ਅਵਸਥਾ ਹੈ। ਇਸ ਕਰਕੇ ਸੁਸਾਇਟੀ ਨੇ ਬਸਤਰ ਅੰਨ ਤੇ ਆਪ ਦੇ ਨਿਰਬਾਹ ਲਈ ੧੨) ਮਾਹਵਾਰ ਤਾ ਜ਼ਿੰਦਗੀ ਦੇਨ ਦਾ ਜ਼ੁੰਮਾ ਲੀਤਾ ਹੈ।

ਪ੍ਰਾਰਥਕ ਸਕੱਤਰ ਖਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ
(ਵਜੀਰ ਹਿੰਦ ਪ੍ਰੇਸ ਵਿਚ ਛਪਿਆ)''

## ਗਿਆਨੀ ਜੀ ਦਾ ਫਤਵਾ

ਉਪ੍ਰੋਕਤ ਇਸ਼ਤਹਾਰ ਆਪਣੇ ਵਲੋਂ ਲਿਖ ਕੇ ਤੇ ਗਿਆਨੀ ਜੀ ਕੋਲੋਂ ਇਕਰਾਰ ਨਾਮੇ ਉਤੇ ਦਸਖਤ ਕਰਵਾ ਕੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ 'ਖਾਲਸਾ ਟ੍ਰੈਕਟ ਸੋਸਾਇਟੀ' ਨੇ ਕੀ ਕੀਤਾ ਤੇ ਉਸ ਬਾਰੇ ਗਿਆਨੀ ਜੀ ਨੇ ਕਿਵੇਂ ਮਹਿਸੂਸ ਕੀਤਾ, ਉਹ ਗਿਆਨੀ ਜੀ ਦੇ ਅਪਣੇ ਹੀ ਸ਼ਬਦਾਂ ਵਿਚ ਇਉਂ ਹੈ :—

''ਤਿਯੋਂ ਹੀ ਮੁਝ ਦਿਸ ਤੇ ਉਨੈ ਬਖ਼ਸ਼ਸ਼ਨਾਮਾ ਲੀਨ।
ਜਿਉ ਚਾਹਿਓ ਤਿਉ ਲਿਖ ਲਇਓ ਮੈ ਦਸਖਤ ਕਰ ਦੀਨ।
ਅਸਨ ਬਸਨ ਹਿਤ ਉਨੈਂ ਮੋਹਿ ਬਾਰਾਂ ਦਮੜੇ ਮਾਸ।
ਠਾਨ ਗੁਰਮਤਾ ਆਪ ਹੀ ਲਿਖ ਦੀਨੇ ਉਨ ਖਾਸ।
ਜੋ ਪੁਸਤਕ ਗਿਆਨੀ ਰਚੇ ਹਮ ਛਾਪੇਂ ਗੇ ਸੋਇ।
ਇਹ ਸ਼ਰਤ ਉਨ ਜੋ ਲਿਖੀ ਪਾਲੀ ਨਾਂਹਿ ਕੋਇ।

ਅਤਿ ਅਨਿਆਏ ਉਨ ਜੁਲਮ ਬਡ ਮੁਝ ਸੇ ਕੀਨੋ ਪਾਪ।
ਨਹਿ ਖਰੜੇ ਮੁੜ ਦੇਤ ਹੈ ਨਹਿ ਛਾਪਤ ਹੈਂ ਆਪ।
ਵਰਖ ਸਤਾਰਾਂ ਭਏ ਹੈ ਉਨ ਕੋ ਦਏ ਬਨਾਏ।
ਖੱਟੇ ਮੈ ਪਾਏ ਰਖੇ ਹੈਂ ਟਾਲਾ ਕਰਤ ਰਹਾਏ।
ਐਸੇ ਸਿਖਨ ਕੋ ਗੁਰੂ ਬਖ਼ਸੇ ਆਪ ਸੁਮਤ।
ਕਰਹਿ ਨਾ ਆਗੇ ਔਰ ਸੋਂ ਮੁਝ ਸੇ ਕਰੀ ਕੁਪੱਤ।
ਮਿਹਨਤ ਮੇਰੀ ਬ੍ਰਿਧ ਕੀ ਤੀਸ ਬਰਸ ਕੀ ਜੋਇ।
ਬੇ ਕਦਰੇ ਨਾ ਸ਼ੁਕਰਿਆਂ ਬ੍ਰਿਥਾ ਰਾਖੀ ਖੋਇ।
ਸੇਵਾ ਜੋ ਮੈਂ ਪੰਥ ਰੀ ਕਰੀ ਲਾਭ ਕੇ ਹੇਤ।
ਗਰੇ ਪਰੇ ਮਤਸਰ ਭਰੇ ਮਰੇ ਮਾਰ ਪੱਕ ਖੇਤ।
ਮਮ ਰਚਨਾ ਸੋ ਪੰਥ ਕੋ ਹੋਣਾ ਥਾ ਜੋ ਲਾਭ।
ਸੋ ਸੁਸਾਇਟੀ ਨੇ ਲਯੋ ਪੰਥ ਰਹਿ ਗਇਉ ਅਲਾਭ।
ਸਾਗਰ ਸਮ ਮਮ ਕ੍ਰਿਤ ਸੇ ਟ੍ਰੈਕਟ ਛਾਪ ਅਨੇਕ।
ਧਨ ਔਰ ਨਾਮ ਕਮਾ ਰਹੇ ਪੰਥਕ ਆਗੂ ਨੇਕ।

ਚੌਪਈ :—

ਸੰਮਤ ਉਨੀ ਸੈ ਅਠਵੰਜੇ । ਪੁਸਤਕ ਬਹੁ ਯੁਤ ਹਿਸੇ ਪੰਜੇ।
**ਮੈਂ ਉਨ ਕੋ ਛਾਪਨ ਹਿਤ ਦੀਨੇ । ਉਨਹੂ ਲੈ ਲੁਕੋਇ ਰਖ ਲੀਨੇ।**
ਬਾਰ ਅਨੇਕੈ ਕਹੀ ਤਾਗੀਦੀ । ਅਖ਼ਬਾਰਨ ਮੇ ਕਢਿਓ ਮਹੀਦੀ।
ਬਰਸ ਸਤਾਰਾਂ ਬੀਤ ਗਏ ਹੈਂ । ਮੈਂ ਹੂੰ ਜਤਨ ਅਨੇਕ ਕੀਏ ਹੈਂ।
ਹਫਤੇ ਵਾਰ ਪੜ੍ਹਨਾ ਪਠ ਹੋਂ । ਛਾਪਣ ਹੇਤ ਤਾਗੀਦੀ ਠੱਟ ਹੋਂ।
ਯਾ ਬਿਧ ਮੁਝ ਪੰਥ ਉਕਸਾਇਆ । ਮੈਂ ਮਨ ਖਿਆਲ ਇਹੋ ਆਇਆ।
ਪੁਸਤਕ ਰਚੇ ਜੈਸੇ ਨਹਿ ਰਚੇ । ਜਬ ਲੌ ਭਏ ਪ੍ਰਵਿਰਤ ਨ ਸਚੇ।
ਯਾ ਬਿਧ ਮੈਂ ਨਿਜ ਰਚਨਾ ਸਾਰੀ । ਗਈ ਨਿਕੰਮੀ ਜਬੇ ਨਿਹਾਰੀ।
ਤਬ ਮੈਂ ਨਿਸ਼ਚਾ ਐਸਾ ਕੀਨਾ । ਭੋ ਮਨ ਤੂੰ ਠਗਨ ਠਗ ਲੀਨਾ।
**ਨਾਮ ਸਿੰਘ ਯਹਿ ਦਿਲ ਕੇ ਚੋਰ । ਠੱਗੀ ਕਰਤ ਮਿਸਟ ਬਣ ਘੋਰ।**
**ਪੰਥਕ ਸੇਵਾ ਕੀ ਲੈ ਆੜ । ਜੇਬਾ ਖੀਸੇ ਲੇਵਤ ਝਾੜ।**

**ਪੰਥਕ ਸੇਵਾ ਸ਼ੋਰ ਮਚਾਤੇ । ਇਸ ਬਿਧ ਠੱਗ ਕਰ ਲੋਕਾਂ ਖਾਤੇ ।**
ਫਿਰ ਮੈ ਨਿਜ ਮਨ ਕੋ ਸਮਝਾਇਓ । ਭੋ ਮਨ ਤੈਂ ਬਡ ਧੋਖਾ ਖਾਇਓ ।
(ਰਿਪੁਦਮਨ ਪਰਕਾਸ਼—ਗਿਆਨੀ ਗਿਆਨ ਸਿੰਘ ਜੀ)

ਗਿਆਨੀ ਗਿਆਨ ਸਿੰਘ ਜੀ ਦੀ ਉਪ੍ਰੋਕਤ ਹਡ ਬੀਤੀ ਤੋਂ ਪਾਠਕ ਸਮਝ ਹੀ ਗਏ ਹੋਣਗੇ ਕਿ ਛਾਪਣ ਦਾ ਹੱਕ ਦੇਣ ਤੋਂ ਬਾਦ ਗਿਆਨੀ ਜੀ ਕਿਵੇਂ ਬੇਬਸ ਹੋ ਗਏ ਸਨ । ਉਹਨਾਂ ਦੀਆਂ ਰਚਨਾਵਾਂ ਨੂੰ ਕਿਉਂ ਛਾਪਿਆ ਨਹੀਂ ਸੀ ਜਾਂਦਾ ਕਿਉਂਕਿ ਉਹ ਨਵੇਂ ਪੈਦਾ ਕੀਤੇ "ਗ੍ਰੰਥ ਗੁਰੂ" ਦੇ ਸਿਧਾਂਤ ਵਾਲੀ ਕਸਵਟੀ ਤੇ ਪੂਰੀਆਂ ਨਹੀਂ ਸਨ ਉਤਰਦੀਆਂ ਅਤੇ ਪੰਥ ਪਰਕਾਸ਼ ਐਡੀਸ਼ਨ ੧੯੪੬ ਬਿਕਰਮੀ ਵਾਲੀ ਵਿਚ ਜਿਹੜੀ ਆਖੇਪਕਾਰੀ ਕੀਤੀ ਗਈ ਸੀ ਅਤੇ ਜਿਸ ਨੂੰ ਡਾਕਟਰ ਗੰਡਾ ਸਿੰਘ ਜੀ ਨੇ "ਗ੍ਰੰਥ ਗੁਰੂ" ਦੀ ਸਿਧੀ ਵਾਸਤੇ ਸਿਖ ਰੀਵੀਊ ਪੰਨਾ ੧੭ ਤੇ **appendix XII** (੧) ਦੇ ਹਵਾਲੇ ਅਨੁਸਾਰ ਲਿਖਿਆ ਹੈ ਇਹ ਪੰਥ ਪਰਕਾਸ਼ ਦੇ ਪੰਨਾ ਨੰ: ੨੯੨ ਤੇ ਹੈ ਜਿਥੇ ਜਾ ਕੇ "ਆਗਿਆ ਭਈ ਅਕਾਲ ਕੀ" ਵਾਲਾ ਦੋਹਰਾ ਅੰਤ ਸਮਾਪਤ ਹੁੰਦਾ ਹੈ ਅਤੇ ਚੌਪਈ ਲਿਖੀ ਹੈ ਉਹ ਇਸ ਤਰ੍ਹਾਂ ਹੈ :—

"ਯੌ ਸਤਿਗੁਰ ਜਬ ਬਚਨ ਬਖਾਨੇ,
ਸਿਖਹਿਂ ਸੀਸ ਧਾਰ ਸਬ ਮਾਨੇ ।"

ਪਰ ਇਸੇ ਪੰਥ ਪ੍ਰਕਾਸ ਦੇ ਦੋ ਇਕ ਪੰਨੇ ਪਲਟ ਕੇ ਜਦੋਂ ਅਸੀਂ ਪੰਨਾ ਨੰ: ੨੯੫ ਤੇ ਪੜ੍ਹਦੇ ਹਾਂ ਤਾਂ ਸਮਝ ਆ ਜਾਂਦੀ ਹੈ ਕਿ "ਸਿਖਹਿਂ ਸੀਸ ਧਾਰ ਸਭ ਮਾਨੇ" ਦੀ ਅਸਲੀਅਤ ਕੀ ਹੈ ? ਉਥੇ ਗਿਆਨੀ ਗਿਆਨ ਸਿੰਘ ਜੀ ਲਿਖ ਰਹੇ ਹਨ :—

"ਕਰ ਰੁਦਨ ਕਹਿਂ ਸਿਖ ਹੇ ਗੁਰੂ ਕਿਤ ਗਏਂ ਹਮ ਕੋ ਛੋਰ ਹੈ ।
ਇਸ ਦੇਸ ਵੇਸ ਪਰਦੇਸ ਮੇਂ ਅਬ ਕਉਣ ਹਮਰਾ ਹੋਰ ਹੈ ॥
ਕਰ ਦਯਾ ਲਿਆਏ ਜਿਉਂ ਪੰਜਾਬੋਂ ਸੰਗ ਤਯੋ ਕਿਉਂ ਨਾ ਲੀਆ ॥
**ਅਬ ਗਹੇਂ ਕਿਸ ਕਾ ਆਸਰਾ** ਬਿਯੋਗ ਰਾਵਰ ਦੁਖ ਦੀਆ ॥
... ... ... ...
ਅਤਿ ਕਸ਼ਟ ਨਸ਼ਟ ਸਮਸ਼ਟ ਕਰ ਪ੍ਰਭੂ ਮਾਜਟ ਕਯੋਂ ਕਿਤ ਹ੍ਵੈ ਬਹੇ ।
ਆਜਜ਼ੇਂ ਨਿਵਾਜ਼ ਤੁਮਰਾ ਨਾਮ ਸ੍ਰਤਿ ਜਨ ਕਹੈਂ ॥

ਹਮ ਸਮ ਨਾ ਆਜਜ਼ ਕੋ ਗੁਨਾਹੀਂ ਆਪ ਸਦ ਬਖ਼ਸਿੰਦ ਹੈ ।
ਅਬੁ ਦੇਹੁ ਦਰਸਨ ਛੇਹੁ ਦੁਖ ਨਤੁ ਲੇਹੁ ਤਨ ਤੇ ਜਿੰਦੁ ਹੈ ॥
ਹਮ ਸੋਕ ਸਿੰਧਹਿ ਜਾਤ ਬੂਡੇ ਕਢੋ ਗੁਰੂ ਗਹਿ ਬਾਂਹਿ ਜੀ ॥
**ਇਹ ਪੰਥ ਬੇੜਾ ਬਿਨ ਮਲਾਹੈਂ ਪਾਰ ਕੈਸੇ ਪਾਹਿ ਜੀ ॥**
**ਜਿਮ ਬਾਗ ਮਾਲੀ ਬਿਨਾ ਪਾਲੀ ਅਜਾ ਬਨ ਮੈਂ ਖੀਨ ਹੈ ।......**

ਪਾਠਕ ਇਹ ਵੇਖ ਸਕਦੇ ਹਨ ਕਿ "**ਇਹ ਪੰਥ ਬੇੜਾ ਬਿਨ ਮਲਾਹੈਂ**" ਅਤੇ "**ਅਬ ਗਹੈ ਕਿਸ ਕਾ ਆਸਰਾ**" ਆਖਣ ਵਾਲੇ ਉਹੋ ਹੀ ਸਿਖ ਹਨ ਜਿਹੜੇ ਸੰਮਤ ੧੯੪੯ ਦੀ ਪੰਥ ਪਰਕਾਸ਼ ਦੀ ਐਡੀਸ਼ਨ ਦੇ "ਆਗਿਆ ਭਈ ਅਕਾਲ ਕੀ......" ਦੇ ਆਖੇਪਕਾਰ ਦੇ ਅਨੁਸਾਰ "ਆਗਿਆ ਭਈ ਅਕਾਲ ਕੀ......" ਵਾਲਾ ਦੋਹਰਾ ਸ੍ਰੀ ਮੁਖਾਰਬਿੰਦ ਸ੍ਰੀ ਦਸ਼ਮੇਸ਼ ਜੀ ਤੋਂ ਸੁਣ ਕੇ ਆਏ ਸਨ ਤੇ ਫਿਰ ਸੁਣ ਕੇ ਸੀਸ ਧਾਰ ਕੇ ਸਭ ਮੰਨ ਕੇ ਆਏ ਸਨ । ਏਨੀ ਅਸੰਮਤੀ ਤੇ ਏਨੀ ਵਿਪ੍ਰੀਤਤਾ ਤੋਂ ਬਾਦ ਵੀ ਜੇ ਡਾਕਟਰ ਗੰਡਾ ਸਿੰਘ ਜੀ ਇਹੋ ਕਹੀ ਜਾਣ ਕਿ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਮੁਖਵਾਕ ਦਾਹੀਂ ਗੁਰਿਆਈ ਗ੍ਰੰਥ ਸਾਹਿਬ ਨੂੰ ਦੇ ਗਏ ਸਨ ਤਾਂ ਇਸ ਮਾਨਤਾ ਨਾਲ ਦਲੀਲ ਦਾ ਅਤੇ ਇਤਿਹਾਸ ਦਾ ਕੋਈ ਵਾਸਤਾ ਨਹੀਂ ਰਹਿੰਦਾ ।

**ਬਾਣੀ ਗੁਰੂ :**

ਡਾਕਟਰ ਸਾਹਿਬ ਸਿਖ ਰੀਵੀਊ ਪੰਨਾ ੨੩ Appendix XIV (c) ਦੇ ਦੇ ਅੰਤਰਗਤ ਨਟ ਮਹਲਾ ੪, ਅਸਟਪਦੀ (੪) ਦਾ ਹਵਾਲਾ ਦਿਤਾ ਹੈ । ਇਸ ਦੀ ਵਿਆਖਿਆ ਉਹਨਾਂ ਨੇ ਕੁਝ ਕੀਤੀ ਨਹੀਂ ਪਰ ਸ਼ਾਇਦ ਉਹ ਇਹ ਚਾਹੁੰਦੇ ਹਨ ਕਿ "ਪੰਥ ਗੁਰੂ" ਤੇ "ਗ੍ਰੰਥ ਗੁਰੂ" ਤਾਂ ਸਿਧ ਹੋ ਨਹੀਂ ਸਕਦੇ ਕਿਉਂਕਿ ਉਸ ਵਾਸਤੇ ਸ੍ਰੀ ਮੁਖਵਾਕ ਦਵਾਰਾ ਗੁਰੂ ਜੀ ਦੀ ਆਪਣੀ ਰਸਨਾਂ ਤੋਂ ਉਚਾਰਿਆ ਹੋਇਆ ਕੋਈ ਇਕ ਅਖਰ ਭੀ ਉਪਲਭਧ ਨਹੀਂ ਹੈ ਤਾਂ ਇਹ ਬਾਣੀ ਤਾਂ ਸ਼ਾਖਸ਼ਾਤ ਚੋਥੇ ਗੁਰੂ ਸਾਹਿਬ ਗੁਰੂ ਰਾਮਦਾਸ ਦੀ ਉਚਾਰੀ ਹੋਈ ਹੈ ਕਿ :

"ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤੁ ਸਾਰੇ ।
ਗੁਰੁ ਬਾਣੀ ਕਹੈ ਸੇਵਕ ਜਨੁ ਮਾਨੈ ਪ੍ਰਤੱਖਿ ਗੁਰੂ ਨਿਸਤਾਰੇ ॥"

ਸੋ ਕਿਉਂ ਨਾ ਬਾਣੀ ਨੂੰ ਹੀ ਗੁਰੂ ਸਿਧ ਕੀਤਾ ਜਾਵੇ ਪਰ ਇਹ ਤਾਂ ਡਾਕਟਰ ਸਾਹਿਬ ਹੀ ਜਾਣਦੇ ਹਨ ਕਿ ਉਹਨਾਂ ਇਹ ਪਰਮਾਨ ਕਿਸ ਨੀਯਤ ਨਾਲ ਦਿਤਾ

ਹੈ ? ਕਿਉਂਕਿ ਇਸ ਦੀ ਵਿਆਖਿਆ ਤਾਂ ਉਹਨਾਂ ਕੁਝ ਕੀਤੀ ਨਹੀਂ ਪਰ ਫਿਰ ਵੀ ਇਹ ਗੱਲ ਤਾਂ ਦਿਲ ਮੰਨਦਾ ਹੈ ਕਿ ਉਹਨਾਂ ਨੇ ਇਹ ਪਰਮਾਣ ਇਸ ਭਾਵਨਾ ਨਾਲ ਨਹੀਂ ਦਿਤਾ ਕਿ ਚੌਥੀ ਪਾਤਸ਼ਾਹੀ ਗੁਰੂ ਰਾਮ ਦਾਸ ਜੀ ਨੇ "ਸ੍ਰੀ ਗ੍ਰੰਥ" ਸਾਹਿਬ ਨੂੰ ਗੁਰ ਗਦੀ ਦਿਤੀ ਸੀ ਕਿਉਂਕਿ ਉਹਨਾਂ ਆਪਣੇ ਲੇਖ ਵਿਚ ਪੂਰੀ ਵਾਹ ਲਾਈ ਹੈ ਇਹ ਸਿਧ ਕਰਨ ਵਾਸਤੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗਦੀ ਪੰਜ ਪੈਸੇ ਤੇ ਨਲੀਏਰ ਮਥਾ ਟੇਕ ਕੇ 'ਸ੍ਰੀ ਗ੍ਰੰਥ' ਸਾਹਿਬ ਨੂੰ ਦਿਤੀ ਸੀ ਅਤੇ ਉਹ ਭੀ "ਦਮਦਮੀ" ਬੀੜ ਨੂੰ ਗਦੀ ਦਿਤੀ ਸੀ ਕਿਸੇ ਹੋਰ ਬੀੜ ਨੂੰ ਨਹੀਂ, ਹਾਂ ਆਪਣੇ ਲੇਖ ਵਿਚ ਉਹ ਇਸ ਗੱਲੋਂ ਭਾਵੇਂ ਭਰਮ ਵਿਚ ਪਏ ਰਹੇ ਹਨ ਕਿ 'ਸ੍ਰੀ ਗ੍ਰੰਥ' ਸਾਹਿਬ ਨੂੰ ਤਿਲਕ ਕਤਕ ਸੁਦੀ ਦੂਜ,ਤੀਜ,ਚੌਥ ਜਾਂ ਪੰਚਮੀ ਨੂੰ ਲਾਇਆ ਗਿਆ ਸੀ ਇਸ ਵਾਸਤੇ ਉਹਨਾਂ ਇਹਨਾਂ ਚਾਰੇ ਦਿਨਾਂ ਦੇ ਅਲਗ ਅਲਗ ਪਰਮਾਣ ਪੇਸ਼ ਕੀਤੇ ਹਨ। ਸ਼ਾਇਦ ਮੇਰਾ ਇਹ ਲੇਖ ਪੜ੍ਹ ਲੈਣ ਤੋਂ ਬਾਦ ਉਹ ਜ਼ਰੂਰ ਕੋਈ ਇਕ ਤਿਥੀ ਮਿਥ ਲੈਣਗੇ। ਸੋ ਇਸ ਵਾਸਤੇ ਹੁਣ ਉਹ ਚੌਥੇ ਗੁਰੂ ਦੁਵਾਰਾ ਗੁਰ ਗਦੀ ਦਿਤੀ ਕਿਵੇਂ ਆਖ ਸਕਦੇ ਹਨ ? ਅਤੇ ਨਾ ਹੀ ਉਸ ਵੇਲੇ ਦਮਦਮੀ ਬੀੜ ਦਾ ਵਜੂਦ ਸੀ।

ਜੇ ਡਾਕਟਰ ਸਾਹਿਬ ਨੇ ਉਪ੍ਰੋਕਤ ਪਰਮਾਣ ਇਸ ਭਾਵਨਾ ਨਾਲ ਪੇਸ਼ ਕੀਤਾ ਹੈ ਕਿ ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਹੀ "ਗ੍ਰੰਥ" ਸਾਹਿਬ ਨੂੰ ਗੁਰਿਆਈ ਮਿਲੀ ਹੋਈ ਸੀ ਤਾਂ ਅਨੇਕਾਂ ਹੀ ਸਵਾਲ ਹੋਰ ਖੜੇ ਹੋ ਜਾਂਦੇ ਹਨ। ਸਭ ਤੋਂ ਪਹਿਲੀ ਗੱਲ ਤਾਂ ਇਹ ਕਿ ਜੇ ਚੌਥੇ ਗੁਰੂ ਸਾਹਿਬ ਦੇ ਵੇਲੇ ਤੋਂ ਹੀ ਗੁਰਿਆਈ "ਸ੍ਰੀ ਗ੍ਰੰਥ" ਸਾਹਿਬ ਨੂੰ ਮਿਲੀ ਹੋਈ ਸੀ ਤਾਂ ਫਿਰ ਸ੍ਰੀ ਦਸਮੇਸ਼ ਜੀ ਨੇ ਦੁਬਾਰਾ ਗੁਰਿਆਈ ਕਿਉਂ ਦਿਤੀ ? ਅਤੇ ਫਿਰ ੧੭੬੫ ਬਿਕਰਮੀ ਵਿਚ ਗੁਰਿਆਈ ਦੇਣ ਦਾ ਕੋਈ ਸਵਾਲ ਹੀ ਬਾਕੀ ਨਹੀਂ ਰਹਿ ਜਾਂਦਾ। ਅਤੇ ਦੂਜਾ ਸਵਾਲ ਇਹ ਉਠਦਾ ਹੈ ਕਿ ਚੌਥੀ ਪਾਤਸ਼ਾਹੀ ਦੇ ਵੇਲੇ ਤਾਂ ਅਜੇ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਭੀ ਤਿਆਰ ਨਹੀਂ ਸੀ ਹੋਈ, ਕਿਉਂਕਿ ਇਹ ਤਾਂ ਪੰਜਵੇਂ ਗੁਰੂ ਅਰਜਨ ਦੇਵ ਸਾਹਿਬ ਨੇ ਸੰਕਲਨ ਕੀਤਾ ਸੀ। ਅਤੇ ਜਦ ਚੌਥੇ ਗੁਰੂ ਨੇ ਗੁਰਿਆਈ ਦੇ ਦਿਤੀ ਅਤੇ ਪੰਜਵੇਂ ਗੁਰੂ ਨੇ ਬੀੜ ਤਿਆਰ ਕੀਤੀ ਤਾਂ ਫਿਰ ਅਗੋਂ ਤੇ ਹੋਰ ਕਿਸੇ ਗੁਰੂ ਦੀ ਲੋੜ ਹੀ ਨਹੀਂ ਰਹਿਣੀ ਚਾਹੀਦੀ ਸੀ ਅਤੇ ਫਿਰ ਛੇਵੇਂ ਗੁਰੂ ਜੀ ਤੋਂ ਲੈ ਕੇ ਦਸਵੇਂ ਗੁਰੂ ਸਾਹਿਬਾਂ ਤਕ

ਪੰਜ ਗੁਰੂ ਭੀ ਕਿਵੇਂ ਹੋ ਸਕਦੇ ਸਨ ? ਕਿਉਂਕਿ ਜਦ ਸ੍ਰੀ ਗ੍ਰੰਥ ਸਾਹਿਬ ਜੀ "ਜੁਗੋ ਜੁਗ ਅਟਲ ਗੁਰ ਗੱਦੀ" ਤੇ ਬਿਰਾਜਮਾਨ ਹੋ ਗਏ ਤਾਂ ਫਿਰ ਹੋਰ ਕਿਸੇ ਗੁਰੂ ਦੇ ਕਾਇਮ ਹਣ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਅਤੇ ਜੇ ਕੋਈ ਗੁੰਜਾਇਸ਼ ਰਹਿ ਸਕਦੀ ਹੈ ਤਾਂ ਸ੍ਰੀ ਦਸਮੇਸ਼ ਜੀ ਦੇ ਗੁਰਿਆਈ ਦੇਣ ਕਰ ਕੇ ਵੀ, ਅਜ ਵੀ, ਉਹ ਗੁੰਜਾਇਸ਼ ਰਹਿ ਸਕਦੀ ਹੈ।

ਇਥੇ ਇਕ ਗੱਲ ਹੋਰ ਵੀ ਚੇਤੇ ਰਖਣ ਵਾਲੀ ਹੈ ਕਿ ਚੌਥੇ ਸ੍ਰੀ ਗੁਰੂ ਜੀ ਦੇ ਉਪ੍ਰੋਕਤ ਵਾਕਾਂ ਦੇ ਅਧਾਰ ਤੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਪ੍ਰਾਪਤ ਹੋਣ ਕਰਕੇ ਸ੍ਰੀ ਗੁਰੂ ਦਸਮੇਸ਼ ਜੀ ਤਕ "ਸ੍ਰੀ ਗ੍ਰੰਥ ਸਾਹਿਬ" ਗੁਰੂ ਮੰਨੇ ਜਾਂਦੇ ਰਹੇ ਸਨ ਕਿ ਨਹੀਂ ? ਜੇ ਗੁਰੂ ਮੰਨੇ ਜਾਂਦੇ ਰਹੇ ਸਨ ਤਾਂ ਦਸਮੇਸ਼ ਜੀ ਤਕ ਪੰਜ ਗੁਰੂ ਸਾਹਿਬਾਂ ਨੂੰ ਕੀ ਮੰਨਿਆ ਜਾਂਦਾ ਸੀ ? ਅਤੇ ਜੇਕਰ ਗੁਰੂ ਨਹੀਂ ਮੰਨੇ ਜਾਂਦੇ ਰਹੇ ਤਾਂ ਉਪ੍ਰੋਕਤ ਚੌਥੇ ਗੁਰੂ ਜੀ ਦੇ "ਬਾਣੀ ਗੁਰੂ ਗੁਰੂ ਹੈ ਬਾਣੀ" ਆਦਿਕ ਬਚਨਾਂ ਦਾ ਉਸ ਵਕਤ ਕੀ ਅਰਥ ਲਿਆ ਜਾਂਦਾ ਸੀ ? ਜੇਕਰ "ਸ੍ਰੀ ਗ੍ਰੰਥ ਸਾਹਿਬ ਗੁਰੂ ਹਨ" ਇਹ ਅਰਥ ਨਹੀਂ ਸੀ ਲਿਆ ਜਾਂਦਾ ਤਾਂ ਅਜ ਇਹ ਅਰਥ ਕਿਵੇਂ ਮੰਨਿਆ ਜਾ ਸਕਦਾ ਹੈ ? ਕਿਉਂਕਿ ਅਰਥ ਤਾਂ ਇਕੋ ਹੀ ਹੋਣੇ ਚਾਹੀਦੇ ਹਨ ਕਿਸੇ ਸਵਾਰਥ ਦੇ ਵਸ ਵਿਚ ਹੋ ਕੇ ਅਰਥਾਂ ਦੀ ਅਦਲਾ ਬਦਲੀ ਕਰਨੀ, ਉਹ ਯਥਾਰਥ ਅਰਥ ਨਹੀਂ ਹੋ ਸਕਦੇ।

ਜੇਕਰ ਇਥੇ ਇਹ ਗਲ ਮਨ ਲਈ ਜਾਵੇ ਕਿ ਗੁਰਬਾਣੀ ਨੂੰ ਗੁਰਤਾ ਕਿਸੇ ਸਮੇਂ ਭੀ ਨਹੀਂ ਦਿਤੀ ਗਈ ਕਿੰਤੂ ਗੁਰੂ ਸਾਹਿਬਾਂ ਦੀ ਬਾਣੀ ਹੋਣ ਕਰਕੇ ਹੀ ਗੁਰੂ ਹੈ ਤਾਂ ਫਿਰ ਪਹਿਲੇ ਹੀ ਗੁਰੂ ਜੀ ਨੇ ਜੋ ਬਾਣੀ ਉਚਾਰਨ ਕੀਤੀ ਉਹੋ ਹੀ "ਗੁਰੂ" ਹੋ ਗਈ ਫਿਰ ਦੂਜੀ ਪਾਤਸ਼ਾਹੀ ਗੁਰੂ ਅੰਗਦ ਦੇਵ ਜੀ ਦਾ ਗੁਰੂ ਹੋਣਾ ਹੀ ਸਾਬਤ ਕਰਨਾ ਮੁਸ਼ਕਲ ਹੋ ਜਾਏਗਾ। ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਸਿਖਾਂ ਵਾਸਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੀ "ਗੁਰੂ" ਕਾਇਮ ਹੋਈ ਤੇ ਫਿਰ ਕਿਸੇ ਹੋਰ ਗੁਰੂ ਦੀ ਲੋੜ ਹੀ ਨਹੀਂ ਰਹਿ ਜਾਂਦੀ।

ਗੁਰਬਾਣੀ ਤਾਂ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਭੀ ਸੀ ਜਿਸ ਨੂੰ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ :—

"ਸੁਖ ਰਾਜੇ ਹਰੀਚੰਦ ਘਰ ਨਾਰ ਸੁ ਤਾਰਾਲੋਚਨ ਰਾਣੀ।
ਸਾਧ ਸੰਗਤ ਮਿਲ ਗਾਂਵਦੇ ਰਾਤੀ ਜਾਏ ਸੁਣੇ **"ਗੁਰਬਾਣੀ"**।

ਭਾਵ ਤਾਰਾ ਰਾਣੀ ਜਾ ਕੇ "ਗੁਰਬਾਣੀ" ਸੁਣਦੀ ਸੀ ਤਾਂ ਫਿਰ ਗੁਰੂ ਨਾਨਕ ਦੀ ਭੀ ਸੰਸਾਰ ਤੇ ਆਉਣ ਦੀ ਕੀ ਲੋੜ ਸੀ ? ਉਹੋ "ਗੁਰਬਾਣੀ" ਜਗਤ ਦਾ ਕਲਿਆਣ ਕਰਨ ਵਿਚ ਕਿਉਂ ਅਸਮਰਥ ਸੀ ? ਅਤੇ ਜੇ ਉਦੋਂ ਗੁਰੂਬਾਣੀ ਦੇ ਹੁੰਦਿਆਂ ਗੁਰੂ ਦੀ ਲੋੜ ਪਈ ਸੀ ਤਾਂ ਅਜ ਭੀ "ਗੁਰਬਾਣੀ" ਦੇ ਹੁੰਦਿਆਂ ਦੇਹਧਾਰੀ ਗੁਰੂ ਤੋਂ ਬਿਨਾ ਸੰਸਾਰ ਦਾ ਭਲਾ ਨਹੀਂ ਹੋ ਸਕਦਾ ।

**ਨਿਰਾਲਾ ਮੰਤਕ :**

ਡਾਕਟਰ ਸਾਹਿਬ "Sikh Review" ਵਾਲੇ ਲੇਖ ਵਿਚ (Page 43) ਤੇ Kuka Author's Testimony ਦੇ ਸਿਰਲੇਖ ਹੇਠ ਲਿਖਦੇ ਹਨ :—

"The writings of an important Kuka writer, Bhai Kala Singh Namdhari of Nangal Wadda, district Ludhiana, bear witness to this. His two well known books are the *Singhan Namdharian da Shahid Bilas*, published in 1913, and the *Singhan Namdharian da Panth Prakash* issued in 1914. In both of these books, Bhai Kala Singh remembers the holy Sikh Scripture with deep reverence as Guru Granth,"

ਭਾਵ ਇਹ ਕਿ ਭਾਈ ਕਾਲਾ ਸਿੰਘ ਨਾਮਧਾਰੀ ਨੇ ਆਪਣੀ ਪੁਸਤਕ "ਸਿੰਘਾਂ ਨਾਮਧਾਰੀਆਂ ਦਾ ਸ਼ਹੀਦ ਬਿਲਾਸ" ਅਤੇ "ਸਿੰਘਾਂ ਨਾਮਧਾਰੀਆਂ ਦਾ ਪੰਥ ਪਰਕਾਸ਼" ਵਿਚ ਸਿਖਾਂ ਦੇ ਪਵਿਤਰ ਗ੍ਰੰਥ ਨੂੰ ਬੜੀ ਸ਼ਰਧਾ ਨਾਲ "ਗੁਰੂ" ਗ੍ਰੰਥ ਕਰਕੇ ਯਾਦ ਕੀਤਾ ਹੈ ਅਤੇ ਇਸ ਵਾਸਤੇ ਉਹ ਉਹਨਾਂ ਦੇ ਲਿਖੇ ਪਦ ਵੀ ਲਿਖਦੇ ਹਨ :—

'......ਗੁਰੂ ਗ੍ਰੰਥ ਜੀ ਪੜ੍ਹ ਕੇ ਵੇਖ ਲੈਨਾ ਰਹਿਤਨਾਮਿਆ ਵਿਚ ਲਿਖਾਇਆ ਹੈ ।'

'......ਗੁਰੂ ਗ੍ਰੰਥ ਜੀ ਬਾਝ ਨਾ ਹੋਰ ਪੂਜਨ ਇਹ ਹੁਕਮ ਸਾਡਾ ਵਾਰ ਵਾਰ ਵਾਰੀ ।'

'......ਛਡ ਵੇਦ ਕਤੇਬ ਪੁਰਾਨ ਸਾਰੇ, ਪਾਠ ਗੁਰੂ ਗ੍ਰੰਥ ਕਰਾਇਆ ਹੈ ।'

ਡਾਕਟਰ ਸਾਹਿਬ ਇਹ ਚੰਗੀ ਤਰਾਂ ਜਾਣਦੇ ਹਨ ਕਿ ਭਾਈ ਕਾਲਾ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਹਰਵਾਂ ਗੁਰੂ ਅਤੇ ਗੁਰੂ ਨਾਨਕ ਦੀ ਗਦੀ ਦਾ ਜਾਇਜ਼ ਵਾਰਸ ਮੰਨਦੇ ਹਨ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਕਾਲ ਪੁਰਖ ਮੰਨਦੇ ਹਨ ਇਸ ਤੋਂ ਘਟ ਨਹੀਂ ਪਰ ਫਿਰ ਭੀ ਡਾਕਟਰ ਸ਼ਾਹਿਬ ਉਸ ਦੇ ਹਵਾਲੇ ਨਾਲ 'ਗ੍ਰੰਥ" ਨੂੰ ਗੁਰੂ ਸਿਧ ਕਰਨਾ ਚਾਹਣ ਤਾਂ ਇਹ ਉਹਨਾਂ ਦੀ ਮਰਜ਼ੀ

ਮੈਂ ਆਸ ਕਰਦਾ ਹਾਂ ਕਿ ਡਾਕਟਰ ਸਾਹਿਬ ਮੇਰੀ ਮਜਬੂਰੀ ਨੂੰ ਸਮਝ ਕੇ ਮੈਨੂੰ ਖਿਮਾਂ ਕਰ ਦੇਣ ਗੇ ਕਿਉਂਕਿ ਡਾਕਟਰ ਸਾਹਿਬ ਦੀ ਇਹ ਦਲੀਲ ਸੁਣ ਕੇ ਮੈਂ ਇਕ ਵਾਰੀ ਫਿਰ ਇਹ ਆਖਣ ਵਾਸਤੇ ਮਜਬੂਰ ਹੋ ਗਿਆ ਹਾਂ ਕਿ "ਡੁਬਦੇ ਨੂੰ ਤਿਨਕੇ ਦਾ ਸਹਾਰਾ" ਵਾਲੀ ਕਹਾਵਤ ਦੇ ਅਨੁਸਾਰ ਡਾਕਟਰ ਸਾਹਿਬ ਨੇ ਸਭ ਪਾਸਿਓਂ ਮਾਯੂਸ ਹੋ ਕੇ ਹੀ ਇਹ ਦਲੀਲ ਦਿਤੀ ਹੈ ਪਰ ਉਹਨਾ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਹ ਤਿਨਕਾ ਉਹਨਾ ਨੂੰ ਉਭਾਰ ਨਹੀਂ ਸਕਦਾ। ਭਾਵੇਂ ਸੰਸਾਰ ਦੀ ਹਰ ਪੁਸਤਕ ਨੂੰ "ਗ੍ਰੰਥ" ਕਿਹਾ ਜਾਂਦਾ ਹੈ ਪਰ ਜਿਵੇਂ ਕੇਵਲ "ਰਾਮਾਯਨ" ਆਖਣ ਤੋਂ ਇਹ ਸਮਝ ਨਹੀਂ ਆ ਸਕਦਾ ਕਿ ਕੇਹੜੀ ਰਾਮਾਯਨ ਹੈ ਅਤੇ ਜੇ ਤੁਲਸੀ ਰਾਮਾਯਨ ਕਹਿ ਦੇਈਏ ਤਾਂ ਨਿਖੇੜਾ ਹੋ ਜਾਂਦਾ ਹੈ ਕਿ ਉਹ ਰਾਮਾਯਨ ਜੇਹੜੀ 'ਤੁਲਸੀ ਦਾਸ' ਨੇ ਰਚੀ ਹੋਈ ਹੈ। ਜੇ ਕੇਵਲ ਪੁਰਾਨ ਕਹਿ ਦੇਈਏ ਤਾਂ ਪੁਰਾਨ ਅਠਾਰਾਂ ਹਨ ਪਰ ਨਾਰਦ ਪੁਰਾਨ ਕਹਿਣ ਨਾਲ ਸਮਝ ਆ ਜਾਂਦੀ ਹੈ ਕਿ ਨਾਰਦ ਜੀ ਦਾ ਰਚਿਆ ਹੋਇਆ ਪੁਰਾਨ। ਜੇ ਕੋਈ ਇਸ ਦਾ ਭਾਵ ਇਹ ਸਮਝ ਲਵੇ ਕਿ 'ਰਾਮਾਯਨ' ਤੁਲਸੀ ਹੈ ਅਤੇ ਪੁਰਾਨ ਨਾਰਦ ਹੈ ਤਾਂ ਉਸ ਦੀ ਅਕਲ ਨੂੰ ਕੀਹ ਆਖਿਆ ਜਾਏ ? ਇਸੇ ਤਰਾਂ ਹੀ ਸੰਸਾਰ ਵਿਚ ਗ੍ਰੰਥ ਤਾਂ ਲਖਾਂ ਹੀ ਹਨ ਪਰ ਜਦੋਂ "ਗੁਰੂ ਗ੍ਰੰਥ" ਕਹਿੰਦੇ ਹਾਂ ਤਾਂ ਸਮਝ ਆ ਜਾਂਦੀ ਹੈ ਕਿ ਉਹੋ ਗ੍ਰੰਥ ਜੋ ਗੁਰੂ ਜੀ ਨੇ ਰਚਿਆ ਸੀ। ਆਦਿ ਵਿਚ 'ਸ੍ਰੀ' ਅਤੇ ਅੰਤ ਵਿਚ 'ਸਾਹਿਬ' ਸਤਿਕਾਰ ਵਜੋਂ ਲਿਖਿਆ ਜਾਂਦਾ ਹੈ ਅਤੇ ਗੁਰੂ ਗ੍ਰੰਥ ਦਾ ਅਰਥ ਹੈ ਗੁਰੂ ਜੀ ਦਾ ਰਚਿਆ ਹੋਇਆ ਗ੍ਰੰਥ। ਡਾਕਟਰ ਸਾਹਿਬ ਜੀ ਜਦੋਂ "ਗ੍ਰੰਥ" ਗੁਰੂ ਦੇ ਸਿਧਾਂਤ ਵਾਦੀਆ ਨੇ ਇਸ ਦਾ ਅਰਥ ਬਜਾਏ "ਗੁਰੂ ਜੀ ਦਾ ਗ੍ਰੰਥ" ਦੇ "ਗ੍ਰੰਥ ਜੀ ਗੁਰੂ" ਕਰਨਾਂ ਸ਼ੁਰੂ ਕਰ ਦਿਤਾ ਅਤੇ ਇਥੇ ਹੀ ਬਸ ਨਹੀਂ ਸਗੋਂ ਗ੍ਰੰਥ ਸਾਹਿਬ ਤੋਂ ਪਹਿਲਾਂ ਕਿਸੇ ਨਾਮਧਾਰੀ ਦਵਾਰਾ ਲਿਖੇ ਗਏ "ਗੁਰੂ" ਸ਼ਬਦ ਨੂੰ 'ਸ੍ਰੀ ਗ੍ਰੰਥ' ਸਾਹਿਬ ਦੇ 'ਗੁਰੂ' ਹੋਣ ਦੇ ਪਰਮਾਨ ਵਜੋਂ ਹੀ ਢੋਣਾ ਸ਼ੁਰੂ ਕਰ ਦਿਤਾ ਤਾਂ ਫਿਰ ਮਜਬੂਰ ਹੋ ਕੇ ਨਾਮਧਾਰੀਆਂ ਨੇ "ਗੁਰੂ ਗ੍ਰੰਥ" ਦੀ ਬਜਾਏ "ਸ੍ਰੀ ਗ੍ਰੰਥ" ਲਿਖਣਾ ਸ਼ੁਰੂ ਕਰ ਦਿਤਾ। ਜੇ 'ਗੁਰੂ ਗ੍ਰੰਥ' ਸਾਹਿਬ ਦਾ ਅਰਥ 'ਗ੍ਰੰਥ ਜੀ ਗੁਰੂ' ਹੀ ਹੈ ਤਾਂ ਜੋ ਟਾਈਟਲ ਪੇਜ ਉਤੇ 'ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ' ਛਪਿਆ ਹੁੰਦਾ ਹੈ ਤਾਂ ਕੀ ਉਸ ਦਾ ਅਰਥ ਇਹ ਹੈ ਕਿ ਇਹ ਗ੍ਰੰਥ ਸਾਹਿਬ ਦਸਮ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਦਸਮੇਸ਼ ਜੀ ਹਨ ? ਕੀ ਡਾਕਟਰ ਸਾਹਿਬ ਅਪਣੇ ਅਪਣਾਏ

ਅਟਬਾਂ ਅਨੁਸਾਰ ਉਸ ਗ੍ਰੰਥ ਨੂੰ 'ਦਸਮ ਗੁਰੂ" ਮੰਨਦੇ ਹਨ ? ਕਿਉਂਕਿ ਛਾਪੇ ਵਿਚ ਛਪੇ ਗ੍ਰੰਥਾਂ ਦੇ ਟਾਈਟਲ ਪੇਜ ਉਤੇ 'ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ' ਲਿਖਿਆ ਹੁੰਦਾ ਹੈ। ਹੁਣ ਭਾਵੇਂ ਕੁਝ ਹੋਰ ਲਿਖਣਾ ਸ਼ੁਰੂ ਕਰ ਦਿਤਾ ਗਿਆ ਹੋਵੇ ਤਾਂ ਮੈਂ ਕੁਝ ਨਹੀਂ ਕਹਿ ਸਕਦਾ ਕਿਉਂਕਿ ਅਜ ਕਲ ਪ੍ਰਤੱਖ ਦੇਹਧਾਰੀ ਗੁਰੂ ਨੂੰ ਨਾ ਮੰਨਣ ਵਾਲੇ ਸਿਖ ਨਿਰਅੰਕੁਸ਼ ਹਨ ਤੇ ਮਨ ਆਈਆਂ ਕਰਨ ਨੂੰ ਸੁਤੰਤਰ ਹਨ। ਮੇਰੇ ਪਾਸ ਜੋ ਗ੍ਰੰਥ ਸਾਹਿਬ ਹੈ ਉਸ ਉਤੇ "ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਹੀ ਲਿਖਿਆ ਹੋਇਆ ਹੈ ਅਤੇ ਇਸ ਤੋਂ ਅਗੇ ਲਿਖਿਆ ਹੈ "ਇਹਨਾਂ ਦੀ ਸੁਧਾਈ ਉਸ ਬੀੜ ਨਾਲ ਕੀਤੀ ਗਈ ਹੈ ਜੋ ਕਿ ਸੰਨ ੧੯੫੨ ਬਿਕ੍ਰਮੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਵਿਖੇ 'ਸੋਧਕ ਕਮੇਟੀ ਨੇ ਸੋਧੀ ਸੀ। ਦਾਸਨ ਦਾਸ ਬੁਧ ਸਿੰਘ ਨੇ ਅਪਣੇ ਸ੍ਰੀ ਗੁਰਮਤ ਪ੍ਰੈਸ ਸ੍ਰੀ ਅੰਮ੍ਰਿਤਸਰ ਵਿਖੇ ਛਪਵਾਇਆ।"

ਡਾਕਟਰ ਸਾਹਿਬ ਵਲੋਂ 'ਗ੍ਰੰਥ' ਨੂੰ ਗੁਰੂ ਸਿਧ ਕਰਨ ਵਾਸਤੇ ਦਿਤੀ ਗਈ ਏਹੋ ਜੇਹੀ ਦਲੀਲ ਤਾਂ ਸਪਸ਼ਟ ਹੀ ਸਮਝ ਆ ਜਾਂਦੀ ਹੈ ਕਿ ਉਹਨਾ ਨੂੰ ਆਪ ਭੀ ਆਪਨੇ ਪਖ ਵਿਚ ਹੱਦੋਂ ਵਧ ਕਮਜ਼ੋਰੀ ਭਾਸਦੀ ਹੈ। ਪਰ ਉਹ ਮਜਬੂਰ ਹਨ।

ਮੇਰੇ ਆਪਨੇ ਕੋਲੋਂ ਹੀ "ਸ਼੍ਰੀ ਗੁਰੂ ਗ੍ਰੰਥ ਸਾਹਿਬ" ਲਿਖਿਆ ਜਾਂਦਾ ਹੈ। ਕਿਉਂਕਿ ਮੇਰੇ ਹਿਰਦੇ ਵਿਚ ਸਤਿਗੁਰੂ ਦੀ ਬਾਣੀ ਦਾ ਸਤਿਕਾਰ ਅਸੀਮ ਹੈ ਤਾਂ ਕੀਹ ਕੋਈ ਮੇਰਾ ਹਵਾਲਾ ਦੇ ਕੇ ਇਹ ਆਖ ਸਕਦਾ ਹੈ ਕਿ ਮੈਂ "ਗ੍ਰੰਥ ਸਾਹਿਬ" ਨੂੰ ਗੁਰੂ ਮਨਦਾ ਹਾਂ ? ਤਾਂ ਹੀ ਮੈਂ "ਗੁਰੂ ਗ੍ਰੰਥ" ਲਿਖਿਆ ਹੈ ਜਦੋਂ ਕਿ ਮੇਰਾ ਇਹ ਅਟੱਲ ਵਿਸ਼ਵਾਸ ਹੈ ਕਿ "ਗ੍ਰੰਥ" ਸਾਹਿਬ ਗੁਰੂ ਨਹੀਂ ਹੈ ਅਤੇ ਕਦੀ ਭੀ ਇਸ ਨੂੰ ਗੁਰਿਆਈ ਕਿਸੇ ਗੁਰੂ ਕੋਲੋਂ ਭੀ ਨਹੀਂ ਮਿਲੀ। ਗੁਰੂ ਕੇਵਲ ਮਨੁੱਖ ਦੇਹਧਾਰੀ ਹੀ ਹੋ ਸਕਦਾ ਹੈ ਜਿਸ ਤਰ੍ਹਾਂ ਕਿ ਗੁਰੂਬਾਣੀ ਵਿਚ 'ਗੁਰੂ' ਦੇ ਲਛਣ ਜੋ ਭੀ ਲਿਖੇ ਹਨ ਉਹ ਕੇਵਲ ਮਨੁਖ ਦੇਹਧਾਰੀ ਦੇ ਹੀ ਹੋ ਸਕਦੇ ਹਨ ਕਿਸੇ ਵੀ 'ਗ੍ਰੰਥ' ਜਾਂ ਜਨਸਮੂਹ ਭਾਵ 'ਪੰਥ' ਦੇ ਨਹੀਂ ਹੋ ਸਕਦੇ।

ਡਾਕਟਰ ਸਾਹਿਬ ਅਪਣੇ ਲੇਖ ਦੇ ਆਰੰਭ ਵਿਚ ਪਹਿਲੇ ਪੈਰੇ ਵਿਚ ਹੀ ਲਿਖਦੇ ਹਨ :—

"It has also been authenticated beyond doubt that Guru Gobind Singh did not appoint any one of his followers to

succeed him as Guru and that he had commanded his followers to look upon the Word of great Masters, as embodied in their holy book, the *Granth Sahib*, as their Guru, thenceforward known as the *Guru Granth Sahib*."

**S.R. Page 4.**

ਇਹ ਲਿਖ ਕੇ ਡਾਕਟਰ ਸਾਹਿਬ ਗ੍ਰੰਥ ਸਾਹਿਬ ਤੋਂ ਪਹਿਲਾਂ ਗੁਰੂ ਸ਼ਬਦ ਨੂੰ ਸ੍ਰੀ ਗ੍ਰੰਥ ਸਾਹਿਬ ਦੇ ਗੁਰੂ ਹੋਣ ਦੇ ਸਬੂਤ ਵਜੋਂ ਪੇਸ਼ ਕਰ ਰਹੇ ਹਨ ਅਤੇ ਇਸ ਦਲੀਲ ਨੂੰ ਵਜ਼ਨਦਾਰ ਬਣਾਨ ਵਾਸਤੇ ਉਹ ਲਿਖਦੇ ਹਨ ਕਿ ਤਦ ਤੋਂ ਹੀ ਗ੍ਰੰਥ ਸਾਹਿਬ ਨੂੰ ਗੁਰੂ ਗ੍ਰੰਥ ਸਾਹਿਬ ਕਰਕੇ ਜਾਣਿਆ ਜਾਂਦਾ ਹੈ।

ਇਸ ਦੇ ਉਤਰ ਵਿਚ ਮੈਂ ਅਨੇਕ ਹੀ ਪ੍ਰਾਚੀਨ ਬੀੜਾਂ ਦਸ ਸਕਦਾ ਹਾਂ ਜੋ ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਹਨ ਅਤੇ ਦੋ ਬੀੜਾਂ ਕਾਨਪੁਰ ਵਿਚ ਭੀ ਮੌਜੂਦ ਹਨ ਜੋ ੧੭੬੫ ਬਿਕਰਮੀ ਤੋਂ ਬਾਅਦ ਦੀਆਂ ਲਿਖੀਆਂ ਹੋਈਆਂ ਹਨ ਪਰ ਕਿਸੇ ਉਪਰ ਭੀ ਗ੍ਰੰਥ, ਗ੍ਰੰਥ ਸਾਹਿਬ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿਕ ਨਹੀਂ ਲਿਖਿਆ ਹੋਇਆ ਬਲਕਿ ਕੇਵਲ 'ਤੱਤਕਰਾ ਪੋਥੀ ਕਾ' ਜਾਂ 'ਜਪੁ ਗੁਰੂ ਰਾਮਦਾਸ ਕਾ ਨਕਲ' ਆਦਿ ਸ਼ਬਦ ਹੀ ਲਿਖੇ ਹਨ ਪਰ ਇਕ ਬੀੜ ਜੋ ਡਾਕਟਰ ਗੰਡਾ ਸਿੰਘ ਜੀ ਦੇ ਨਾਮ ਨਾਲ ਹੀ ਸਬੰਧ ਰਖਦੀ ਹੈ ਉਸ ਪਰ ਲਿਖਿਆ ਹੈ।

"ਸੰਬਤ ੧੮੧੧ ਮਿਤੀ ਜੇਠ ਸੁਦੀ 'ਪੋਥੀ' ਲਿਖ ਪਹੁੰਚੇ"

ਮੇਰੇ ਵਿਚਾਰ ਵਿਚ ਡਾਕਟਰ ਸਾਹਿਬ ਦੀ ਤਸਲੀ ਵਾਸਤੇ ਇਹ ਸਬੂਤ ਕਾਫੀ ਹੈ। ਜੇ ਕਦੀ ਡਾਕਟਰ ਸਾਹਿਬ ਦੀ ਲਿਖਤ ਵਿਚ ਕੁਝ ਵੀ ਸਚਾਈ ਹੁੰਦੀ ਤਾਂ ੧੮੧੧ ਵਿਚ ਲਿਖੀ ਬੀੜ ਉਤੇ ਨਿਸ਼ਚੇ ਹੀ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਲਿਖਿਆ ਹੋਇਆ ਹੁੰਦਾ ਪਰ ਸਚਾਈ ਇਹ ਹੈ ਕਿ ਸ੍ਰੀ ਗ੍ਰੰਥ ਸਾਹਿਬ ਦੀ ਗੁਰਿਆਈ ਵਾਲੀ ਘਾੜਤ ਤਾਂ ਬਹੁਤ ਪਿਛੋਂ ਅੰਗਰੇਜ਼ ਦੀ ਪਾਲਸੀ ਮੁਤਾਬਕ ਅੰਗਰੇਜ਼ ਭਗਤ ਸਰਦਾਰਾਂ ਦੀ ਘਾੜਤ ਹੈ। ਗੁਰੂ ਬਾਣੀ ਵਿਚ ਤਾਂ ਸਪਸ਼ਟ ਹੀ ਲਿਖਿਆ ਹੈ:—

੧. ਸੋਈ ਸਤਿਗੁਰੂ **ਪੁਰਖੁ** ਹੈ ਜਿਨ ਪੰਜੇ ਦੂਤ ਕੀਤੇ ਵਸ ਛਿਕੇ

(ਗਉੜੀ ਕੀ ਵਾਰ ਮ: ੪)

੨. ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸ ਪੁਨ ਕੀ ਫਿਰ ਤੋਟਿ ਨਾ ਆਵੈ । (ਮਲ੍ਹਾਰ ਮ: ੪)

੩. ਤੇ ਨੇਤਰ ਭਲੇ ਪਰਵਾਣ ਹਹਿ ਮੇਰੀ ਜਿੰਦੁੜੀਏ ਜੋ **'ਸਾਧੂ ਸਤਿਗੁਰ'** ਦੇਖਹਿ ਰਾਮ । (ਬਿਹਾਗੜਾ ਮ: ੪)

੪. **ਗੁਰ ਰਸਨਾ** ਅੰਮ੍ਰਿਤ ਬੋਲਦੀ ਹਰਿ ਨਾਮ ਸੁਹਾਵੀ (ਤਿਲੰਗ ਮ: ੪)

੫, ਸਤਿਗੁਰ ਚਾਟਉ **ਪਗ ਚਾਟੁ**, ਜਿਤ ਮਿਲ ਹਰਿ ਪਾਧਰ ਬਾਟ ।

(ਕਾਨੜਾ ਮ: ੪)

੬. ਸਰਬ ਸੁਖਾ **ਗੁਰ ਚਰਨਾ** । (ਦੇਵ ਗੰਧਾਰੀ ਮ: ੫)

੭. **ਸਤਿਗੁਰ ਪਗ** ਧੂਰਿ ਜਿਨਾ ਮੁਖ ਲਾਈ । (ਗਉੜੀ ਗੁਆਰੇਰੀ ਮ: ੪)

੮. **ਸਤਿਗੁਰ ਪੁਰਖੁ** ਵਿਖਾਲਿਆ **ਮਸਤਕ ਧਰਿਕੈ ਹਥੁ ਜੀਉ** ।

(ਸ੍ਰੀ ਰਾਗ ਮ: ੫)

੯. ਨਿਹਤੇ ਪੰਜ ਜਵਾਨ ਮੈਂ **ਗੁਰ ਥਾਪੀ ਦਿਤੀ ਕੰਡਿ** ਜੀਉ ।

(ਸ੍ਰੀ ਰਾਗ ਮ: ੫)

੧੦. ਫਿਰਿ ਉਲਟਿਓ ਜਨਮ ਹੋਵੈ ਗੁਰ ਬਚਨੀ ਗੁਰ **ਪੁਰਖੁ** ਮਿਲੈ ਰੰਗ ਲਾਵੈਗੋ । (ਸ੍ਰੀ ਰਾਗ ਮ: ੪)

੧੧. ਜਿਨ **ਸਤਿਗੁਰ ਪੁਰਖੁ** ਨ ਭੇਟਿਓ ਸੇ ਭਾਗ ਹੀਣ ਵਸਿ ਕਾਲ ।

(ਕਾਨੜਾ ਮ: ੪)

੧੨. **ਸਤਿਗੁਰ ਮਹਾ ਪੁਰਖ ਹੈ** ਪਾਰਸੁ ਜੋ ਲਾਗੈ ਸੋ ਫਲ ਪਾਵੈਗੋ ।

(ਕਾਨੜਾ ਮ: ੪)

੧੩. ਘਟਿ ਘਟਿ ਪੂਰ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ । ਮਨਹਿ ਪ੍ਰਗਾਸ ਭਇਓ ਭ੍ਰਮ ਨਾਠਿਓ **ਮੰਤ੍ਰ ਦੀਓ ਗੁਰ ਕਾਨ** । (ਕਾਨੜਾ ਮ: ੫)

ਇਤਿਆਦਿਕ ਅਨੇਕ ਹੀ ਗੁਰਵਾਕ ਹਨ ਜੋ ਮਨੁਖ ਦੇਹਧਾਰੀ ਸਤਿਗੁਰੂ ਵਲ ਸੰਕੇਤ ਕਰਦੇ ਹਨ ਅਤੇ ਜੇ ਕੋਈ **ਪੁਰਖ** ਜਾਂ ਮਨੁਖ ਦੀ ਥਾਵੇਂ 'ਗ੍ਰੰਥ' ਨੂੰ ਰਖਣਾ ਚਾਹੇ ਤਾਂ ਕਦੀ ਭੀ ਇਹ ਹੋ ਨਹੀਂ ਸਕੇਗਾ । ਗੁਰਬਾਣੀ ਸਦਾ ਸਤ ਹੈ ਇਸ ਲਈ

ਹਰ ਸਿਖ ਵਾਸਤੇ ਉਸ ਦਾ ਅਨੁਸਰਨ ਕਰਨਾ ਅਜ ਭੀ ਉਤਨਾ ਹੀ ਜਰੂਰੀ ਹੈ ਜਿਤਨਾ ਕਿ ਪਹਿਲਾਂ ਸੀ ਅਤੇ ਜੇ ਕੋਈ ਕਹੇ ਕਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਨ ਤੋਂ ਬਾਦ 'ਪੁਰਖੁ' ਗੁਰੂ ਦੀ ਕੀ ਲੋੜ ਹੈ ਜਾਂ ਹੁਣ ਇਹ ਜ਼ਰੂਰੀ ਨਹੀ ਰਹਿ ਗਿਆ ਤਾਂ ਇਹ ਗੁਰਵਾਕ ਸਤਿ ਨਹੀਂ ਹੋ ਸਕਦੇ ਕਿਉਂਕਿ ਜੋ ਭੀ ਬਦਲ ਜਾਏ ਜਾਂ ਜਿਸ ਵਿਚ ਪਰਿਵਰਤਨ ਹੋ ਜਾਂਦਾ ਹੈ ਉਹ "ਸਤਿ" ਨਹੀਂ ਹੋ ਸਕਦਾ ਅਤੇ ਜੇ ਅਸੀਂ ਗੁਰਬਾਣੀ ਨੂੰ ਹੀ ਅਸਤਿ ਮਨ ਲਵਾਂਗੇ ਤਾਂ ਸਿਖ ਧਰਮ ਦੀ ਬੁਨਿਆਦ ਹੀ ਡੋਲ ਜਾਏਗੀ ਸਿਖ ਧਰਮ ਸਥਿਰ ਨਹੀਂ ਰਹਿ ਸਕੇਗਾ ਇਸ ਵਾਸਤੇ ਸਤਿਗੁਰੂ ਰਾਮਦਾਸ ਜੀ ਦਾ ਇਹ ਹੁਕਮ "**ਜਿਨਿ ਸਤਿਗੁਰੂ ਪੁਰਖ ਨਾ ਭੇਟਿਓ ਸੇ ਭਾਗ ਹੀਣ ਵਸ ਕਾਲਿ**" ਅਜ ਭੀ ਸਿਖਾਂ ਵਾਸਤੇ ਓਨਾ ਹੀ ਜ਼ਰੂਰੀ ਹੈ ਜਿਤਨਾ ਬਾਣੀ ਰਚਨ ਦੇ ਵੇਲੇ ਸੀ ਇਸ ਵਾਸਤੇ ਅਜ ਭੀ ਜਿਹੜਾ ਮਨੁਖ ਦੇਹਧਾਰੀ (ਪੁਰਖੁ) ਸਤਿਗੁਰੂ ਦੀ ਸ਼ਰਨ ਨਹੀਂ ਜਾਂਦਾ ਉਹ ਨਿਸ਼ਚੇ ਹੀ ਭਾਗਹੀਨ ਹੈ ਅਤੇ ਜਮਾਂ ਦੇ ਵਸ ਹੀ ਪਵੇਗਾ। ਇਹ ਸਰਬਗਯ ਸਤਿਗੁਰੂ ਦੀ ਬਾਣੀ ਹੈ ਇਸ ਵਾਸਤੇ ਸਦਾ ਸਤਿ ਹੈ ਅਤੇ ਅਜ ਭੀ ਇਹ ਹਰ ਸਿਖ ਦੇ ਮੰਨਣ ਯੋਗ ਹੈ। ਸੋ ਹਰ ਸਿੱਖ ਨੂੰ "ਪੁਰਖੁ" ਸਤਿਗੁਰੂ ਦੀ ਸ਼ਰਨ ਵਿਚ ਆ ਕੇ "ਗੁਰਮੰਤ੍ਰ" ਪ੍ਰਾਪਤ ਕਰਨਾ ਚਾਹੀਦਾ ਹੈ ਕਿਉਂਕਿ ਗੁਰਮੰਤ੍ਰ ਬਾਰੇ ਗੁਰੂ ਜੀ ਦਾ ਅਟੱਲ ਹੁਕਮ ਹੈ ਕਿ :—

"ਗੁਰਮੰਤ੍ਰ ਹੀਣਸਯ ਜੋ ਪਰਾਨੀ ਧ੍ਰਿਗੰਤਿ ਜਨਮ ਭ੍ਰਸਟਣਹ
ਕੂਕਰਹਿ ਸੂਕਰਹਿ ਗਰਧਭਹਿ ਕਾਕਹਿ ਸਰਪਨਹਿ ਤੁਲ ਖਲਹ"
(ਸਲੋਕ ਸਹਸ ਕ੍ਰਿਤੀ ਮ: ਪ:)

ਜੋ ਗੁਰਮੁਖਿ ਗੁਰਮੰਤ੍ਰ ਪ੍ਰਾਪਤ ਕਰ ਲੈਂਦੇ ਹਨ ਉਹਨਾ ਬਾਰੇ ਸਤਿਗੁਰੂ ਜੀ ਫੁਰਮਾਂਦੇ ਹਨ।

'ਹਮਰੇ ਜਗ ਜੀਵਨ ਹਰਿ ਪ੍ਰਾਨ।
ਹਰਿ ਊਤਮ ਰਿਦ ਅੰਤਰਿ ਭਾਇਓ ਮੰਤ੍ਰ ਦੀਓ ਗੁਰਕਾਨ।' (ਪ੍ਰਭਾਤੀ ਮ: ੫)

ਅਤੇ ਗੁਰੂ ਕੰਨ ਵਿਚ ਮੰਤ੍ਰ ਕਿਉਂ ਦਿੰਦਾ ਹੈ? ਉਹ ਇਸ ਵਾਸਤੇ ਕਿ ਮੰਤ੍ਰ ਸੰਸਕ੍ਰਿਤ ਦਾ ਸ਼ਬਦ ਹੈ ਇਹ ਮਤਰੀ ਧਾਤੂ ਤੋਂ ਨਿਕਲਿਆ ਹੈ ਇਸ ਦਾ ਅਰਥ ਹੈ ਗੁਪਤ ਭਾਸ਼ਨ ਭਾਵ ਉਚਾ ਨਹੀਂ ਬੋਲਨਾ ਇਤਨੀ ਹਲਕੀ ਆਵਾਜ਼ ਵਿਚ

ਬੋਲਨਾ ਕਿ ਆਪਣੇ ਮੂੰਹ ਦੀ ਆਵਾਜ਼ ਮਸਾਂ ਆਪਣੇ ਕੰਨਾ ਤਕ ਹੀ ਪੁਜੇ ਤੇ ਗੁਰੂਮੰਤ੍ਰ ਦਾ ਅਰਥ ਹੈ ਗੁਰੂ ਦਵਾਰਾ ਪ੍ਰਾਪਤ ਹੋਇਆ ਮੰਤ੍ਰ । ਇਸ ਵਾਸਤੇ ਗੁਰੂ ਸਿਖ ਦੇ ਕੰਨ ਦੇ ਨੇੜੇ ਹੋ ਕੇ ਉਹ ਇਸ 'ਮੰਤ੍ਰ' ਨੂੰ ਕੰਨ ਵਿਚ ਦੇਂਦਾ ਹੈ। ਇਸ ਬਾਰੇ ਗੁਰੂਬਾਣੀ ਵਿਚ ਆਇਆ ਹੈ।

**ਉਪਦੇਸ਼ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ।**

ਭਾਵ ਇਹ ਕਿ ਸਿਖ ਸਤਿਗੁਰੂ ਕੋਲੋਂ ਕੰਨ ਵਿਚ ਗੁਰਮੰਤ੍ਰ ਲੈਂਦੇ ਹਨ ਅਤੇ ਜਿਹੜੇ ਗੁਰਮੰਤ੍ਰ ਤੋਂ ਹੀਨੇ ਹਨ ਭਾਵ ਜਿਨ੍ਹਾਂ ਨੇ ਅਜੇ ਤਕ ਗੁਰਮੰਤ੍ਰ ਪ੍ਰਾਪਤ ਨਹੀਂ ਕੀਤਾ ਉਹੋ ਹੀ ਨਿਗੁਰੇ ਹਨ ਜਿਨ੍ਹਾ ਬਾਹੇ ਗੁਰੂ ਜੀ ਨੇ ਫਰਮਾਇਆ ਹੈ

**"ਨਿਗੁਰੇ ਕਾ ਹੈ ਨਾਉ ਬੁਰਾ"**

ਅਤੇ ਜੋ ਨਿਗੁਰਾ ਪੁਰਸ਼ ਬਹੁਤ ਚਰਚਾ ਭੀ ਕਰਦਾ ਹੋਵੇ ਤਾਂ ਭੀ ਉਹ ਅਕਾਲ ਪੁਰਖੁ ਦੀ ਦਰਗਾਹ ਵਿਚ ਭ੍ਰਸ਼ਟੀ ਹੈ।

**ਜਿਉ ਨਿਗੁਰਾ ਬਹੁਬਾਤਾ ਜਾਣੈ ਉਹ ਹਰਿ ਦਰਗਾਹ ਹੈ ਭ੍ਰਸ਼ਟੀ"**

ਗੁਰਵਾਕ ਅਨੁਸਾਰ ਨਿਗੁਰਾ ਪੁਰਸ਼ ਸਚਮੁਚ ਹੀ ਬਹੁਤ ਗਲਾਂ ਜਾਣਦਾ ਹੈ ਪਰ ਹਰਿ ਦੀ ਦਰਗਾਹ ਵਿਚ ਉਸ ਨੂੰ ਢੋਈ ਨਹੀਂ ਮਿਲ ਸਕਦੀ। ਅਜੇਹੇ ਨਿਗੁਰੇ ਪੁਰਸ਼ ਨੂੰ ਸਤਿਗੁਰੂ ਜੀ ਨੇ ਆਪਣੀ ਬਾਣੀ ਵਿਚ ਵੇਸਵਾ ਦੇ ਪੁਤਰ ਨਾਲ ਤੁਲਨਾ ਕੀਤੀ ਹੈ। ਯਥਾ :

**"ਵੇਸਵਾ ਕੇ ਗ੍ਰਿਹਿ ਪੂਤ ਜਨਮਤ ਹੈ ਤਿਸ ਨਾਉ ਪਰਿਓ ਹੈ ਧ੍ਰਿਕਟੀ"**

ਜਿਵੇਂ ਵੇਸ਼ਵਾ ਪੁਤਰ ਨੂੰ ਲੋਕ 'ਹਰਾਮੀ' ਕਹਿ ਕੇ ਪੁਕਾਰਦੇ ਹਨ ਨਿਗੁਰੇ ਪੁਰਸ਼ ਦਾ ਭੀ ਇਹੋ ਹੀ ਹਾਲ ਹੈ ਕਿਉਂਕਿ ਜਿਵੇਂ ਵੇਸ਼ਵਾ ਦਾ ਪੁਤਰ ਆਪਣੇ ਪਿਤਾ ਦਾ ਨਾਮ ਦਸਣ ਲਗਿਆ ਥਥਿਆ ਜਾਂਦਾ ਹੈ ਅਤੇ ਜੇ ਰਟਿਆ ਰਟਾਇਆ ਕੋਈ ਨਾਮ ਲੈ ਭੀ ਦੇਵੇ ਤਾਂ ਫਿਰ ਹੋਰ ਸਵਾਲ ਕਰਨ ਤੇ ਉਹ ਬਿਆਨ ਬਦਲ ਜਾਂਦਾ ਹੈ ਤੇ ਕਿਤੇ ਥਿਰ ਨਹੀਂ ਰਹਿ ਸਕਦਾ ਇਸੇ ਤਰ੍ਹਾਂ ਨਿਗੁਰਾ ਪੁਰਸ਼ ਭੀ ਆਪਣੇ ਗੁਰੂ ਦਾ ਕੋਈ ਨਾਮ ਨਹੀਂ ਦਸ ਸਕਦਾ ਅਤੇ ਜੇ ਸਿਖੇ ਸਿਖਾਏ ਕੋਈ ਨਾਮ ਲੈਂਦਾ ਹੈ ਤਾਂ ਹੋਰ ਸਵਾਲ ਕਰਨ ਤੇ ਉਹ ਭੀ ਪਹਿਲੇ ਲੀਤੇ ਹੋਏ ਨਾਮ ਤੇ ਕਾਇਮ ਨਹੀਂ ਰਹਿੰਦਾ ਫਿਰ ਨਾਲ ਹੋਰ

ਢੁਚਰ ਢਾਹੁਣ ਲਗ ਜਾਂਦਾ ਹੈ। ਅਤੇ ਸਿਧਾ ਇਕ ਨਾਮ ਨਾਂ ਲੈ ਕੇ ਹੋਰ ਹੋਰ ਆਸਰੇ ਤਕਨ ਲਗ ਪੈਂਦਾ ਹੈ।

ਮੈਂ ਡਾਕਟਰ ਸਾਹਿਬ ਅਗੇ ਬੇਨਤੀ ਕਰਾਂਗਾ ਕਿ ਕਿਸੇ ਨਾਮਧਾਰੀ ਦਵਾਰਾ ਲਿਖੇ "ਗ੍ਰੰਥ" ਤੋਂ ਪਹਿਲਾਂ "ਗੁਰੂ" ਸ਼ਬਦ ਦਾ ਅਰਥ ਇਹ ਕਦੀ ਭੀ ਨਹੀਂ ਹੋ ਸਕਦਾ ਕਿ "ਗ੍ਰੰਥ ਜੀ ਗੁਰੂ" ਹਨ ਬਲਕਿ ਉਸਦਾ ਅਰਥ ਇਹੋ ਹੈ ਕਿ "ਗੁਰੂ ਜੀ ਦਾ ਗ੍ਰੰਥ। ਸੋ ਡਾਕਟਰ ਸਾਹਿਬ ! ਕੋਈ ਠੋਸ ਦਲੀਲ ਦਸਨ ਦੀ ਕਿਰਪਾ ਕਰੋ ਜੇ ਤੁਹਾਡੇ ਕੋਲ ਕੋਈ ਹੈ ਤਾਂ ? ਪਰ ਮੈਂ ਇਹ ਦ੍ਰਿੜ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ "ਗ੍ਰੰਥ" ਨੂੰ "ਗੁਰੂ" ਸਿਧ ਕਰਨ ਵਾਸਤੇ ਆਪ ਦੇ ਪਾਸ ਕੋਈ ਭੀ ਠੋਸ ਦਲੀਲ ਜਾਂ ਗੁਰਵਾਕ ਨਹੀਂ ਹੈ ਸਵਾਏ ਇਸ ਦੇ ਕਿ ਕੁਝ ਮਨ ਘੜਤ ਗਲਾਂ ਜਾਂ ਆਖੇਪਕ ਦੋਹਰੇ ਆਦਿਕ ਲਿਖ ਕੇ ਤੇ ਬਿਨਾ ਮਤਲਬ ਦੇ ਆਪ ਜੀ ਨੇ ਇਹ ਲੇਖ ਇਤਨਾ ਲੰਬਾ ਕਰ ਦਿਤਾ ਹੈ ਜਿਸ ਵਿਚ ਇਕ ਭੀ ਕੋਈ ਵਜ਼ਨਦਾਰ ਦਲੀਲ ਨਹੀਂ ਹੈ ਅਤੇ ਜੇਹੜੇ ਦੋਹਰੇ ਆਗਿਆ ਭਈ ਅਕਾਲ ਦੀ......" ਵਾਲੇ ਆਪ ਸ੍ਰੀ ਮੁਖਵਾਕ ਕਹਿ ਕੇ ਪਰਚਾਰਦੇ ਹੋ ਉਸ ਬਾਰੇ ਅਰਜ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਾਲਾ ਕੌਤਕ ਰਚਨ ਤੋਂ ਬਾਦ ਮਾਤਾ ਮੁੰਦਰੀ ਜੀ ਨੇ "ਭਾਈ ਮਨੀ ਸਿੰਘ ਜੀ ਨੂੰ ਦਸਮੇਸ਼ ਜੀ ਦੀ ਬਾਣੀ ਨੂੰ ਇਕਤਰ ਕਰਨ ਵਾਸਤੇ ਆਗਿਆ ਕੀਤੀ ਅਤੇ ਖਰਚ ਖਾਤਰ **ਚੋਖੀ ਮਾਇਆ** ਭੀ ਦਿਤੀ ਇਸ ਸਾਰੀ ਹਕੀਕਤ ਬਾਰੇ ਸਿਖ ਹਿਸਟਰੀ ਸੋਸਾਇਟੀ ਅੰਮ੍ਰਿਤਸਰ ਵਲੋਂ ਛਪੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਰੀਸਰਚ ਸਕਾਲਰ ਭਾ: ਰਣਧੀਰ ਸਿੰਘ ਜੀ ਦੀ ਲਿਖੀ ਪੁਸਤਕ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦਿ-ਮੂਰਤਿ' ਦੇ ਪੰਨਾ ੩੮ ਤੇ ਹੇਠ ਲਿਖੀਆਂ ਪਤਰਾਂ ਪੜ੍ਹੋ :—

"ਬਾਦਸ਼ਾਹ ਬਹਾਦਰ ਸ਼ਾਹ ਵਲੋਂ ੩੦ ਦਸੰਬਰ ਸੰਨ ੧੭੧੧ ਨੂੰ ਸ੍ਰੀ ਮਾਤਾ ਸੁੰਦਰ ਸਰੂਪ ਜੀ ਦੇ ਪਾਲਕ-ਪੁਤਰ ਬਾਬਾ ਅਜੀਤ ਸਿੰਘ ਦੇ ਨਾਮ 'ਚੱਕ ਗੁਰੂ' (ਅੰਮ੍ਰਿਤਸਰ) ਦੀ, ਜਹਾਂਗੀਰ ਦੇ ਸਮੇਂ ਤੋਂ ਜ਼ਬਤ ਹੋਈ ਜਾਇਦਾਦ ਵਾ ਗੁਜ਼ਾਰ ਕਰ ਦਿਤੀ ਗਈ। ਸ੍ਰੀ ਹਰਮੰਦਰ ਸਾਹਿਬ, ਸ਼ਹਿਰ ਦੀ ਚੁੰਗੀ ਤੇ ਚੱਕ ਦੇ ਗਿਰਾਵਾਂ ਦੀ ਜਾਗੀਰ ਦਾ ਪਰਬੰਧ ਕਰਨ ਵਾਸਤੇ, ਮਾਤਾ ਜੀ ਨੇ ਦਿਲੀਓਂ, ਮੇਵੜੇ ਤੇ ਦਾਰੋਗੇ ਆਦਿਕ ਘੱਲੇ। ਭਾਈ ਮਨੀ ਸਿੰਘ ਜੀ (ਕੰਬੋਅ) ਨੂੰ ਗ੍ਰੰਥੀ ਦੀ ਜ਼ਿਮੇਵਾਰੀ ਨਿਬਾਹੁਣ ਦੇ ਨਾਲ ਹੀ ਦਸਵੇਂ ਪਾਤਸ਼ਾਹ ਦੀ ਬਾਣੀ ਇਕੱਤਰ ਕਰਨ ਵਾਸਤੇ ਭੀ

ਆਗਿਆ ਕੀਤੀ, **ਅਰ ਖਰਚ ਵਾਸਤੇ ਚੋਖੀ ਮਾਇਆ ਦਿਤੀ।** ਇਸ ਤਰ੍ਹਾਂ ਆਪ ਨੇ ਜਿਥੋਂ ਤਿਥੋਂ ਬਾਣੀ ਦੀਆਂ ਸੈਂਚੀਆਂ ਲਭੀਆਂ ਉਹਨਾ ਦੀ ਨਕਲ ਜਾਂ ਅਸਲ ਆਪ ਰਖੀ ਤੇ ਇਕ ਸੈਂਚੀ ਮਾਤਾ ਜੀ ਪਾਸ ਭੇਜਦੇ ਰਹੇ। ਪਹਿਲਾਂ ਵਿਚ ਭਾਈ ਸ਼ੀਹਾਂ ਸਿੰਘ ਲਿਖਾਰੀ ਸੀ ਉਸ ਨੇ ਉਹਨਾਂ ਸੈਂਚੀਆਂ ਦੇ ਆਧਾਰ ਪੁਰ 'ਦਸਵੇਂ ਪਾਤਸ਼ਾਹ ਦੇ ਗ੍ਰੰਥ' ਨੂੰ ਨਵੇਂ ਸਿਰੇ ਸੰਪਾਦਨ ਕੀਤਾ, ਭਾਈ ਮਨੀ ਸਿੰਘ ਜੀ ਨੇ ਭੀ ਇਕ ਮਿਸਲ ਬਨਾ ਲਈ ਜਿਸ ਵਿਚ ਸ੍ਰੀ ਦਸ਼ਮੇਸ਼ ਜੀ ਦੇ ਖਾਸ ਦਸਤਖਤੀ ਪੱਤ੍ਰੇ ਪੁਰੋ ਦਿਤੇ,"

ਇਸ ਤੋਂ ਅਗੇ ਪੰਨਾ ਨੰ: ੪੦ ਤੇ ਲਿਖਿਆ ਹੈ।

"ਇਸ ਲੇਖੇ ਸੰਮਤ ੧੭੭੫ ਵੈਸਾਖ ਤਕ ਦਸਵੇਂ ਪਾਤਸ਼ਾਹ ਦੀ ਬਾਣੀ ਢੂੰਡੀ ਜਾ ਰਹੀ ਸੀ, ਪੂਰੀ ਅਜੇ ਨਹੀਂ ਸੀ ਲਭੀ। ਇਸ ਤੋਂ ਬਾਦ ਹੀ ਕਿਸੇ ਵੇਲੇ ਭਾਈ ਮਨੀ ਸਿੰਘ ਤੇ ਭਾਈ ਸ਼ੀਹਾਂ ਸਿੰਘ ਨੇ ਅਪਨੀਆਂ ਮਿਸਲਾਂ ਸੰਪੂਰਨ ਕੀਤੀਆਂ।"

## ਭਾਈ ਮਨੀ ਸਿੰਘ ਜੀ ਵੇਲੇ ਤਕ ਦੋਹਰਿਆਂ ਦੀ ਅਣਹੋਂਦ

ਭਾਵ ਇਹ ਹੋਇਆ ਕਿ ਦਸ ਸਾਲ ਤੋਂ ਭੀ ਵਧ ਸਮਾਂ ਲਗ ਗਿਆ ਸੀ ਸ੍ਰੀ ਦਸ਼ਮੇਸ਼ ਜੀ ਦੀ ਬਾਣੀ ਨੂੰ ਇਕੱਤਰ ਕਰਨ ਵਾਸਤੇ ਅਤੇ ਇਸ ਤੇ ਮਾਇਆ ਭੀ **ਚੋਖੀ ਖਰਚ ਕੀਤੀ ਗਈ** ਪਰ ਫਿਰ ਭੀ ਭਾਈ ਮਨੀ ਸਿੰਘ ਜੀ ਨੂੰ ਤੇ ਭਾਈ ਸ਼ੀਹਾਂ ਸਿੰਘ ਜੀ ਨੂੰ ਸ੍ਰੀ ਦਸ਼ਮੇਸ਼ ਜੀ ਦੇ ਉਚਾਰਨ ਕੀਤੇ ਹੋਏ ਇਹ ਦੋਹਰੇ "ਆਗਿਆ ਭਈ ਅਕਾਲ ਕੀ..." "ਸ੍ਰੀ ਮੁਖ ਵਾਕ" ਪੰਥ ਵਿਚੋਂ ਕਿਤੋਂ ਭੀ ਨਾ ਮਿਲੇ ਕੇਵਲ ਇਹ ਹੀ ਨਹੀਂ ਭਾਈ ਮਨੀ ਸਿੰਘ ਜੀ ਆਪ ਭੀ ਤਾਂ ਪੰਥ ਵਿਚ ਇਕ ਵਿਸ਼ੇਸ਼ ਵਿਅਕਤੀ ਸਨ ਉਹਨਾਂ ਨੂੰ ਭੀ ਇਹਨਾਂ ਦੋਹਰਿਆਂ ਦਾ ਕੋਈ ਗਿਆਨ ਨਹੀਂ ਸੀ ਅਤੇ ਇਹ "ਸ੍ਰੀ ਮੁਖ ਵਾਕ" ਪੰਥ ਵਿਚੋਂ ਕਿਸੇ ਹੋਰ ਸਿਖ ਨੇ ਭੀ ਭਾਈ ਮਨੀ ਸਿੰਘ ਨੂੰ ਨਹੀਂ ਸੀ ਦਸਿਆ ਜੇ ਦਸਿਆ ਹੁੰਦਾ ਤਾਂ ਜਿੰਨਾਂ ਦੀ ਇਹ ਡੀਊਟੀ ਲਗਾਈ ਗਈ ਸੀ ਕਿ ਸ੍ਰੀ ਦਸਮੇਸ਼ ਦੀ ਬਾਣੀ ਇਕੱਤਰ ਕਰੋ ਅਤੇ ਜਿਨ੍ਹਾ ਨੂੰ ਇਸ ਵਾਸਤੇ ਚੋਖੀ ਮਾਇਆ ਭੀ ਦਿਤੀ ਗਈ ਸੀ ਉਹ ਇਸ "ਦਸਮ ਗ੍ਰੰਥ" ਵਿਚ ਜ਼ਰੂਰ ਦਰਜ ਕਰਦੇ ਕਿਉਂਕਿ ਇਹ ਦੋਹਰੇ ਤਾਂ ਬਹੁਤ ਹੀ ਜ਼ਰੂਰੀ ਸਨ ਕਿ ਜਿੰਨਾਂ ਦਵਾਰਾ ਦੇਹਧਾਰੀ ਗੁਰੂ ਦਾ ਜੁਗ ਹੀ ਬਦਲ ਕੇ "ਗ੍ਰੰਥ ਗੁਰੂ" ਦੇ ਜੁਗ ਦਾ ਆਰੰਭ ਹੋਣਾ ਸੀ ਪਰ ਇਹ ਤਾਂ ਚੜ੍ਹੇ ਸੂਰਜ ਵਾਂਗੂ ਅਟੱਲ ਸਚਾਈ ਹੈ ਕਿ ਉਸ ਵੇਲੇ ਪੰਥ ਵਿਚ ਕਿਸੇ ਨੂੰ

ਇਹਨਾਂ ਦੋਹਰਿਆਂ ਦਾ ਗਿਆਨ ਨਹੀਂ ਸੀ ਕਿਉਂਕਿ ਇਹਨਾਂ ਦੋਹਰਿਆਂ ਦਾ ਅੰਗਰੇਜ਼ ਦੇ ਰਾਜ ਤੋਂ ਪਹਿਲਾਂ ਅਜੇ ਜਨਮ ਭੀ ਨਹੀਂ ਸੀ ਹੋਇਆ। ਅਤੇ ਅਜ ਕਲ ਇਹ ਦੋਹਰੇ "ਗ੍ਰੰਥ" ਗੁਰੂ ਵਾਲੇ ਸਿਧਾਂਤ ਦੀ ਰੀੜ ਦੀ ਹੱਡੀ ਦੀ ਹੈਸੀਅਤ ਰਖਦੇ ਹਨ ਇਸੇ ਵਾਸਤੇ ਇਹ ਦੋਹਰੇ ਅਜਕਲ ਹਰ ਰੋਜ਼ "ਅਰਦਾਸ" ਤੋਂ ਬਾਅਦ ਪੜ੍ਹੇ ਜਾਂਦੇ ਹਨ ਭਾਂਵੇ ਬੇਨਤੀ ਅਤੇ ਉਸ ਦੇ ਉੱਤਰ ਦੇ ਵਿਚਕਾਰ ਕੋਈ ਭੀ ਅਸੰਗਤੀ ਜੇਹੀ ਗਲ ਕਰਨੀ ਦੁਨੀਆਂ ਭਰ ਦੀ ਕਿਸੇ ਭੀ ਤਹਜ਼ੀਬ ਵਿਚ ਉਚਿਤ ਨਹੀਂ ਹੈ ਪਰ ਅਜ ਕਲ ਸਿਖ ਇਸ ਤਰ੍ਹਾਂ ਕਰਨ ਵਾਸਤੇ ਕੇਵਲ ਇਸ ਵਾਸਤੇ ਹੀ ਮਜਬੂਰ ਹਨ ਕਿ ਜੇ ਉਹ ਇਸ ਤਰ੍ਹਾਂ ਨਾ ਕਰਨ ਤਾਂ ਦੁਨੀਆਂ ਝੂਠ ਨੂੰ ਸਚ ਕਿਵੇਂ ਮਨ ਸਕਦੀ ਹੈ ? ਅਤੇ ਜੇ "ਅਰਦਾਸ" ਅਤੇ 'ਹੁਕਮ' ਦੇ ਵਿਚਕਾਰ ਇਹ ਦੋਹਰੇ ਪੜ੍ਹਨੇ ਗੁਰਮਤ ਸੀ ਤਾਂ ਭਾ: ਮਨੀ ਸਿੰਘ ਜੀ ਦੇ ਵੇਲੇ ਤੋਂ ਹੀ ਕਿਉਂ ਨਹੀਂ ਸਨ ਪੜ੍ਹੇ ਜਾਂਦੇ ?

## "ਗ੍ਰੰਥ ਗੁਰੂ" ਦੇ ਸਿਧਾਂਤ ਦਾ ਜਨਮ ਕਦ ਹੋਇਆ ?

ਇਸ ਬਾਰੇ ਮੈਂ ਯਥਾ ਸ਼ਕਤੀ ਖੋਜ ਕੀਤੀ ਹੈ ਅਤੇ ਪੁਰਾਣੇ ਇਤਿਹਾਸ ਵਿਚੋਂ ਜੋ ਕੁਝ ਮੈਂ ਲਭ ਸਕਿਆ ਹਾਂ ਉਹ ਇਹ ਹੈ ਕਿ "ਗ੍ਰੰਥ ਗੁਰੂ" ਦੇ ਸਿਧਾਂਤ ਦਾ ਜਨਮ ਸੰਨ ੧੮੫੭ ਈਸਵੀ ਤੋਂ ਬਾਦ ਕਿਸੇ ਵੇਲੇ ਹੋਇਆ ਸੀ ਕਿਹੜੇ ਦਿਨ ਅਤੇ ਕਿਹੜੇ ਕਮਰੇ ਵਿਚ ਬਹਿ ਕੇ ਹੋਇਆ ਸੀ ਅਤੇ ਕੌਣ ਕੌਣ ਉਸ ਵੇਲੇ ਉਥੇ ਮੌਜੂਦ ਸੀ ਇਹ ਜਾਨਣ ਵਾਸਤੇ ਤਾਂ ਅਜੇ ਬਹੁਤ ਖੋਜ ਦੀ ਲੋੜ ਹੈ ਅਤੇ ਜੋ ਸਮੁਚੇ ਪੰਥ ਦੇ ਵਿਦਵਾਨ ਇਸ ਪਾਸੇ ਵਲ ਧਿਆਨ ਦੇਣ ਅਤੇ ਕਿਸੇ ਭੀ ਸਵਾਰਥ ਜਾਂ ਹਠ ਨੂੰ ਤਿਆਗ ਕੇ ਕੇਵਲ ਖੋਜ ਦੇ ਦ੍ਰਿਸ਼ਟੀਕੋਨ ਨਾਲ ਸਹਿਯੋਗੀ ਹੋਣ ਤਾਂ ਸ਼ਾਇਦ ਇਹ ਭੀ ਸੰਭਵ ਹੋ ਸਕੇ। ਇਸ ਬਾਰੇ ਮੈਂ ਜੋ ਖੋਜ ਕੀਤੀ ਹੈ ਉਹ ਮੁਕੰਮਲ ਹੋ ਜਾਣ ਪਰ ਕਿਸੇ ਦੂਸਰੇ ਲੇਖ ਵਿਚ ਜਾਂ ਪੁਸਤਕ ਦੇ ਰੂਪ ਵਿਚ ਪਾਠਕਾਂ ਦੀ ਸੇਵਾ ਵਿਚ ਪੇਸ਼ ਕਰਾਂਗਾ। ਇਸ ਲੇਖ ਵਿਚ ਮੈਂ ਕੇਵਲ ਡਾਕਟਰ ਗੰਡਾ ਸਿੰਘ ਜੀ ਦਵਾਰਾ ਦਿਤੇ ਗਏ ਇਤਿਹਾਸਕ ਹਵਾਲਿਆਂ ਨੂੰ ਦੋ ਹਿਸਿਆਂ ਵਿਚ ਵੰਡ ਦਿਤਾ ਹੈ ਇਕ ਹਿਸੇ ਵਿਚ ਉਹ ਪਰਮਾਣ ਹਨ ਜਿਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਭਾਣਾ ਵਰਤਾਣ ਜਾਂ ਨਾਂਦੇੜ ਵਾਲਾ ਕੌਤਕ ਰਦਾਣ ਜਾਂ ਜੋਤੀ ਜੋਤ ਸਮਾਉਣ ਦਾ ਵਰਨਣ ਤਾਂ ਹੈ ਪਰ 'ਗ੍ਰੰਥ' ਨੂੰ ਗੁਰਿਆਈ ਦੇਣ ਦਾ ਕੋਈ ਜ਼ਿਕਰ ਨਹੀਂ ਅਤੇ ਦੂਜੇ ਹਿਸੇ ਵਿਚ ਉਹ

ਪਰਮਾਣ ਹਨ ਜਿਨ੍ਹਾਂ ਵਿਚ ਗੁਰੂ ਜੀ ਜੀ ਦੇ ਜੋਤੀ ਜੋਤ ਸਮਾ ਜਾਣ ਦੇ ਨਾਲ ਨਾਲ 'ਸ੍ਰੀ ਗ੍ਰੰਥ' ਸਾਹਿਬ ਨੂੰ ਗੁਰਗਦੀ ਦੇਣ ਬਾਰੇ ਸਾਫ ਲਿਖਿਆ ਹੈ ਜਾਂ ਇਸ਼ਾਰੇ ਮਾਤਰ ਲਿਖਿਆ ਪਰ ਲਿਖਿਆ ਜ਼ਰੂਰੀ ਹੈ। ਮੈਂ ਇਥੇ ਡਾਕਟਰ ਗੰਡਾ ਸਿੰਘ ਜੀ ਦਵਾਰਾ ਲਿਖੇ ਸੰਨ ਸੰਮਤ ਲਿਖ ਕੇ ਪਾਠਕਾਂ ਅਗੇ ਬੇਨਤੀ ਕਰਦਾ ਹਾਂ ਕਿ ਕਿਰਪਾ ਕਰ ਕੇ ਉਹ ਆਪ ਵਿਚਾਰਨ ਕਿ ੧੮੫੭ ਈਸਵੀ ਤਕ ਤਾਂ ਕਿਸੇ ਪਰਮਾਣ ਵਿਚ ਭੀ 'ਗ੍ਰੰਥ ਗੁਰੂ' ਦਾ ਨਾ ਨਾਮ ਆਇਆ ਹੈ ਅਤੇ ਨਾ ਹੀ ਕੋਈ ਇਸ਼ਾਰਾ ਹੀ ਕੀਤਾ ਗਿਆ ਅਤੇ ਉਸ ਤੋਂ ਬਾਅਦ ਦੇ ਪਰਮਾਣਾਂ ਵਿਚ 'ਗ੍ਰੰਥ ਗੁਰੂ' ਦੇ ਹਵਾਲੇ ਦਿਤੇ ਗਏ ਹਨ ਜਿਸ ਤੋਂ ਇਹ ਨਿਸ਼ਚਾ ਕਰਨ ਵਿਚ ਕੋਈ ਭੀ ਕਠਨਾਈ ਨਹੀਂ ਰਹਿ ਜਾਂਦੀ ਕਿ 'ਗ੍ਰੰਥ ਗੁਰੂ' ਦਾ ਸਿਧਾਂਤ ਨਿਸਚੇ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਧਰਮ ਪ੍ਰਚਾਰ ਅਰੰਭ ਕਰਨ ਤੋਂ ਬਾਅਦ ਹੀ ਹੋਇਆ ਹੈ ਉਸ ਤੋਂ ਪਹਿਲਾਂ ਦੇ ਇਤਿਹਾਸਕਾਰ ਭਾਵੇਂ ਉਹ ਕਿਸੇ ਭੀ ਧਰਮ ਦੇ ਸਨ ਉਹਨਾਂ ਨੂੰ 'ਗ੍ਰੰਥ ਗੁਰੂ' ਦੇ ਸਿਧਾਂਤ ਦਾ ਕੋਈ ਪਤਾ ਨਹੀਂ ਸੀ। ਇਥੋਂ ਤਕ ਕਿ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤਸਰ ਗਏ ਤਾਂ ਹਰਮੰਦਰ ਸਾਹਿਬ ਦੇ ਪੁਜਾਰੀਆਂ ਨੇ ਜਾਂ ਜਦ ਉਹ ਅਨੰਦਪੁਰ ਸਾਹਿਬ ਗਏ ਤਾਂ—ਸ੍ਰੀ ਕੇਸਗੜ੍ਹ ਦੇ ਪੁਜਾਰੀਆਂ ਨੇ ਉਹਨਾਂ ਦੀ ਭੇਟ ਦੀ ਅਰਦਾਸ ਕਰਨ ਤੋਂ ਨਾਂਹ ਕਰ ਦਿਤੀ ਅਤੇ ਇਸ ਦੇ ਹਕ ਵਿਚ ਜੋ ਦਲੀਲਾਂ ਉਹਨਾਂ ਦਿਤੀਆਂ ਉਹ ਡਾਕਟਰ ਗੰਡਾ ਸਿੰਘ ਜੀ ਦੇ ਸ਼ਬਦਾਂ ਵਿਚ ਇਹ ਹਨ :—

ਡਾ: ਗੰਡਾ ਸਿੰਘ ਕੂਕਿਆਂ ਦੀ ਵਿਥਿਆ ਪੰਨਾ ੭੯।

"ਅਨੰਦਪੁਰ ਦੇ ਪੁਜਾਰੀਆਂ ਨੇ ਕਿਹਾ :—

"੧. ਤੁਸੀਂ ਆਪਣੇ ਆਪ ਨੂੰ ਅਵਤਾਰ ਮਨਾਉਂਦੇ ਹੋ।

੨. ਨਵਾਂ ਕੂਕਾ ਬਨਾਉਣ ਵੇਲੇ ਸਿੱਖ ਰੀਤ ਵਿਰੁਧ ਕੰਨ ਵਿਚ ਮੰਤ੍ਰ ਫੂਕਦੇ ਹੋ।

੩. ਨਵੇਂ ਕੂਕੇ ਨੂੰ ਆਖਦੇ ਹੋ 'ਜਨਮ ਗੁਰੂ ਹਜਰੋ ਅਰ ਬਾਸੀ ਗੁਰੂ ਭੈਣੀ' ਹਾਲਾਂ ਕਿ ਸਿਖ ਮੰਨਦੇ ਹਨ 'ਜਨਮ ਗੁਰੂ ਪਟਨਾ ਅਰ ਬਾਸੀ ਗੁਰੂ ਅਨੰਦਪੁਰ'।

੪, ਸਿਖ ਰਹੁ ਰੀਤ ਦੇ ਵਿਰੁਧ ਕੂਕੇ ਗੁਰਦਵਾਰਿਆਂ ਵਿਚ ਪਗਾਂ ਲਾਹ ਲੈਂਦੇ ਹਨ ਤੇ ਕੇਸ ਖਿਲਾਰ ਲੈਂਦੇ ਹਨ।

੫. ਗੁਰੂ ਦੇ ਸਿਖਾਂ ਦੀ ਰਹੁ ਰੀਤ ਦੇ ਵਿਰੁਧ ਕੂਕੇ ਕਈ ਵਾਰੀ ਇਸ ਹਦ ਤਕ ਮਸਤਾਨੇ ਹੋ ਜਾਂਦੇ ਹਨ ਤੇ ਮੁਸਲਮਾਨ ਫ਼ਕੀਰਾਂ ਵਾਂਗੂ ਕਰਨ ਲਗ ਪੈਂਦੇ ਹਨ ਇਸ ਲਈ ਕੂਕੇ ਗੁਰੂ ਕੇ ਸਿਖ ਨਹੀਂ ਹੋ ਸਕਦੇ।"

ਇਹਨਾਂ ਪੰਜਾਂ ਫਤਵਿਆ ਵਿਚ ਇਸ ਦਾ ਜ਼ਿਕਰ ਕੋਈ ਨਹੀਂ ਕਿ ਗੁਰਿਆਈ ਤਾਂ ਸ੍ਰੀ ਗ੍ਰੰਥ ਸਾਹਿਬ ਨੂੰ ਮਿਲੀ ਹੋਈ ਹੈ ਅਤੇ ਆਪ ਗੁਰੂ ਕਿਥੋਂ ਆ ਗਏ ? ਅਤੇ ਨਾ ਹੀ ਉਹਨਾਂ ਨੇ "ਆਗਿਆ ਭਈ ਅਕਾਲ ਕੀ......" ਵਾਲਾ ਦੋਹਰਾ ਹੀ ਪੜ੍ਹ ਕੇ ਸੁਣਾਇਆ ਸੀ ਸੋ ਇਸ ਦਾ ਮਤਲਬ ਇਹ ਹੋਇਆ ਕਿ ਸੰਨ ੧੮੬੭ ਤਕ ਭੀ ਇਸ ਦੋਹਰੇ ਦਾ ਪਰਚਾਰ ਅਜੇ ਸਿਖਾਂ ਵਿਚ ਨਹੀਂ ਸੀ ਹੋ ਸਕਿਆ।

ਪਾਠਕ ਹੁਣ ਡਾਕਟਰ ਸਾਹਿਬ ਦੇ ਦਿਤੇ ਇਤਿਹਾਸਕ ਪਰਮਾਣਾ ਬਾਰੇ ਸੰਨ ਸਮਤ ਵਲ ਧਿਆਨ ਦੇਣ ਦੀ ਕਿਰਪਾ ਕਰਨ :—

੧. **"ਸ੍ਰੀ ਗੁਰਸੋਭਾ" ਰਚਨਾ ਕਵੀ ਸੈਨਾ ਪਤਿ** ਰਚਨਾ ਦੀ ਤਿਥ **੧੭੬੮** ਬਿਕਰਮੀ ਜਾਂ ਸੰਨ **੧੭੧੧** ਈਸਵੀ। 'ਗ੍ਰੰਥ ਗੁਰੂ' ਜਾਂ ਪੰਥ ਗੁਰੂ ਦਾ ਕੋਈ ਜ਼ਿਕਰ ਤਕ ਨਹੀਂ ਜਿਵੇਂ ਮੈਂ ਇਸੇ ਲੇਖ ਦੇ ਆਰੰਭ ਵਿਚ ਸਿਧ ਕੀਤਾ ਹੈ।

੨. **ਭਾਈ ਨੰਦ ਲਾਲ ਜੀ ਦਾ ਰਹਿਤਨਾਮਾ** ਚੂੰਕਿ ਇਹ ਰਚਨਾ **੧੭੫੨** ਬਿਕਰਮੀ ਦੀ ਹੈ ਇਸ ਵਾਸਤੇ ਇਸ ਦਾ ਹਵਾਲਾ ਦੇਣ ਦਾ ਕੋਈ ਅਰਥ ਹੀ ਨਹੀਂ ਪਰ ਫਿਰ ਭੀ ਇਸ ਵਿਚ "ਪੰਥ ਗੁਰੂ" ਜਾਂ "ਗ੍ਰੰਥ ਗੁਰੂ" ਹੋਣਾ ਨਹੀਂ ਕਿਹਾ ਗਿਆ :—

੩. **ਨਾਥ ਮਲ ਢਾਡੀ** (Sikh Review Page 11) ਨੇ ਆਪਣਾ **'ਅਮਰ ਨਾਮਾ'** ਗੁਰੂ ਗੋਬਿੰਦ ਸਿੰਘ ਜੀ ਦੇ ਕੌਤਕ ਕਰਨ ਤੇ ਕੋਈ ਚਵੀ ੨੪ ਦਿਨ ਬਾਅਦ ਤਕ ਹੀ ਮੁਕੰਮਲ ਕਰ ਲਿਆ ਸੀ ਭਾਵ **੩੧ ਅਕਤੂਬਰ ੧੭੦੮** ਈਸਵੀਂ ਨੂੰ ਇਹ ਮੁਕੰਮਲ ਹੋ ਚੁਕਾ ਸੀ ਉਸ ਵਿਚ ਪਾਠਕ ਵੇਖ ਸਕਦੇ ਹਨ ਕਿ ਸਿਖਾਂ ਨੂੰ ਕੇਵਲ

ਧੀਰਜ ਵਿਚ ਰਹਿਣ ਦਾ ਉਪਦੇਸ਼ ਦਿਤਾ ਹੈ ਉਸ ਵਿਚ "ਗ੍ਰੰਥ ਗੁਰੂ" ਦਾ ਨਾਮ ਤਕ ਨਹੀਂ ਲਿਆ ਨਾ ਕੋਈ ਇਸ਼ਾਰਾ ਹੀ ਹੈ ।

مرا عزم شد سوئے دارالبقا
نفائے سلامت بدارد خدا
بمانند سنگهان من برقرار
سماعت نمایند از ڈھاڈی وار

ਮਰਾ ਇਜ਼ਮ ਸ਼ੁਦ ਸੁਏ ਦਾਰੁਲ ਬਕਾ ॥
ਫ਼ਜ਼ਾਏ ਸਲਾਮਤ ਬਦਾਰਦ ਖ਼ੁਦਾ ॥
ਬਮਾਨੰਦ ਸਿੰਘਾਨੇ ਮਨ ਬਰ ਕਰਾਰ ॥
ਸਮਾਅਤ ਨਮਾਇੰਦ ਅਜ਼ ਢਾਡੀ ਵਾਰ ॥

ਭਾਵ :—ਮੇਰਾ ਇਰਾਦਾ ਅਮਰ ਜੀਵਨ ਵਲ ਜਾਣ ਦਾ ਹੈ ਖ਼ੁਦਾ (ਜਾਂ ਪਰਮਾਤਮਾ) ਸਹਾਈ ਹੋਵੇ ਤੇ ਸੁਖ ਵਰਤਾਏ ।

ਮੇਰੇ ਸਿਖ ਅਡੋਲ ਰਹਿਣ ਭਾਵ ਫ਼ਿਕਰ ਨਾ ਕਰਨ ਅਤੇ ਢਾਡੀ ਪਾਸੋਂ ਵਾਰ (ਕੀਰਤਨ) ਸੁਣਿਆ ਕਰਨ ।

੪. "Sikh Review" Page 12 **ਮਿਰਜ਼ਾ ਮੁਹੰਮਦ ਹਾਰਸੀ ਦਾ ਇਬਰਤ ਨਾਮਾ** ਜਿਸ ਦੀ ਰਚਨਾ ਸੰਨ **੧੭੧੯ ਇਸਵੀ** ਵਿਚ ਹੋਈ ਉਸ ਨੇ ਗ੍ਰੰਥ ਜਾਂ ਪੰਥਗੁਰੂ ਦਾ ਕੋਈ ਜ਼ਿਕਰ ਨਹੀਂ ਕੀਤਾ ।

੫. **ਪ੍ਰਾਚੀਨ ਪੰਥ ਪਰਕਾਸ਼ ਭੰਗੂ ਰਤਨ ਸਿੰਘ ਸ਼ਹੀਦ** ਦੀ ਰਚਨਾ **੧੮੪੧** ਈਸਵੀ: 'ਗ੍ਰੰਥ' ਜਾਂ 'ਪੰਥ' ਗੁਰੂ ਵਲ ਕੋਈ ਇਸ਼ਾਰਾ ਤਕ ਨਹੀਂ । ਸਿਖ ਰੀਵੀਉ ਦੇ ਪੰਨਾ ੧੧੯ ਪਰ ਡਾਕਟਰ ਸਾਹਿਬ ਲਿਖਦੇ ਹਨ ।

"The Prachin Panth Prakash contains no reference to the Guru's last commandment and massage about future Guruship."

੬. **ਸੂਰਜ ਪ੍ਰਕਾਸ਼ (ਗੁਰਪ੍ਰਤਾਪ ਸੂਰਜ ਗ੍ਰੰਥ)** ਭਾਈ ਸਾਹਿਬ ਸੰਤੋਖ ਸਿੰਘ ਜੀ ਰਚਨਾ **੧੮੪੩** ਈਸਵੀ।

ਇਸ ਵਿਚ ਸ੍ਰੀ ਦਸਮੇਸ਼ ਜੀ ਦਵਾਰਾ 'ਸ੍ਰੀ ਗ੍ਰੰਥ' ਸਾਹਿਬ ਨੂੰ ਗੁਰਗਦੀ ਦੇਣ ਦਾ ਉਕਾ ਹੀ ਕੋਈ ਜ਼ਿਕਰ ਨਹੀਂ ਹੈ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਾਲੇ ਕੌਤਕ ਦਾ ਪੂਰਾ ਵਿਸਤਰਤ ਹਾਲ ਹੈ ਜਿਵੇਂ ਬਾਕੀ ਸਾਰਾ ਇਤਿਹਾਸ ਚੰਗੇ ਵਿਸਥਾਰ ਨਾਲ ਭਾਈ ਸਾਹਿਬ ਸੰਤੋਖ ਜੀ ਨੇ ਲਿਖਿਆ ਹੈ ਇਸੇ ਤਰ੍ਹਾਂ ਹੀ ਇਸ ਵਾਕੇ ਨੂੰ ਭੀ ਪੂਰਾ ਖੋਲ੍ਹ ਕੇ ਲਿਖਿਆ ਹੈ ਪਰ ਇਸ ਵਿਚ 'ਗ੍ਰੰਥ' ਜਾਂ 'ਪੰਥ' ਗੁਰੂ ਨੂੰ ਕਿਸੇ ਪਰਕਾਰ ਭੀ ਗਦੀ ਦੇਣ ਦਾ ਹਾਲ ਨਹੀਂ ਆਇਆ। ਇਸੇ ਕਰਕੇ ਹੀ ਡਾਕਟਰ ਸਾਹਿਬ S. R. Page 19 ਤੇ ਲਿਖਿਆ ਹੈ :

"As such, his account of the last days of Guru Gobind Singh can not be accepted as truly historical in all its details."

ਭਾਵ ਇਹ ਕਿ 'ਭਾਈ ਸੰਤੋਖ ਸਿੰਘ ਜੀ ਦਾ ਲਿਖਿਆ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਲੇ ਦਿਨਾਂ ਦਾ ਹਾਲ ਸਭ ਤਰ੍ਹਾਂ ਨਾਲ ਸਚਾ ਇਤਿਹਾਸਕ ਨਹੀਂ ਮੰਨਿਆਂ ਜਾ ਸਕਦਾ।

ਪਾਠਕ ਜਾਣਦੇ ਹਨ ਕਿ ਇਹ ਗ੍ਰੰਥ ਬੜੀ ਸ਼ਰਧਾ ਨਾਲ ਸਾਰੇ ਪੰਥ ਵਿਚ ਪੜ੍ਹਿਆ ਜਾਂਦਾ ਹੈ ਪਰ ਕਿਉਂਕਿ ਡਾਕਟਰ ਸਾਹਿਬ ਦੇ ਮੰਨੇ ਹੋਏ ਮਨ ਘੜਤ ਸਿਧਾਂਤ ਦੇ ਇਹ ਅਨਕੂਲ ਨਹੀਂ ਇਸ ਵਾਸਤੇ ਉਹ ਇਸ ਗ੍ਰੰਥ ਨੂੰ ਇਸ ਯੋਗ ਨਹੀਂ ਸਮਝਦੇ ਕਿ ਇਸ ਦਾ ਕੋਈ ਹਵਾਲਾ ਦਿਤਾ ਜਾਵੇ।

੭. **ਸੱਯਦ ਮੁਹਮਦ ਕਾਸਮ ਹੁਸੈਨੀ ਲਾਹੌਰੀ ਦਾ ਇਬਰਤਨਾਮਾ** (S.R. Page 24) **ਰਚਨਾ ਸੰਨ ੧੭੨੨ ਈਸਵੀ** ਭਾਵ ਗੁਰੂ ਜੀ ਦੇ ਨਾਦੇੜ ਕੋਤਕ ਤੋਂ ਕੇਵਲ ਚੌਦਾਂ ਸਾਲ ਦੇ ਅੰਦਰ ਅੰਦਰ ਇਸ ਦੀ ਰਚਨਾ ਹੋਈ। ਗੁਰੂ ਜੀ ਦਾ ਜੋਤੀ ਜੋਤ ਸਮਾਨਾ ਦਸਿਆ ਹੈ ਪਰ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦਾ ਕੋਈ ਜ਼ਿਕਰ ਨਹੀਂ।

੮. **ਮੁਹਮਦ ਕਾਸਮ ਜੀ ਰਚਨਾ 'ਇਬਰਤ ਮਾਕਲ'** (S.R. Page 24) ਸੰਨ ੧੭੩੧ ਈਸਵੀ।

ਸ੍ਰੀ ਗ੍ਰੰਥ ਨੂੰ ਗਦੀ ਦੇਣ ਦਾ ਕੋਈ ਜ਼ਿਕਰ ਨਹੀਂ ।

੯. ਸਿਖ ਰੀਵੀਊ ਪੰਨਾ ੩੬ Appendix (4)

چہار گلشن اخبار النواده (چہار گلشن خلاصۃ النواده) من تصنیف رای چترمان ۱۱۷۳ھ ۱۷۵۹ء

ਇਸ ਵਿਚ 'ਗੁਰੂ ਗ੍ਰੰਥ' ਜਾਂ 'ਗੁਰੂ ਪੰਥ' ਦੀ ਥਾਂਵੇ ਲਿਖਿਆ ਹੈ ਕਿ ਗੁਰੂ ਜੀ ਨੇ ਕਿਸੇ ਨੂੰ ਗੁਰਿਆਈ ਨਹੀਂ ਦਿਤੀ ਪਰ ਕਈ ਸਿਖਾਂ ਦਾ ਵਿਸ਼ਵਾਸ ਹੈ ਕਿ ਗੁਰੂ ਅਜੀਤ ਸਿੰਘ ਜੀ ਗਦੀ ਨਸ਼ੀਨ ਹਨ। ਇਸ ਵਿਚ **'ਗ੍ਰੰਥ' ਜਾਂ 'ਪੰਥ' ਨੂੰ ਗੁਰਿਆਈ ਮਿਲਣ ਦਾ ਬੜਾ ਜ਼ੋਰ ਦਾਰ ਖੰਡਨ ਹੈ ।** ਕਿਉਂਕਿ ਇਤਹਾਸਕਾਰ ਗੁਰਿਆਈ ਦਾ ਜ਼ਿਕਰ ਤਾਂ ਕਰਦਾ ਹੈ ਪਰ "ਗ੍ਰੰਥ' ਗੁਰੂ ਵਲ ਕੋਈ ਇਸ਼ਾਰਾ ਹੀ ਨਹੀਂ ਕਰਦਾ ਸਗੋਂ ਬਾਬਾ ਅਜੀਤ ਸਿੰਘ ਜੀ ਨੂੰ ਗੁਰੂ ਦਸਦਾ ਹੈ।

੧੦. ਪੰਨਾ ੩੬ ਸਿਖ ਰੀਵੀਊ ।

مجمع الاخبار ـ مصنفہ ہرسکھرای ـ شروع تالیف ۱۲۱۴ھ خاتمہ ۱۲۲۰ھ مطابق ۱۸۰۵ء
صفحہ ۴۸۱ محلہ دہم گورو گوبند سنگھ ______ او محل دہم و آخرین ظہور گورو نانک است

ਭਾਵ ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਦਾ ਦਸਵਾਂ ਤੇ ਆਖਰੀ ਅਵਤਾਰ ਹੈ । ਭਾਵ ਨਾ "ਗ੍ਰੰਥ" ਗੁਰੂ ਹੈ ਨਾ "ਪੰਥ"

੧੧. ਸਿਖ ਰੀਵੀਊ ਪੰਨਾ ੩੬

مرات الاحوال جہاں نما مصنفہ احمد بن محمد علی ۱۲۲۵ھ
اولاد گوبند گوبند مذکور در جنگ عالمگیر کشتہ شدند و بعد از و خلیفہ نیست

ਭਾਵ ਇਹ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਔਲਾਦ ਜੰਗ ਵਿਚ ਮਾਰੀ ਗਈ ਸੀ ਤੇ ਉਸ ਤੋਂ ਬਾਦ ਕੋਈ ਗੁਰੂ ਨਹੀਂ ( ਨਾ 'ਪੰਥ' ਨਾ 'ਗ੍ਰੰਥ'—ਲੇਖਕ)

੧੨. ਸਿਖ ਰੀਵੀਉ ਪੰਨਾ ੩੭

تواریخ سکھان من تصنیف خوشوقت رای ۱۸۱۲ سنہ

. . . . . . . . . . . . . . . . . . . . . . . . . . . . .

روز پنجشنبہ این واقعہ یعنی رحلت رو بعمل آمدہ پشت گورو نانک تا گورو گوبند سنگھ تمام شدند

ਭਾਵ ਗੁਰਿਆਈ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤਕ ਖਤਮ ਹੋ ਗਈ (ਸ੍ਰੀ ਗ੍ਰੰਥ ਵਲ ਕੋਈ ਇਸ਼ਾਰਾ ਨਹੀਂ – ਲੇਖਕ)

੧੩. ਸਿ: ਰੀ: ਪੰਨਾ ੩੭.

تواریخ ہند۔ بیان احوال ملک ہند و ملوک آن از زمان قدیم تا ۱۲۳۳ سنہ مصنف احمد شاہ بٹالیہ ذکر گوروان و ابتدائی سنگھان و مذہب ایشان

ਇਸ ਵਿਚ ਗੁਰੂ ਜੀ ਦੇ ਦੇ ਜੋਤੀ ਜੋਤ ਸਮਾਨ ਦਾ ਹਾਲ ਹੈ ਪਰ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਨ ਦਾ ਕੋਈ ਹਾਲ ਨਹੀਂ।

੧੪. ਸਿ: ਰੀ: ਪੰਨਾ ੩੮

خالص نامہ من تصنیف رتن چند یال ۱۸۶۴ سنہ

. . . . . . . . . . . . . وفات گورو گوبند سنگھ جی

ਇਸ ਵਿਚ ਭੀ ਗੁਰਿਆਈ ਦੇਨ ਦਾ ਕੋਈ ਜ਼ਿਕਰ ਨਹੀਂ।

੧੫. ਸਿ:ਰੀ: ਪੰਨਾ ੩੮

تواریخ پنجاب از تصنیف غلام محی الدین لدھیانوی علوی قادری المعروف بوٹے شاہ [illegible] سنہ صفحہ ۲۰۶ . . . . . . . . . . . .

ਇਸ ਵਿਚ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦਾ ਕੋਈ ਜ਼ਿਕਰ ਨਹੀਂ ਪਰ

ਇਸ ਦੀ ਦੂਜੀ ਐਡੀਸ਼ਨ ਜਿਸ ਦਾ ਹਵਾਲਾ ਇਸੇ ਪਨੇ ਡਾਕਟਰ ਸਾਹਿਬ ਦੂਜੀ ਐਡੀ-ਸ਼ਨ ਦੇ ਨਾਮ ਨਾਲ ਦੇਂਦੇ ਨੇ ਉਸ ਦਾ ਇਥੇ ਸਨ ਸੰਮਤ ਕੁਝ ਨਹੀਂ ਦਸਿਆ ਪਰ ਦੂਜੀ ਥਾਵੇਂ S.R. Page 26 ਤੇ ਜੋ ਲਿਖਿਆ ਹੈ ਉਸ ਤੋਂ ਸਿਧ ਹੁੰਦਾ ਹੈ ਕਿ ਕਿ ਇਹ ਐਡੀਸ਼ਨ ੧੮੮੫ ਸਨ ਤੋਂ ਬਾਦ ਦੀ ਹੈ ਉਸ ਵਿਚ ਗ੍ਰੰਥ ਗੁਰੂ ਬਾਰੇ ਲਿਖਿਆ ਹੈ। ਜੋ ਸਾਫ਼ ਸਮਝ ਆ ਜਾਂਦੀ ਹੈ ਕਿ ਆਖੇਪਕਾਰੀ ਕੀਤੀ ਗਈ ਹੈ । ਕਿਉਂਕਿ ਦੋਵੇਂ ਐਡੀਸ਼ਨਾਂ ਘਟਨਾ ਤੋਂ ਬਾਦ ਦੀਆਂ ਹਨ।

੧੬. ਸਿ:ਰੀ ਪੰਨਾ ੩੮

ظفرنامہ رنجیت سنگھ مصنفہ کنھیا لعل ہندی

صہ ۵۲

. . . . . . . . . . . . . . . . . . . . . . . .

کسی شد نہ بر مسندش جانشیں ، چو او رہبر در راہ صدق و یقین

بر و ختم شد مسند سروری ، بر و گشت تم شیوہ رہبری

ਭਾਵ ਉਸ (ਗੁਰੂ ਗੋਬਿੰਦ ਸਿੰਘ ਜੀ) ਨੇ ਕਿਸੇ ਨੂੰ ਗੁਰਿਆਈ ਨਹੀਂ ਦਿਤੀ ਅਤੇ ਇਹ ਗੁਰਿਆਈ ਵਾਲਾ ਸਿਲਸਿਲਾ ਇਥੇ ਹੀ ਖਤਮ ਹੋ ਗਿਆ—'ਗ੍ਰੰਥ-ਗੁਰੂ ਦੇ ਸਿਧਾਂਤ ਦਾ ਉਕਾ ਹੀ ਖੰਡਨ ਹੈ –ਲੇਖਕ)

੧੭. S.R. Page 26

ਅਲੀਉਦੀਨ ਇਬਰਤ ਨਾਮਾ ੧੮੫੪ ਈਸਵੀ ਦਾ ਇਸ ਵਿਚ ਵੀ ਸ੍ਰੀ ਗ੍ਰੰਥ ਸਾਹਿਬ ਨੂੰ ਗਦੀ ਦੇਣ ਦਾ ਕੋਈ ਜ਼ਿਕਰ ਨਹੀਂ।

੧੮. S.R.Page 27

Malcolm Lt. Col., "Sketch of the Sikhs", Lonon 1812 A. D. "This sect, as has been before stated, have never admitted a spiritual leader since the Death of Guru Govind. (P 89)

ਭਾਵ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਸਿਖ ਕਿਸੇ ਨੂੰ ਗੁਰੂ ਨਹੀਂ ਮੰਨਦੇ (ਗ੍ਰੰਥ ਗੁਰੂ ਨੂੰ ਭੀ ਨਹੀਂ—ਲੇਖਕ)

19. S. R. Page 27

Osborne W. G., *The Court and Camp of Ranjeet Singh* London 1840.

"The tenth and last of their spiritual leaders was called Gooro Govind, whose plans of ambition were different from those of his predecessor Nanak (p. xiv)

"ਭਾਵ ਦਸਵਾਂ ਅਤੇ ਆਖਰੀ ਗੁਰੂ ਗੋਬਿੰਦ ਸਿੰਘ ਸੀ ਜਿਸ ਦੀਆਂ ਸਕੀਮਾਂ ਤੇ ਖਾਹਸ਼ਾਂ ਪਹਿਲੇ ਗੁਰੂ ਨਾਨਕ ਨਾਲੋਂ ਵਖਰੀਆਂ ਸਨ" (ਇਸ ਨੇ ਭੀ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦਾ ਕੋਈ ਜ਼ਿਕਰ ਨਹੀਂ ਕੀਤਾ—ਲੇਖਕ)

20. The History of Sikhs 1846 A.D. (Calcutta)

"Guru Govind was the last acknowledged religious ruler of the Sikhs.

ਭਾਵ ਗੁਰੂ ਗੋਬਿੰਦ ਸਿੰਘ ਜੀ ਸਿਖਾਂ ਦੇ ਆਖਰੀ ਗੁਰੂ ਸਨ (ਸ੍ਰੀ ਗ੍ਰੰਥ ਭੀ ਗੁਰੂ ਨਹੀਂ—ਲੇਖਕ)

21. S. R. Page 28

M.' Gregor, W. L. *The History of the Sikhs*, London, 1846, Vol. I

"Aware that since the death of his brave sons there was none among his adherents capable of following up his views and conquests, he fixed upon a Byragee Fukeer, named Bunda who became his successor, though not as Gooroo. That title died with Gobind Singh, the tenth and last. (p. 104)"

ਭਾਵ: "ਜਾਣਦੇ ਹੋਏ ਕਿ ਉਹਨਾਂ ਦੇ ਸੂਰਬੀਰ ਪੁਤਰਾਂ ਦੇ ਅਕਾਲ ਚਲਾਣੇ ਪਿਛੋਂ ਉਹਨਾਂ ਦੇ ਸੇਵਕਾਂ ਵਿਚੋਂ ਕੋਈ ਵੀ ਉਹਨਾਂ ਦੇ ਵਿਚਾਰਾਂ ਅਤੇ ਜਿਤਾਂ ਦੀ ਪੈਰਵੀ ਕਰਨ ਦੀ ਯੋਗਤਾ ਨਹੀਂ ਰਖਦਾ ਸੀ। ਉਹਨਾਂ ਨੇ ਬੰਦਾ ਨਾਮ ਦੇ ਇਕ ਬੈਰਾਗੀ ਫਕੀਰ ਨੂੰ ਆਪਣਾ ਜਾਨਸ਼ੀਨ ਨਿਯੁਕਤ ਕੀਤਾ ਭਾਵੇਂ ਗੁਰੂ ਦੇ ਤੌਰ ਤੇ

ਨਹੀਂ । ਉਹ ਪਦਵੀ (ਗੁਰੂ ਪਦਵੀ—ਲੇਖਕ) ਦਸਵੇਂ ਅਤੇ ਆਖਰੀ ਗੁਰੂ ਗੋਬਿੰਦ ਸਿੰਘ ਨਾਲ ਹੀ ਖਤਮ ਹੋ ਗਈ"।

(ਉਪਰ ਲਿਖੇ ਅਨੁਸਾਰ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਕਹਿਨ ਦਾ ਕੋਈ ਸਵਾਲ ਹੀ ਨਹੀਂ ਉਠਦਾ—ਲੇਖਕ)

22. S. R. Page 28

Bowering, Lewin B. *Eastern Experience* 1872.

"With him terminated the succession of the Sikh priests, but the warlike qualities which he implanted in the breasts of his followers continued to flurish......" (P 320)

'ਭਾਵ ਇਹ ਕਿ ਉਸ (ਗੁਰੂ ਗੋਬਿੰਦ ਸਿੰਘ) ਦੇ ਨਾਲ ਹੀ ਗੁਰਿਆਈ ਤਾਂ ਖਤਮ ਹੋ ਗਈ ਪਰ ਸਿਖਾਂ ਦੇ ਸੀਨਿਆਂ ਵਿਚ ਜਿਹੜੀਆਂ ਜੰਗੀ ਸਿਫਤਾਂ ਪੈਦਾ ਕੀਤੀਆਂ ਗਈਆਂ ਸਨ ਉਹ ਵਧਣੀਆਂ ਜਾਰੀ ਰਹੀਆਂ (ਇਹ ਭੀ ਗੁਰਿਆਈ ਖਤਮ ਹੋਣ ਦਾ ਹੀ ਫਤਵਾ ਦੇਂਦਾ ਹੈ - ਲੇਖਕ)

## ੨੩. ਗੁਰੂ ਸਾਹਿਬ ਦਸਵੇਂ ਪਾਤਸ਼ਾਹ ਜੀ ਕੇ ਜੋਤੀ ਜੋਤ ਸਮਾਵਣੇ ਦਾ ਪਰਸੰਗ

ਸਿ: ਰੀ: ਪੰਨਾ ੩ Appendix III (ਸੰਨ ਕੋਈ ਨਹੀਂ ਦਿਤਾ) ਗੁਰੂ ਸਾਹਿਬ ਦਸਵੇਂ ਪਾਤਸ਼ਾਹ ਜੀ ਕੇ ਜੋਤੀ ਜੋਤ ਸਮਾਵਣੇ ਦਾ ਪ੍ਰਸੰਗ :—

ਇਸ ਵਿਚ ਲਿਖਿਆ ਹੈ "......**ਤਾਂ ਤੇ ਅਬ ਕਿਸੀ ਕੋ ਗੁਰਆਈ ਕਾ ਤਿਲਕ ਦੇਣਾ ਜੋਗ ਨਹੀਂ**......ਯਥਾ ਅਧਿਕਾਰ ਗ੍ਰੰਥ ਸਾਹਿਬ ਕੇ ਵਾਕ ਸਭ ਕੋ ਅੰਗੀਕਾਰ ਕਰਣੇ ਜੋਗ ਹੈ।"

('ਗ੍ਰੰਥ' ਜਾਂ 'ਪੰਥ' ਨੂੰ ਗੁਰਿਆਈ ਦੇਣੀ ਨਹੀਂ ਦਸੀ ਹੈ—ਲੇਖਕ)

੨੪. **ਪਰਚੀਆਂ ਸੇਵਾ ਦਾਸ** :—ਭਾਸ਼ਾ ਵਿਭਾਗ ੧੯੬੩ ਈਸਵੀ

ਇਸ ਵਿਚ ਜੋਤੀ ਜੋਤ ਸਮਾਉਣ ਦਾ ਢੰਗ ਆਤਮ ਹਤਿਆ ਵਾਂਗੂ ਹੀ ਵਰਨਣ ਕਰਦੇ ਹਨ ਪਰ 'ਗ੍ਰੰਥ ਗੁਰੂ' ਬਾਰੇ ਕੋਈ ਜ਼ਿਕਰ ਤਕ ਨਹੀਂ ਕੀਤਾ । ਜਿਵੇਂ :

ਸਿ: ਰੀ: ਪੰਨਾ ੪ ਵਿਚੋਂ Appendix IV

......ਫੇਰ ਸਰਬਤ੍ਰ ਖਾਲਸੇ ਇਕਤ੍ਰ ਹੋ ਕਰਿ ਇਹ ਅਰਦਾਸ ਕੀਨੀ। ਜੋ ਸਚੇ ਪਾਤਸ਼ਾਹ ਖਾਲਸੇ ਕਉ ਫੇਰਿ ਭੀ ਗੁਰੂ ਕਾ ਅੰਚਲ ਪਕੜਾਈਐ। ਹੁਕਮੁ ਹੋਆ ਖਾਲਸੇ ਕਉ ਮੈਂ ਅਕਾਲ ਕੀ ਗੋਦ ਮਹਿ ਬੈਸਾਇਆ ਹੈ"। ਬਹੁੜਿ ਗੁਰੂ ਜੀ ਇਸਨਾਨ ਕਰ ਕੇ ਬਸਤ੍ਰ ਪੈਧੇ ਦੂਣੇ ਸਸਤ੍ਰ ਪੈਧੇ। ਫੇਰ ਇਹ ਹੁਕਮੁ ਹੋਆ ਸਰੀਰ ਕਉ ਅਉਰ ਬਸਤ੍ਰ ਕੋਊ ਨਹੀਂ ਪਹਿਰਾਵਣਾ। ਇਨਾ ਹੀ ਬਸਤ੍ਰਹ ਸਸਤ੍ਰਹ ਮਹਿ ਰਖਣਾ। ਅਪਨੇ ਹਜੂਰਿ ਚਿਖਾ ਜੁੜਾਈ। ਜਬ ਚਿਖਾ ਜੁੜ ਰਹੀ ਤਬ ਊਪਰਿ ਚੜਿ ਗਏ। ਜਾਏ ਕਰ ਊਪਰਿ ਚਉਕੜੀ ਮਾਰ ਬੈਠੇ ਅਰੁ ਜੋਤੀ ਜੋਤ ਸਮਾਣੇ। ਫੇਰਿ ਖਾਲਸੇ ਊਪਰ ਚੰਦਨ ਚੜਾਇਆ। ਧੂਪ ਚੜ੍ਹਾਇਆ। ਫੇਰਿ ਅਤ੍ਰਰ ਅਰ ਕੇਸਰ ਚੜਾਇਆ। ਸਭ ਹੀ ਚਿਖਾ ਊਪਰਿ। ਫੇਹਿ ਸਰਬਤ੍ਰ ਜੀਵਹੁ ਫੂਲਹੁ ਕੀ ਵਰਖਾ ਕਰੀ। ਫੂਲਹੁ ਕੇ ਅਰ ਹੰਬੀਰਹੁ ਕੇ ਅੰਬਾਰ ਹੋਇ ਗਏ। ਫੇਰਿ ਬਹੁਤ ਘ੍ਰਿਤ ਪਲਟਿਆ ॥ ਬਹੁੜ ਬੈਸੰਤਰ ਲਗਾਇ ਦੀਆ। ਜਬ ਬੈਸੰਤਰ ਲਗਾਇਆ ਤਬ ਮਾਨੁਖ ਜੋ ਖੜੇ ਹੂਏ ਥੇ ਊਹਾ ਸਭ ਹੀ ਰੁਦਨ ਕਰਣੇ ਲਾਗੇ। ਰੁਦਣ ਕੀ ਧੁਨਿ ਉਠੀ। ਪਰ ਬੜੀ ਦੀਰਘ ਧੁਨਿ ਉਠੀ। ਕੇਤਿਆ ਸਿਖਾਂ ਚਿਖਾ ਮਹਿ ਕੁਦਣੇ ਕੀ ਤਿਆਰੀ ਕੀਨੀ। ਪਰ ਮੁਸਦੀ ਸਿਖ ਤਗੜੇ ਹੋਏ ਖੜੋਤੇ। ਉਨਹੁ ਨੇ ਚਿਖਾ ਮਹਿ ਕਿਨਹੁ ਕਉ ਪਵਨੇ ਨ ਦੀਆ। ਜਬ ਚਿਖਾ ਜਲ ਕਰ ਭਸਮ ਹੋਈ, ਤਬ ਨ ਕੋਊ ਪਤਾ ਸਰੀਰ ਕਾ ਨਿਕਸਿਆ, ਨ ਕੋਊ ਸਸਤ੍ਰਹ ਕਾ ਨਿਕਸਿਆ। ਸਭ ਕਿਸੇ ਇਉ ਜਾਨਿਆ ਜੋ ਗੁਰੂ ਬਾਬਾ ਸਣ ਦੇਹ ਚਲਤ ਰਹਿਆ ਹੈ।

੨੫. Appendix VIII ਪੰਨਾ ੧੨

**ਸਿੰਘ ਸਾਗਰ, ਬੀਰ ਸਿੰਘ ਬਲ**, ਸੰਮਤ ੧੮੮੪ ਬਿ: ੧੮੨੮ ਈ: ਧਿਆਇ, ੧੪, ਪੰ: ੧੦੭—੧੧੦

ਸਵੈਯਾ : – ਚੰਦਨੁ ਚੀਰ ਚਿਤਾ ਰਚ ਕੈ ਸਸ ਭਾਂਨੁ ਸਮਾਂਨ ਬਿਬਾਂਨੁ ਲੈ ਢੋਇਯੋ।
ਤੇਜੁ ਅਤੇਜ਼ ਅਤੇਜ ਜਿਉ ਤੇਜ ਮੈ ਬਾਰ ਤਰੰਗ ਲੈ ਬਾਰ ਸਮੋਇਯੋ।
ਕੋਟ ਅਨਾਹਤ ਨਾਚ ਬਜੇ ਨਭ ਰੈਨ ਦਿਨੈ ਤਬ ਪਾਇ ਨਿਮੋਇਯੋ।
ਆਦ ਭਇਯੋ ਜਿਸ ਤੇ ਉਤਪੱਤ ਸੁ ਅੰਤ ਕੇ ਫੇਰ ਸੋਉ ਮਿਲ ਹੋਇਯੋ।
।੧੦੯

ਸਵੈਯਾ :—ਵਾਸ ਕੀਓ ਸੱਚਖੰਡ ਸ੍ਰੀ ਗੁਰ ਤੇਜ ਪ੍ਰਕਾਸੁ ਜਹਾਂਨ ਸੁਹਾਵੈ ।
ਜੋ ਨਰ ਨਿੰਦਕ ਹੈ ਜਗ ਮੈਂ ਤਿਸ ਕੌ ਗੁਰ ਕੌਂ ਜਸ ਨੈਕੁ ਨਿ ਭਾਵੈ ।
ਜੋ ਜਗ ਸਿੱਖ ਸੁ ਪਾਤਰ ਹੈਂ ਗੁਰ ਕੀਰਤ ਕੌਂ ਸੁਣ ਕੈ ਸੁਖੁ ਪਾਵੈ ।
ਜਾਂ ਕੁਲ ਮੈਂ ਕਵ ਕੀ ਉਤਪੱਤ ਸੁ ਸੰਤ ਸੁਨੋਂ ਕਵ ਸਿੰਘੁ ਸੁਨਾਵੈ ॥੧੧੦॥

ਇਸ ਵਿਚ ਸ੍ਰੀ ਗ੍ਰੰਥ ਜਾਂ ਪੰਥ ਨੂੰ ਗੁਰਿਆਈ ਅਰਪਨ ਕਰਨ ਦਾ ਕੋਈ ਵਰਨਣ ਨਹੀਂ ਹੈ ।

੨੬. **ਪੰਥ ਪਰਕਾਸ਼ ਗਿਆਨੀ ਗਿਆਨ ਸਿੰਘ ਜੀ** Appendix XII (a)

ਦੂਜੀ ਵਾਰ ਸੰਨ ੧੮੮੯ ਈਸਵੀ ।

ਇਸ ਦੀਆਂ ਪਹਿਲੀਆਂ ਦੋ ਐਡੀਸ਼ਨਾਂ ਵਿਚ "ਆਗਿਆ ਭਈ ਅਕਾਲ ਕੀ" ਵਾਲੇ ਦੋਹਰੇ ਨਹੀਂ ਹਨ। ਪਹਿਲੀ ਐਡੀਸ਼ਨ ੧੮੭੯ ਈਸਵੀ ਵਿਚ ਦਿੱਲੀ ਛਪੀ ਸੀ। ਦੂਜੀ ਐਡੀਸ਼ਨ ੧੮੮੪ ਈਸਵੀ ਵਿਚ ਲਾਹੌਰ ਛਪੀ ਅਤੇ ਡਾਕਟਰ ਸਾਹਿਬ ੧੮੮੯ ਵਾਲੀ ਐਡੀਸ਼ਨ ਦਾ ਹਵਾਲਾ ਦੇਂਦੇ ਹਨ ਜੋ ਮੰਨਣ ਜੋਗ ਨਹੀਂ ਕਿਉਂਕਿ ਇਹ ਆਖੇਪਕ ਹੈ ਜਿਸ ਦੀ ਚਰਚਾ ਪਿਛੇ ਕੀਤੀ ਜਾ ਚੁਕੀ ਹੈ ਅਤੇ ਪੰਥ ਪਰਕਾਸ਼ ਦੀ ਪਹਿਲੀ ਐਡੀਸ਼ਨ ਵਿਚ ਗੁਰਿਆਈ ਸਤਿਗੁਰੂ ਬਾਲਕ ਸਿੰਘ ਜੀ ਨੂੰ ਦੇਣੀ ਲਿਖੀ ਹੈ ਅਤੇ ਗ੍ਰੰਥ ਗੁਰੂ ਦਾ ਕਿਤੇ ਕੋਈ ਜ਼ਿਕਰ ਨਹੀਂ ਹੈ ।

੨੭. S.R. Page 25

Antoine L.H. Polier 1780 A.D.

ਇਸ ਨੇ ਗ੍ਰੰਥ ਗੁਰੂ ਬਾਰੇ ਕੁਝ ਨਹੀਂ ਲਿਖਿਆ ।

੨੮. S.R. Page 25

William Franklin (1798—1803)

ਇਸ ਨੇ ਭੀ ਸ੍ਰੀ ਗ੍ਰੰਥ ਦੀ ਗੁਰਿਆਈ ਬਾਰੇ ਕੁਝ ਨਹੀਂ ਲਿਖਿਆ ।

੨੯. S.R. Page 25

George Forster letter no XI of 1783 in his "*A Journey from Bengal to England.*"

ਇਸ ਨੇ ਸਾਫ਼ ਹੀ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗ੍ਰੰਥ ਨੂੰ ਗੁਰਿਆਈ ਨਹੀਂ ਦਿਤੀ (ਨਾ 'ਗ੍ਰੰਥ' ਨਾ 'ਪੰਥ')।

੩੦. S.R. Page 25

Major James Brown. "*History of the Origin of the Sikhs*" Published in 1788 A.D.

"...to struck them in the names of *Gooroo Nanuck* and *Gooroo Gobind Singh*, the first and the last of their *Gooroo* or religious leaders."

ਇਹ ਮਹਾਸ਼ੇ ਭੀ ਗੁਰੂ ਨਾਨਕ ਨੂੰ ਪਹਿਲਾ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਖਰੀ ਗੁਰੂ ਵਰਨਣ ਕਰਦੇ ਹਨ ਅਤੇ 'ਸ੍ਰੀ ਗ੍ਰੰਥ' ਦੇ ਗੁਰੂ ਹੋਣ ਨੂੰ ਨਹੀਂ ਮੰਨਦੇ।

ਹਵਾਲਾ ਨੰ: ੨੭, ੨੮, ੨੯ ਅਤੇ ੩੦ ਬਾਰੇ ਡਾਕਟਰ ਗੰਡਾ ਸਿੰਘ ਜੀ ਆਪਣੇ S.R. ਵਾਲੇ ਲੇਖ ਦੇ ਪੰਨਾ ੨੫ ਉਪਰ ਖੁਦ ਸਵੀਕਾਰ ਕਰਦੇ ਹਨ ਕਿ ਇਹਨਾਂ ਸਜਣਾਂ ਨੇ ਕਿਸੇ ਨੇ ਭੀ 'ਸ੍ਰੀ ਗ੍ਰੰਥ' ਜਾਂ 'ਪੰਥ' ਨੂੰ ਗੁਰੂ ਹੋਣਾ ਨਹੀਂ ਲਿਖਿਆ, ਵੇਖੋ ਪੰਨਾ ੨੫ ਦੀ ਪੰਦਰਵੀਂ ਸਤਰ ਤੋਂ :—

"A few pamphlets, it is true, had also been written on the Sikhs in the eighteenth century by men like Antoine L.H. Polier (1780), William Franklin (1798—1803), etc., but they were too sketchy to contain any detailed account of the Sikh Gurus. George Forstor alone has refered to the Gurus in his letter No XI of 1783 in his '*A Journey from Bengal to England*', and says :—

"Govind Singh was assassinated during this expedition (of Emperor Bahadur Shah to the Deccan) by a Pathan soldier and he died of his wounds in 1708 at the town of Nander without leaving any male issue ; and a tradition delivered to the Sicques limiting their priests to the number of ten,Induced them to appoint no successors to Govind Singh. (vol. I, pub. 1798, 263)

Talking about the change in the inscription on the Sikh coins, Major James Brown has casually referred to Guru Nank and Guru Gobind Singh as the first and the last Gurus of the sikhs, respectively.

(ਭਾਵ: "ਇਹ ਸਚ ਹੈ ਕਿ ਸਿਖਾਂ ਉਪਰ ਕੁਝ ਪੈਂਫਲਿਟ ਅਠਾਰਵੀਂ ਸ਼ਤਾਬਦੀ ਵਿਚ ਐਨਟੋਨੀ ਐਲ. ਐਚ. ਪੋਲੀਅਰ (੧੭੮੦) ਵਿਲੀਅਮ ਫਰੈਂਕਲਿਨ (੧੭੬੮-੧੮੦੩) ਆਦਿਕ ਨੇ ਵੀ ਲਿਖੇ ਸਨ ਪਰ ਉਹ ਸਿਖ ਗੁਰੂਆਂ ਦੇ ਵਿਸਥਾਰਤ ਹਾਲਤ ਬਾਰੇ ਬਹੁਤ ਹੀ ਸੰਖੇਪ ਸਨ ਕੇਵਲ ਜਾਰਜ ਫਾਰਸਟਰ ਨੇ ਹੀ ਆਪਣੀ (ਪੁਸਤਕ) "ਬੰਗਾਲ ਤੋਂ ਇੰਗਲੈਂਡ ਤਕ ਯਾਤਰਾ' ਵਿਚ ਆਪਣੇ ੧੭੮੩ ਦੇ ਪੱਤਰ ਨੰਬਰ ਵਿਚ ਗੁਰੂ ਸਾਹਿਬਾਂ ਦਾ ਹਵਾਲਾ ਦਿਤਾ ਹੈ ਉਹ ਕਹਿੰਦਾ ਹੈ :

'(ਗੁਰੂ) ਗੋਵਿੰਦ ਸਿੰਘ ਇਸ (ਬਾਦਸ਼ਾਹ ਬਹਾਦਰ ਸ਼ਾਹ ਦੀ ਦਖਨ ਦੀ) ਮਹਿੰਮ ਸਮੇਂ ਇਕ ਪਠਾਨ ਸਿਪਾਹੀ ਦੁਆਰਾ ਕਤਲ ਕੀਤੇ ਗਏ। ਅਤੇ ਉਹ ਆਪਣੇ ਜ਼ਖਮਾਂ ਕਰਕੇ ਸੰਨ ੧੭੦੮ ਵਿਚ ਨੰਦੇੜ ਸ਼ਹਿਰ ਵਿਚ ਆਪਣੇ ਪਿਛੇ ਕਿਸੇ ਮਰਦ ਔਲਾਦ ਨੂੰ ਛਡੇ ਬਿਨਾਂ ਹੀ ਸੁਰਗਵਾਸ ਹੋ ਗਏ ਅਤੇ ਸਿਖਾਂ ਵਿਚ ਉਹਨਾਂ ਦੇ ਧਰਮਾਚਾਰੀਆਂ ਦੀ ਗਿਣਤੀ ਦਸ ਤਕ ਸੀਮਤ ਕਰਨ ਦੀ ਇਕ ਰਵਾਇਤ ਪ੍ਰਦਾਨ ਕੀਤੀ ਗਈ। ਉਹਨਾਂ ਨੂੰ (ਗੁਰੂ) ਗੋਬਿੰਦ ਸਿੰਘ ਦੇ ਉਤਰ ਅਧਿਕਾਰੀ ਨਿਯੁਕਤ ਨਾ ਕਰਨ ਲਈ ਪਰੇਰਿਆ।'

ਸਿਖਾਂ ਦੇ ਸਿਕਿਆਂ ਉਪਰ ਲਿਖਾਈ ਦੀ ਤਬਦੀਲੀ ਬਾਬਤ ਬੋਲਦਿਆਂ ਮੇਜਰ ਜੇਮਸ ਬਰਾਊਨ ਨੇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਨੂੰ ਕ੍ਰਮ ਅਨੁਸਾਰ ਸਿਖਾਂ ਦੇ ਪਹਿਲੇ ਅਤੇ ਆਖਰੀ ਗੁਰੂ ਹੋਣ ਦਾ ਇਤਫਾਕੀਆ ਸੰਕੇਤ ਦਿਤਾ ਹੈ।")

ਉਪਰਲੇ ੩੦ ਗ੍ਰੰਥਾਂ ਦੇ ਹਵਾਲਿਆਂ ਵਿਚੋਂ ਇਕ ਭੀ ਅਜਿਹਾ ਨਹੀਂ ਹੈ ਜੋ ਮੈਂ ਅਪਣੇ ਕੋਲੋਂ ਲਿਖਿਆ ਹੋਵੇ, ਇਹ ਸਾਰੇ ਹੀ ਡਾਕਟਰ ਗੰਡਾ ਸਿੰਘ ਜੀ ਨੇ ਅਪਣੇ ਲੇਖ ਵਿਚ ਦਿਤੇ ਹਨ ਅਤੇ ਜਿਸ ਪੰਨੇ ਤੇ ਉਹਨਾਂ ਲਿਖੇ ਹਨ ਉਹ ਪੰਨੇ ਭੀ ਲਿਖ ਦਿਤੇ ਗਏ ਹਨ ਤਾਂ ਜੋ ਪਾਠਕ ਆਪਣੀ ਤਸੱਲੀ ਕਰ ਲੈਣ।

ਉਪਰਲੇ ਸਾਰੇ ਹਵਾਲਿਆਂ ਵਿਚ ਇਹ ਇਤਿਹਾਸਕਾਰ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮਾ ਜਾਣਾ ਤਾਂ ਲਿਖਦੇ ਹਨ ਪਰ ਗੁਰਗਦੀ ਬਾਰੇ ਕਈ ਤਾਂ

ਲਿਖਦੇ ਹਨ ਕਿ ਕਿਸੇ ਨੂੰ ਗੁਰਗਦੀ ਨਹੀਂ ਦਿਤੀ ਤੇ ਹੁਣ ਇਹ ਤਖਤ ਖ਼ਾਲੀ ਹੋ ਗਿਆ ਹੈ। ਅਤੇ ਕਿਸੇ ਨੇ ਇਹ ਭੀ ਲਿਖਿਆ ਹੈ ਕਿ ਮਾਤਾ ਸੁੰਦਰੀ ਜੀ ਦੇ ਗੋਦ ਲਏ ਬੱਚੇ ਅਜੀਤ ਸਿੰਘ ਨੂੰ ਕਈ ਸਿਖ ਗੁਰੂ ਮੰਨਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਮੈਂ ਆਪਣੇ ਇਸ ਲੇਖ ਵਿਚ ਵਿਸਥਾਰ ਪੂਰਵਕ ਲਿਖਾਂਗਾ। ਇਸ ਵਾਸਤੇ ਇਥੇ ਅਜੇ ਇਸ ਬਾਰੇ ਕੁਝ ਕਹਿਣ ਦੀ ਜ਼ਰੂਰਤ ਨਹੀਂ ਜਾਪਦੀ।

ਪਾਠਕ ਉਪਰਲੇ ਹਵਾਲਿਆਂ ਤੋਂ ਚੰਗੀ ਤਰ੍ਹਾਂ ਸਮਝ ਗਏ ਹੋਣਗੇ ਕਿ ਪੁਰਾਣੇ ਇਤਿਹਾਸਕਾਰਾਂ ਨੂੰ 'ਗ੍ਰੰਥ ਗੁਰੂ' ਦੇ ਸਿਧਾਂਤ ਦਾ ਉਕਾ ਹੀ ਗਿਆਨ ਨਹੀਂ ਸੀ ਅਤੇ ਜਿਹੜੇ ਇਤਿਹਾਸਕਾਰਾਂ ਨੇ ਇਸ ਦਾ ਵਰਨਣ ਕੀਤਾ ਹੈ ਹੁਣ ਮੈਂ ਉਹਨਾਂ ਦੀ ਤਫਸੀਲ ਲਿਖਦਾ ਹਾਂ। ਇਹ ਭੀ ਸਾਰੇ ਹਵਾਲੇ ਡਾਕਟਰ ਗੰਡਾ ਸਿੰਘ ਜੀ ਦੇ ਲਿਖੇ ਮੁਤਾਬਕ ਹੀ ਹਨ। ਪਾਠਕਾਂ ਨੂੰ ਸਿਰਫ ਇਹ ਧਿਆਨ ਰਖਣਾ ਚਾਹੀਦਾਂ ਹੈ ਕਿ ਇਹ ਸਭ ਹਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ 'ਸੰਤ ਖਾਲਸਾ' ਦੀ ਰਚਨਾ ਕਰਨ ਤੋਂ ਬਾਦ ਦੇ ਹਨ। ਭਾਵ ੧੮੫੭ ਈਸਵੀ ਤੋਂ ਬਾਦ ਦੇ ਹੀ ਹਨ।

1. S.R. Page 28

Trump Ernest—The Adi Granth 1877 A.D.

2. S.R. Page 29

M.A. Macauliffe—Sikh religion 1909 A.D.

੩. ਸੀ. ਰੀ. ਪੰਨਾ ੫—੬ Appendix V

ਗੁਰ ਬ੍ਰਿਲਾਸ ਪਾਤਸ਼ਾਹੀ ੧੦—ਕੋਇਰ ਸਿੰਘ

(ਪੰਜਾਬੀ ਯੂਨੀਵਰਸਿਟੀ ਪਟਿਆਲਾ 1968 A.D.)

ਇਹ ਭਾ: ਕੋਇਰ ਸਿੰਘ ਜੀ ਲਿਖਦੇ ਹਨ :—

"ਗੁਰਿਆਈ ਕਾ ਨਹਿ ਅਬ ਕਾਲ,
ਤਿਲਕ ਨਾ ਦੇਵਹਿੰਗੇ ਕਿਸ ਭਾਲ। ੯੬।"

ਅਤੇ ਇਸ ਤੋਂ ਅਗੇ ਲਿਖਦੇ ਹਨ :—

"ਤਬ ਪੁਨਿ ਆਪ ਉਠੇ ਸਭ ਸੰਗਾ ।
ਪੈਸੇ ਪਾਂਚ ਨਲੀਏਰ ਲੇ ਅੰਗਾ ॥ ੯੯ ॥"
ਲੈ ੋ ਤਾਹਿ ਅਰਪ ਕੀ ਬੰਦਨ ।
ਪਰਦਖਨ ਕਰਤੇ ਮਨ ਰੰਗਨ ॥
ਕਹਾ ਜੋਇ ਬਚ ਕੀਨਾ ਚਾਹੇ ।
ਪਾਠ ਕਰੇ ਗੁਰ ਕੋ ਸੁਖ ਪਾਏ ॥ ੧੦੦ ॥

ਗੁਰ ਬਿਲਾਸ ਪ: ੧੦ ਕੋਇਰ ਸਿੰਘ ਦੀ ਭੂਮਕਾ ਵਿਚ ਡਾ: ਫੌਜਾ ਸਿੰਘ ਜੀ ਨੇ ਹੀ ਇਸ ਨੂੰ ਪ੍ਰਮਾਣੀਕ ਹੋਣਾ ਨਹੀਂ ਮੰਨਿਆ ਤਾਂ ਇਸ ਦੇ ਅਪ੍ਰਮਾਣੀਕ ਹੋਣ ਵਾਸਤੇ ਇਤਨਾ ਹੀ ਕਾਫ਼ੀ ਹੈ ॥

ਪਾਠਕ ਆਪ ਹੀ ਸਮਝ ਸਕਦੇ ਹਨ ਕਿ **੧੯੬੮** ਈਸਵੀ ਵਿਚ ਛਪਣ ਵਾਲੀ ਪੁਸਤਕ ਵਿਚ ਕੀ ਕੁਝ ਆਖੇਪਕਾਰੀ ਕੀਤੀ ਗਈ ਹੋਵੇਗੀ ।

੪. ਸਿ: ਰੀ: ਪੰਨਾ ੯

**ਬੰਸਾਵਲੀ ਨਾਮਾ, ਭਾਈ ਕੇਸਰ ਸਿੰਘ ਛਿੱਬਰ**—(੧੭੬੯ ਈਸਵੀ) **(ਇਹ ਸੰਨ ਛਾਪਣ ਦਾ ਨਹੀਂ ।)**

ਇਹ ਕਦੋਂ ਛਪਿਆ ਤੇ ਕਿਸ ਨੇ ਛਾਪਿਆ ਕੋਈ ਹਵਾਲਾ ਨਹੀਂ ਦਿਤਾ ਇਸ ਵਾਸਤੇ ਇਹ ਮੰਨਣ ਯੋਗ ਨਹੀਂ । ਨਿਸਚੇ ਹੀ ਆਖੇਪਕ ਹੈ ।

ਏਧਰ ਡਾਕਟਰ ਗੰਡਾ ਸਿੰਘ ਆਪ ਜੀ ਇਸ ਨੂੰ ਪਰਮਾਨੀਕ ਨਹੀਂ ਮੰਨਦੇ ਸ੍ਰੀ ਗੁਰੂ ਸੋਭਾ ਪੰਨਾ ੩੭ ਤੇ ਲਿਖਿਆ ਹੈ :—

"ਇਸ ਦੇ ਅਨੇਕਾਂ ਸੰਮਤਾਂ ਵਾਕਿਆਤ ਦੀ ਤਰਤੀਬ ਗਲਤ ਹੈ ਅਤੇ ਭਰੋਸੇ ਯੋਗ ਨਹੀਂ"

੫. ਸਿ: ਰੀ: ਪੰਨਾ ੧੧

**ਮਹਿਮਾ ਪਰਕਾਸ਼ ਸਰੂਪ ਦਾਸ ਭਲਾ** ਪੰਨਾ ੮੯੨—੯੩ (੧੮੦੦ ਈਸਵੀ) **(ਇਹ ਸਨ ਛਾਪਣ ਦਾ ਨਹੀਂ ਹੈ ।)**

ਇਹ ਕਿਸ ਨੇ ਛਾਪਿਆ ਤੇ ਕਦੋਂ ਛਾਪਿਆ ਕੋਈ ਹਵਾਲਾ ਨਹੀਂ ਇਸ ਵਾਸਤੇ ਵਿਸ਼ਵਾਸ ਦੇ ਯੋਗ ਨਹੀਂ ਹੈ ।

ਇਸ ਦੀ ਭੂਮਕਾ ਵਿਚ ਵੀ ਇਸ ਨੂੰ ਅਪ੍ਰਮਾਣੀਕ ਲਿਖਿਆ ਹੈ ।

੬. ਸਿ:ਰੀ: ਪੰਨਾ ੧੩ Appendix IX

ਸੰਤ ਸਿੰਘ, ਮੁਨਸ਼ੀ .........

ਪਾਤਸ਼ਹੀ ਯਾਰਵੀਂ (੧੧) ਗੁਰੂ ਗਰੰਥ ਸਾਹਿਬ

**ਮਈ ੧੮੬੫ ਈਸਵੀ**

੭. ਸਿ: ਰੀ: ਪੰਨਾ ੧੭ Appendix X!I (a)

ਪੰਥ ਪਰਕਾਸ਼, ਗਿਆਨੀ ਗਿਆਨ ਸਿੰਘ **੧੮੮੯ ਈ:** ਵਾਲੀ ਐਡੀਸ਼ਨ ਦਾ ਹਵਾਲਾ ਦਿਤਾ ਹੈ ਜੋ ਅਖੇਪਕ ਸਿਧ ਕਰ ਚੁਕੇ ਹਾਂ ।

(੮) ਸਿ: ਰੀ: ਪੰਨਾ ੧੯

ਗੁਰ ਪਰਣਾਲੀਆਂ ਕਿਸ ਛਾਪੀਆਂ, ਕਦੋਂ ਛਾਪੀਆਂ, ਕੋਈ ਪਤਾ ਨਹੀਂ ਦਿਤਾ। ਇਸ ਵਾਸਤੇ ਹੀ ਮੰਨਣ ਯੋਗ ਨਹੀਂ । ਨਾਲੇ ਸਿੰਘ ਸਭਾ ਦੇ ਨਿਯਮਾਂ ਵਿਚ ਸਭ ਤੋਂ ਪਹਿਲਾ ਨਿਸ਼ਾਨਾ ਹੀ ਜਨਮ ਸਾਖੀ ਤੇ ਗੁਰ ਪਰਣਾਲੀਆਂ ਆਦਿਕ ਨੂੰ ਸੋਧਣਾ ਭਾਵ ਭੰਨ ਤੋੜ ਕਰਕੇ ਆਪਣੀ ਮਰਜ਼ੀ ਨਾਲ ਲਿਖਣਾ ਸੀ । ਸੋ ਇਹ ਪ੍ਰਮਾਣੀਕ ਕਿਵੇਂ ਹੋ ਸਕਦੀ ਹੈ ?

੯. ਸਿ: ਰਿ: ਪੰਨਾ ੩੭

عمدة التواریخ ـ من تصنیف منشی سوہن لعل سوری ۱۸۴۹ء ـ دفتر اول

ਇਹ ਸ੍ਰੀ ਮੁਨਸ਼ੀ ਸੋਹਨ ਲਾਲ ਜੀ ਸੂਰੀ 'ਗ੍ਰੰਥ' ਨੂੰ ਸ੍ਰੀ ਗੁਰੂ ਦਸਦੇ ਹਨ ਪਰ ਇਹ ਕਿਤਾਬ ਕਦੋਂ ਲਿਖੀ ਗਈ, ਇਸ ਦਾ ਸੰਨ ਡਾਕਟਰ ਸਾਹਿਬ ਨੇ ਪਾਠਕਾਂ ਨੂੰ ਟਪਲਾ ਲਾਣ ਵਾਸਤੇ ਹੀ ੧੮੪੯ ਈ: ਲਿਖ ਦਿਤਾ ਹੈ । ਉਦੋਂ ਸ਼ਾਇਦ ਸੋਹਨ

ਲਾਲ ਸਾਹਿਬ ਜੀ ਦਾ ਜਨਮ ਭੀ ਹੋਇਆ ਸੀ ਕਿ ਨਹੀਂ, ਹਾਂ ਡਾਕਟਰ ਗੰਡਾ ਸਿੰਘ ਜੀ ਆਪਣੇ ਇਸੇ ਲੇਖ ਦੇ ਪੰਨਾ ੨੬ ਤੇ ਲਿਖਦੇ ਹਨ :—

"The *Umdat-u-Tawarik* of Lala Sohan Lal Suri is very important work on the reign of Maharaja Ranjit Singh and his successors up to 1849. Although its first volume dealing with the Guru and the *Misal* periods was published in 1885, it was origionally begun in the form of notes somewhere in middle of the eighteenth century during the time of Sohan Lal Suri's grandfather and father Lala Hakumat Rai and Lala Ganpat Rai."

ਇਸ ਦਾ ਮਤਲਬ ਇਹ ਹੋਇਆ ਕਿ ਡਾਕਟਰ ਸਾਹਿਬ ਇਸ ਦਾ ਜੋ ਸੰਨ ੧੮੪੯ ਈ: ਦਿਤਾ ਹੈ ਇਹ ਤਾਂ ਸੋਹਨ ਲਾਲ ਦੇ ਪਿਉ ਤੇ ਦਾਦੇ ਦਾ ਜਾਪਦਾ ਹੈ ਪਰ ਇਸ ਪੁਸਤਕ ਦੀ ਪਹਿਲੀ ਐਡੀਸ਼ਨ ੧੮੮੫ ਵਿਚ ਛਪੀ ਹੈ। ਸੋ ਪਾਠਕ ਇਤਿਹਾਸਕ ਈਮਾਨਦਾਰੀ ਵਲ ਧਿਆਨ ਕਰਨ ਅਤੇ ਇਸ ਦਾ ਸੰਨ ੧੮੮੫ ਨੋਟ ਕਰ ਲੈਣ, ੧੮੪੯ ਕੇਵਲ ਧੋਖਾ ਹੈ। ਫਿਰ ਸ੍ਰੀ ਸੋਹਨ ਲਾਲ ਜੀ ਸੂਰੀ ਅੰਗਰੇਜ਼ ਬਹਾਦਰ ਦੇ ਏਜੰਟ ਦੇ ਰੂਪ ਵਿਚ ਗੁਪਤ ਤੌਰ ਤੇ ਅੰਗਰੇਜ਼ਾਂ ਪਾਸੋਂ ਭੀ ਤਨਖਾਹ ਪ੍ਰਾਪਤ ਕਰਦੇ ਸਨ ਇਸ ਵਾਸਤੇ ਇਹਨਾਂ ਤੋਂ ਹਰ ਉਸ ਗੱਲ ਦੀ ਆਸ ਕੀਤੀ ਜਾ ਸਕਦੀ ਹੈ ਕਿ ਜਿਸ ਨਾਲ ਸਿਖ ਧਰਮ ਨੂੰ ਅੰਗਰੇਜ਼ ਦੀ ਮਰਜ਼ੀ ਅਨੁਸਾਰ ਚਲਾਣ ਵਿਚ ਸਹਾਇਤਾ ਮਿਲ ਸਕਦੀ ਹੋਵੇ।

੧੦. ਸਿ: ਰੀ: ਪੰਨਾ ੩੮ Appendix 12 (b)

تواریخ پنجاب از تصنیف غلام محی الدین لدھیانوی علوی قادری المعروف بوٹے شاہ ۱۸۴۸ء
صفحہ ۲۰۶ . . . . . . . . . . .

ਇਸ ਸ੍ਰੀਮਾਨ "ਬੂਟੇ ਸ਼ਾਹ" ਦਾ ਹਵਾਲਾ ਡਾਕਟਰ ਸਾਹਿਬ Appendix 12 (a) ਵਿਚ ਦੇਂਦੇ ਹਨ ਅਤੇ ਇਸ ਦਾ ਸੰਨ ੧੮੪੮ ਈ: ਦਿਤਾ ਹੈ। ਉਸ ਵਿਚ ਗ੍ਰੰਥ ਗੁਰੂ ਦਾ ਕੋਈ ਹਵਾਲਾ ਨਹੀਂ। ਇਸ ਦੀ ਦੂਜੀ ਐਡੀਸ਼ਨ ਵਿਚ ਗ੍ਰੰਥ ਗੁਰੂ ਦਾ ਹਵਾਲਾ ਹੈ ਪਰ ਇਸ ਤੇ ਸਿਰਫ 'ਐਡੀਸ਼ਨ ਦੂਜੀ' ਤਾਂ ਲਿਖ ਦਿਤਾ ਹੈ,

ਇਹ ਨਹੀਂ ਦਸਿਆ ਕਿ ਦੂਜੀ ਐਡੀਸ਼ਨ ਕਦੋਂ ਛਪੀ ਹੈ ਤੇ ਕਿਥੇ ਛਪੀ ਹੈ, ਕੁਝ ਨਹੀਂ ਲਿਖਿਆ— ਇਸ ਦੂਜੀ ਐਡੀਸ਼ਨ ਬਾਰੇ ਲਿਖਿਆ ਹੈ ਕਿ ਇਹ ਲਾਹੌਰ ਪਬਲਿਕ ਲਾਇਬਰੇਰੀ ਵਿਚ ਪਈ ਹੈ। ਇਸੇ ਵਾਸਤੇ ਡਾਕਟਰ ਸਾਹਿਬ ਇਸ ਲਾਹੌਰ ਵਾਲੀ ਕਿਤਾਬ ਦਾ ਹੀ ਹਵਾਲਾ ਦੇਂਦੇ ਹਨ, ਆਪਣੇ ਲੇਖ ਪੰਨਾ ੨੬ ਕਾਲਮ ਦੋ ਵਿਚ ਲਿਖਦੇ ਹਨ :

"Bute Shah in is abridged recension of the *Tarikhe Punjab* (Preserved in Punjab Public Library, Lahore) has followed Lala Sohan Lal's *Umdat-ul-tawarikh* in not omitting to include the last commandment of the Guru regarding the *Granth* being the Guru after his death."

ਭਾਵ ਇਹ ਕਿ ਇਸ ਐਡੀਸ਼ਨ ਵਿਚ ਬੂਟੇਸ਼ਾਹ ਨੇ ਸੋਹਨ ਲਾਲ ਸੂਰੀ ਦੀ ਹੀ ਪੈਰਵੀ ਕੀਤੀ ਹੈ ਤੇ ਇਹ ਲਿਖਣੋਂ ਚੁਕਿਆ ਨਹੀਂ ਕਿ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਗ੍ਰੰਥ ਸਾਹਿਬ ਗੁਰੂ ਸੀ।

ਪਾਠਕ ਉਪਰ ਵੇਖ ਹੀ ਚੁਕੇ ਹਨ ਕਿ ਸੋਹਨ ਲਾਲ ਸੂਰੀ ਦੀ ਕਿਤਾਬ ੧੮੮੫ ਈ: ਵਿਚ ਛਪੀ ਸੀ ਤੇ ਉਸ ਦੀ ਨਕਲ ਇਸ ਵਿਚ ਹੈ ਇਸ ਵਾਸਤੇ ਸ੍ਰੀ ਬੂਟੇ ਸ਼ਾਹ ਦੀ ਇਹ ਤਾਰੀਖ ਨਿਸ਼ਚੇ ਹੀ ੧੮੮੫ ਤੋਂ ਬਾਦ ਦੀ ਹੈ। ਇਸ ਵਾਸਤੇ ਇਸ ਦੀ ਕਦਰ ਕੀਮਤ ਕੁਝ ਭੀ ਨਹੀਂ ਹੈ ਅਤੇ ਇਸ ਦੀ ਪਹਿਲੀ ਐਡੀਸ਼ਨ ੧੮੪੮ ਵਿਚ ਛਪੀ ਸੀ ਉਸ ਵਿਚ ਗ੍ਰੰਥ ਗੁਰੂ ਦਾ ਕੋਈ ਹਾਲ ਨਹੀਂ ਹੈ। ਇਸ ਵਾਸਤੇ (ਬੂਟੇ ਸ਼ਾਹ ਮੌਲਵੀ ਨੇ ਇਹ ਕਿਉਂ ਅਤੇ ਕਦੋਂ ਲਿਖਿਆ ਪੜ੍ਹੋ, ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਦਾ ਆਰੰਭ) ਇਹ ਤਾਂ ਗ੍ਰੰਥ ਗੁਰੂ ਵਾਲੇ ਸਿਧਾਂਤ ਦਾ ਜ਼ੋਰਦਾਰ ਖੰਡਨ ਹੈ ਅਤੇ ਇਸ ਦੀ ਘਾੜਤ ਪਿਛੋਂ ਘੜੀ ਜਾਣ ਦਾ ਸਬੂਤ ਹੈ।

ਬਸ ਕੁਲ ਇਹ ਹੀ ਪਰਮਾਣ ਹਨ ਜਿਨ੍ਹਾਂ ਵਿਚ ਗ੍ਰੰਥ ਗੁਰੂ ਦਾ ਜ਼ਿਕਰ ਹੈ ਪਾਠਕ ਆਪ ਹੀ ਵੇਖ ਸਕਦੇ ਹਨ ਕਿ ਇਸ ਵਿਚ ਕੇਵਲ ਸੰਤ ਸਿੰਘ, ਮੁਨਸ਼ੀ ਵਾਲਾ ਹਵਾਲਾ ਹੀ ੧੮੬੫ ਈਸਵੀ ਦਾ ਹੈ ਬਾਕੀ ਸਭ ਇਸ ਤੋਂ ਬਾਦ ਦੇ ਹਨ ਇਸ ਹਿਸਾਬ ਨਾਲ ਇਹ ਅਨਮਾਨ ਲਗਾਣਾ ਕਿਸੇ ਤਰ੍ਹਾਂ ਭੀ ਅਨੁਚਿਤ ਨਹੀਂ ਹੈ ਕਿ 'ਗ੍ਰੰਥ ਗੁਰੂ' ਦੇ ਸਿਧਾਂਤ ਦੀ ਘਾੜਤ ੧੮੬੫ ਦੇ ਲਾਗੇ ਚਾਗੇ ਹੀ ਘੜੀ ਗਈ ਸੀ

ਕਿਉਂਕਿ ੧੮੯੦ ਵਿਚ ਤਾਂ ਸ੍ਰੀ ਅੰਮ੍ਰਿਤਸਰ ਵਿਖੇ ਪੰਥ ਨੇ ਤਿੰਨ ਬੀੜਾਂ ਦੇ ਨਾਮ ਵਖੋ ਵਖ ਕਾਗਜ਼ਾਂ ਉਪਰ ਲਿਖ ਕੇ ਸਰੋਵਰ ਵਿਚ ਪਾਏ ਸਨ ਕਿ ਜਿਸ ਦਾ ਨਾਮ ਤਰ ਆਵੇਗਾ ਉਹੋ ਹੀ ਬੀੜ ਛਾਪ ਦਿਤੀ ਜਾਏਗੀ। ਸੋ ਦਮਦਮੀ ਬੀੜ ਦੇ ਨਾਮ ਵਾਲਾ ਕਾਗਜ਼ ਤਰਿਆ ਤਾਂ ਉਹੋ ਹੀ ਛਾਪਣਾ ਨਿਸ਼ਚੇ ਹੋਇਆ। ਇਸ ਦਾ ਮਤਲਬ ਸਾਫ ਹੈ ਕਿ ੧੮੯੦ ਤਕ ਦਮਦਮੀ ਬੀੜ ਦਾ ਗਦੀ ਨਸ਼ੀਨ ਹੋਣ ਦਾ ਕਿਸੇ ਨੂੰ ਭੀ ਜੇਕਰ ਪਤਾ ਹੁੰਦਾ ਤਾਂ ਸਰੋਵਰ ਵਿਚ ਪਰਚੀਆਂ ਕਿਉਂ ਪਾਈਆਂ ਜਾਂਦੀਆਂ ? ਅਤੇ ਡਾਕਟਰ ਗੰਡਾ ਸਿੰਘ ਜੀ ਦਵਾਰਾ ਜਿੰਨੇ ਭੀ ਇਤਿਹਾਸਕਾਰਾਂ ਦੇ ਹਵਾਲੇ ਪੇਸ਼ ਕੀਤੇ ਗਏ ਹਨ ਉਹਨਾਂ ਵਿਚੋਂ ਕਿਸੇ ਭੀ ਇਤਹਾਸਕਾਰ ਨੇ ੧੮੯੫ ਤੋਂ ਪਹਿਲਾਂ 'ਗ੍ਰੰਥ ਗੁਰੂ' ਦੇ ਸਿਧਾਂਤ ਨੂੰ ਕਿਸੇ ਤਰ੍ਹਾਂ ਭੀ ਸਵੀਕਾਰ ਨਹੀਂ ਕੀਤਾ।

ਜੇ ਕਦੀ ਸ੍ਰੀ ਦਸਮੇਸ਼ ਨੇ ਪੰਜ ਪੈਸੇ ਤੇ ਨਾਰੀਅਲ ਰਖ ਕੇ ਸ੍ਰੀ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਕੇ ਗੁਰਿਆਈ ਅਰਪਨ ਕੀਤੀ ਹੁੰਦੀ ਤਾਂ ਓਦੋਂ ਹੀ ਮਾਤਾ ਸੁੰਦਰੀ ਜੀ ਦੇ ਗੋਦ ਲੀਤੇ ਬੱਚੇ ਬਾਬਾ ਅਜੀਤ ਸਿੰਘ ਜੀ "ਗੁਰੂ" ਕਿਵੇਂ ਮੰਨੇ ਜਾ ਸਕਦੇ ਸੀ ਜਦੋਂ ਕਿ ਕਈ ਉਹਨਾਂ ਨੂੰ ਗੁਰੂ ਮੰਨਦੇ ਰਹੇ ਅਤੇ ਬਾਦਸ਼ਾਹ ਬਹਾਦਰ ਸ਼ਾਹ ਨੇ ਭੀ ਉਸ ਨੂੰ ਮੰਨਿਆ । ਫਿਰ ਉਸ ਤੋਂ ਬਾਦ ਊਨਾਂ ਦੇ ਬਾਬਾ ਸਾਹਿਬ ਸਿੰਘ ਬੇਦੀ (੧੭੫੬—੧੮੩੪ ਈਸਵੀ) ਨੂੰ ਭੀ ਕਈ ਸਿਖਾਂ ਨੇ ਗੁਰੂ ਮੰਨਿਆ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਦਾ ਵਾਰਸ ਸਮਝਦੇ ਰਹੇ । ਉਸ ਤੋਂ ਉਪ੍ਰੰਤ ਬਾਬਾ ਮਹਾਰਾਜ ਸਿੰਘ ਨੌਰੰਗਾਬਾਦ ਵਾਲੇ ਭੀ ਇਸੇ ਗੁਰ ਗਦੀ ਦੇ ਵਾਰਸ ਅਖਵਾਏ। ਇਤ-ਆਦਿਕ ਕਈ ਗਰਮੁਖਾਂ ਨੂੰ ਇਸ ਗਦੀ ਦੇ ਵਾਰਸ ਹੋਣ ਦਾ ਦਾਵਾ ਕਰਨ ਦਾ ਮੌਕਾ ਤਾਂ ਹੀ ਮਿਲ ਸਕਦਾ ਸੀ ਜੇ ਸ੍ਰੀ ਦਸਮੇਸ਼ ਜੀ ਬਿਨਾ ਕਿਸੇ ਸਪਸ਼ਟ ਹੁਕਮ ਦਿਤੇ ਨੰਦੇੜ ਤੋਂ ਅਲੋਪ ਹੋ ਗਏ । ਜੇ ਕਦੀ ਅਠਵੀਂ ਪਾਤਸ਼ਾਹੀ ਗੁਰੂ ਹਰਕਿਸ਼ਨ ਸਾਹਿਬ ਗੁਰ ਤੇਗ ਬਹਾਦਰ ਸਾਹਿਬ ਬਾਰੇ ਸਪਸ਼ਟ ਹੁਕਮ ਦੇਂਦੇ ਤਾਂ ੨੨ ਮੰਜੀਆਂ ਡਹਿ ਜਾਣ ਦਾ ਸਵਾਲ ਹੀ ਨਾ ਉਠਦਾ। ਇਹ ਤਾਂ ਬਾਦ ਵਿਚ ਗੁਰੂ ਤੇਗ ਬਹਾਦਰ ਸਾਹਿਬ ਅਪਨੀ ਕਰਨੀ ਨਾਲ ਪ੍ਰਗਟ ਹੋਏ ਤੇ ਸਭ ਨੇ ਉਹਨਾਂ ਨੂੰ ਗੁਰੂ ਮੰਨਿਆ। ਇਸੇ ਤਰਾਂ ਹੀ ਸ੍ਰੀ ਦਸਮੇਸ਼ ਤਾਂ ਨੰਦੇੜ ਵਿਚ ਜੋਤੀ ਜੋਤ ਸਮਾਏ ਨਹੀਂ ਸੀ ਇਸ ਵਾਸਤੇ ਕੋਈ ਸਪਸ਼ਟ ਹੁਕਮ ਦੇਣਾ ਭੀ ਉਸ ਵੇਲੇ ਬਣਦਾ ਨਹੀਂ ਸੀ ਤਾਂ ਹੀ ਤੇ ਕਈਆਂ ਨੂੰ ਗੁਰੂ ਅਖਵਾਉਣ ਦਾ ਮੌਕਾ ਮਿਲ ਗਿਆ ਪਰ ਡਾਕਟਰ ਗੰਡਾ ਸਿੰਘ ਜੀ ਦੀ ਦਲੀਲ ਸਮਝ ਵਿਚ ਨਹੀਂ ਆ ਸਕਦੀ ਕਿ :—

Sec S.R. Page 31 Colomn (2)

"Thus, there were half a dozen so-called avatars and pseudo-successors of Guru Govind Singh at one and the same time. This itself is enough to demolish the succession theory."

ਸਮਝ ਨਹੀਂ ਆਉਂਦੀ ਕਿ ਡਾਕਟਰ ਸਾਹਿਬ ਕਿਸ ਦ੍ਰਿਸ਼ਟੀਕੋਣ ਤੋਂ ਵੇਖਦੇ ਹਨ ? ਕਿ ਜਦੋਂ ਇਕ ਸਮੇਂ ੨੨ ਗੁਰੂ ਬਣ ਕੇ ਬਹਿ ਗਏ ਤਾਂ ਤੇ ਇਹ ਗੁਰ ਗਦੀ ਤੇ ਬਹਿਣ ਵਾਲਾ ਸਿਧਾਂਤ ਨਸ਼ਟ ਨਾ ਹੋਇਆ ਪਰ ਜਦੋਂ ਅਧੀ ਦਰਜਨ ਦੇ ਲਗਭਗ ਅਤੇ ਉਹ ਭੀ ਇਕੋ ਸਮੇਂ ਵਿਚ ਨਹੀਂ, ਜਿਵੇਂ ਡਾਕਟਰ ਸਾਹਿਬ ਲਿਖ ਰਹੇ ਹਨ, ਗੁਰੂ ਅਖਵਾਉਣ ਵਾਲੇ ਹੋ ਗਏ ਤਾਂ "ਸਦ ਪੀੜੀ ਗੁਰੂ ਚਲੰਦੀ" ਵਾਲਾ ਸਿਧਾਂਤ ਨਸ਼ਟ ਕਿਵੇਂ ਹੋ ਗਿਆ ? ਡਾਕਟਰ ਸਾਹਿਬ ਨੇ ਕੀਹ ਸੋਚ ਕੇ ਇਹ ਲਿਖਿਆ ਹੈ ? ਅਤੇ ਡਾਕਟਰ ਸਾਹਿਬ ਜਿਸ ਤਰਾਂ ਹਰ ਪਰਕਾਰ ਦੀਆਂ ਕਰਾਮਾਤਾਂ ਤੋਂ ਮੁਨਕਿਰ ਹਨ, ਅਤੇ ਗੁਰੂ ਨੂੰ ਭੀ ਦੂਜੇ ਮਨੁਖਾਂ ਵਾਂਗੂੰ ਹੀ ਜੱਮਣ ਵਾਲਾ ਤੇ ਮਰਨ ਵਾਲਾ ਮਨਦੇ ਹਨ ਇਸ ਹਿਸਾਬ ਨਾਲ ਤਾਂ ਉਹ ਗੁਰੂ ਤੇਗਬਹਾਦਰ ਜੀ ਨੂੰ ਭੀ ਗੁਰੂ ਨਾਨਕ ਦੀ ਗਦੀ ਦਾ ਵਾਰਸ ਸਿਧ ਨਹੀਂ ਕਰ ਸਕਦੇ ਕਿਉਂਕਿ ਇਸ ਵਿਚ ਭੀ ਉਹਨਾਂ ਦੀ ਉਹ ਕਰਾਮਾਤ ਹੀ ਕਾਰਫਰਮਾ ਹੈ ਕਿ ਬਕਾਲੇ ਵਿਚ ਬੈਠਿਆਂ ਹੀ ਮਖਨ ਸ਼ਾਹ ਲੁਬਾਣੇ ਦੇ ਡੁਬਦੇ ਬੇੜੇ (ਜਹਾਜ਼) ਨੂੰ ਅਪਨਾ ਮੋਢਾ ਲਾ ਕੇ ਸਮੁੰਦਰ ਵਿਚੋਂ ਪਾਰ ਕੀਤਾ ਅਤੇ ਮਖਨ ਸ਼ਾਹ ਦੀ ਤਸੱਲੀ ਤਾਂ ਹੋਈ ਜੇ ਉਹਨਾਂ ਉਹ ਮੋਢਾ ਉਸ ਨੂੰ ਵਿਖਾਇਆ। ਕੀ ਡਾਕਟਰ ਸਾਹਿਬ ਇਸ ਕਥਾ ਨੂੰ ਸਚ ਮੰਨਦੇ ਹਨ ? ਜੇ ਸਚ ਨਹੀਂ ਤਾਂ ਗੁਰੂ ਤੇਗ ਬਹਾਦਰ ਸਾਹਿਬ ਗੁਰੂ ਗੱਦੀ ਦੇ ਵਾਰਸ ਕਿਵੇਂ ਬਣੇ ?

ਹਾਂ, ਇਹਨਾਂ ਗੁਰਮੁਖਾਂ ਦਾ ਗੁਰਿਆਈ ਦਾ ਦਾਵੇਦਾਰ ਹੋਣਾ ਇਹ ਤਾਂ ਸਿਧ ਕਰ ਹੀ ਦੇਂਦਾ ਹੈ ਕਿ 'ਗ੍ਰੰਥ' ਸਾਹਿਬ ਨੂੰ ਗੁਰਿਆਈ ਕਦੀ ਭੀ ਨਹੀਂ ਸੀ ਮਿਲੀ, ਨਹੀਂ ਤੇ ਫਿਰ ਬਾਬਾ ਅਜੀਤ ਸਿੰਘ ਤੇ ਫਿਰ ਬਾਬਾ ਸਾਹਿਬ ਸਿੰਘ ਬੇਦੀ ਨੂੰ ਭੀ "ਆਗਿਆ ਭਈ ਅਕਾਲ ਕੀ......" ਵਾਲਾ ਦੋਹਰਾ ਪੜ੍ਹ ਕੇ ਜ਼ਰੂਰ ਸੁਨਾਇਆ ਜਾਂਦਾ ਅਤੇ ਉਹਨਾਂ ਕੋਲ ਇਸ ਦਾ ਕੋਈ ਜਵਾਬ ਹੀ ਨਾ ਹੋ ਸਕਦਾ। ਪਰ ਇਸ ਸਿਧਾਂਤ ਦੇ ਮੰਨਣ ਵਾਲਿਆਂ ਦੇ ਭਾਗ ਕਿ ਇਹਨਾਂ ਦੋਹਰਿਆਂ ਵਿਚ ਸਚਾਈ ਕੋਈ ਨਹੀਂ, ਨਾ ਹੀ ਇਹ ਸਿਧਾਂਤ "ਗਰਬਾਣੀ ਦੇ ਹੀ ਅਨਕੂਲ ਹੈ" ਅਤੇ ਜਿਹੜੇ ਅਨੇਕ

ਲੋਗ ਇਸ ਸਿਧਾਂਤ ਵਲ ਆਕਰਸ਼ਤ ਹੋ ਰਹੇ ਹਨ ਇਸ ਦਾ ਕਾਰਨ ਇਸ ਸਿਧਾਂਤ ਵਿਚ ਕੋਈ ਸਾਰ ਜਾਂ ਤੱਥ ਦਾ ਹੋਣਾ ਨਹੀਂ, ਬਲਕਿ ਇਹ ਤਾਂ ਕਲਜੁਗ ਦੀ ਪ੍ਰਤੱਖ ਕਰਾਮਾਤ ਹੈ ਕਿ ਕਲਜੁਗ ਵਿਚ ਮੂੰਹੋਂ ਝੂਠ ਬੋਲਿਆ ਭੀ ਇਸੇ ਤਰਾਂ ਸਜਦਾ ਹੈ ਜਿਵੇਂ ਗਹਿਣੇ ਪਹਿਨੇ ਹੋਣ ਜਾਂ ਸ਼ਿੰਗਾਰ ਕੀਤਾ ਹੋਇਆ ਹੋਵੇ। 'ਮੁਖ ਝੂਠ ਬਿਭੂਖਨ ਸਾਰੰ'' (ਗੁਰਵਾਕ) ਬਸ ਇਸੇ ਕਲਜੁਗ ਦੀ ਮੇਹਰਬਾਨੀ ਨਾਲ ਹੀ ਇਹ ਸਿਧਾਂਤ ਫਲ ਫੁਲ ਰਿਹਾ ਹੈ ਨਹੀਂ ਤਾਂ ਗੁਰੂ ਮਤ ਜਾਂ ਗੁਰੂ ਜੀ ਦੇ ਆਸ਼ੇ ਦੇਂ ਤਾਂ ਇਹ ਸਿਧਾਂਤ ਨੇੜਿਓਂ ਭੀ ਨਹੀਂ ਲੰਘਦਾ।

## ਸ੍ਰੀ ਗ੍ਰੰਥ ਸਾਹਿਬ ਦਾ ਸਤਿਕਾਰ

ਕੀ ਕੋਈ ਕਹਿ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪੰਜ ਪੈਸੇ ਤੇ ਨਰੀਏਲ ਮੱਥਾ ਟੇਕਣ ਤੋਂ ਪਹਿਲਾਂ ਸ੍ਰੀ ਗ੍ਰੰਥ ਸਾਹਿਬ ਨੂੰ ਮਥਾ ਨਹੀਂ ਸਨ ਟੇਕਦੇ ? ਕਿਉਂਕਿ ਜਦ ਤੋਂ ਪੰਜਵੀਂ ਪਾਤਸ਼ਾਹੀ ਨੇ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ ਸੀ ਤਦ ਤੋਂ ਹੀ ਇਸ ਦੇ ਸਤਿਕਾਰ ਦੇ ਨੀਯਮ ਲਾਗੂ ਹੋ ਗਏ ਸਨ । ਅਤੇ ਇਸ ਦੀ ਸਥਾਪਨਾ ਉਚੇ ਸਿੰਘਾਸਨ ਤੇ ਕੀਤੀ ਗਈ ਸੀ। ਗੁਰੂ ਅਰਜਨ ਦੇਵ ਜੀ ਆਪ ਇਸ ਦੇ ਸਾਹਮਣੇ ਕਦੀ ਭੀ ਇਸ ਦੇ ਬਰਾਬਰ ਨਹੀਂ ਸਨ ਬੈਠਦੇ ਅਤੇ ਉਸ ਤੋਂ ਬਾਦ ਸਾਰੇ ਗੁਰੂ ਹੀ ਸ੍ਰੀ ਗ੍ਰੰਥ ਸਾਹਿਬ ਨੂੰ ਪੂਰੇ ਸਤਿਕਾਰ ਨਾਲ ਮਥਾ ਟੇਕਦੇ ਰਹੇ ਸੀ। ਸੋ ਗੁਰੂ ਗੋਬਿੰਦ ਸਿੰਘ ਜੀ ਭੀ ਅਵਸ਼ ਹੀ 'ਸ੍ਰੀ ਗ੍ਰੰਥ ਸਾਹਿਬ' ਨੂੰ ਮਥਾ ਟੇਕਦੇ ਹੁੰਦੇ ਸੀ ਫਿਰ ਇਹ ਕਿਵੇਂ ਹੋ ਸਕਦਾ ਹੈ ਕਿ ਕਿਸੇ ਐਸੇ ਵਿਅਕਤੀ ਨੂੰ ਕਿ ਜਿਸ ਦਾ ਸਿੰਘਾਸਨ ਅਪਣੀ ਗੱਦੀ ਨਾਲੋਂ ਪਹਿਲਾਂ ਹੀ ਉਚਾ ਹੋਵੇ ਅਤੇ ਜਿਸ ਨੂੰ ਨਾ ਕੇਵਲ ਆਪ ਹੀ ਨਹੀਂ ਬਲਕਿ ਅਪਣੇ ਪਿਤਾ ਪਿਤਾਮਹ ਭੀ ਮਥਾ ਟੇਕਦੇ ਰਹੇ ਹੋਣ ਉਸ ਨੂੰ ਉਚੇ ਸਿੰਘਾਸਨ ਤੋਂ ਉਠਾ ਕੇ ਅਪਣੀ ਗੱਦੀ ਭਾਵ ਗੁਰਗੱਦੀ ਤੇ ਬਿਠਾ ਦਿਤਾ ਜਾਵੇ ? ਇਹ ਗਲ ਗੁਰੂਵਾਕ ਜਾਂ ਇਤਿਹਾਸਕ ਪਰਮਾਣਾਂ ਦੇ ਅਭਾਵ ਤੋਂ ਬਿਨਾ ਸਾਧਾਰਨ ਅਕਲ ਤੇ ਦਲੀਲ ਦੀ ਕਸਵਟੀ ਤੇ ਭੀ ਪੂਰੀ ਨਹੀਂ ਉਤਰਦੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗੱਦੀ ਸ੍ਰੀ ਗ੍ਰੰਥ ਸਾਹਿਬ ਨੂੰ ਦਿਤੀ ਸੀ।

ਇਹ ਠੀਕ ਹੈ ਕਿ ਰਾਜਾ ਆਪਣੇ ਰਾਜ ਨੂੰ ਚਲਾਣ ਵਾਸਤੇ ਵਿਧਾਨ ਬਣਾਂਦਾ ਹੈ ਪਰ ਜਦੋਂ ਵਿਧਾਨ ਲਾਗੂ ਹੋ ਜਾਂਦਾ ਹੈ ਤਾਂ ਆਪ ਭੀ ਰਾਜਾ ਉਸੇ ਵਿਧਾਨ ਦੇ ਤਹਿਤ ਹੋ ਜਾਂਦਾ ਹੈ। ਉਸ ਨੂੰ ਭੀ ਇਸ ਦਾ ਪੂਰਾ ਸਤਿਕਾਰ ਕਰਨਾ ਪੈਂਦਾ ਹੈ।

ਇਸੇ ਤਰ੍ਹਾਂ ਸ੍ਰੀ ਗੁਰੂ ਸਾਹਿਬਾਨ ਨੇ ਸਿਖ ਧਰਮ ਦੇ ਵਿਧਾਨ ਸਰੂਪ 'ਸ੍ਰੀ ਗ੍ਰੰਥ ਸਾਹਿਬ' ਦੀ ਰਚਨਾ ਕੀਤੀ ਅਤੇ ਜਿਸ ਦਿਨ ਤੋਂ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਨੇ ਇਸ ਦਾ ਪਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ ਉਸੇ ਦਿਨ ਤੋਂ ਸਾਰੇ ਗੁਰੂ ਹੀ ਇਸ ਦਾ ਪੂਰਾ ਸਤਿਕਾਰ ਕਰਦੇ ਆ ਰਹੇ ਹਨ। ਅਜ ਭੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਨੂੰ ਪੂਰੇ ਸਤਿਕਾਰ ਨਾਲ ਮੱਥਾ ਟੇਕਦੇ ਹਨ।

## ਵਿਆਕਰਣ ਦੀ ਦ੍ਰਿਸ਼ਟੀ ਤੋਂ

ਹੁਣ ਮੈਂ ਵਿਆਕਰਣ ਦੀ ਦ੍ਰਿਸ਼ਟੀ ਤੋਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ 'ਕਾ' 'ਕੋ' 'ਕੀ ਐਸੇ ਸਬੰਧਕ (Preposition) ਹਨ ਕਿ ਇਹ ਜਿਹੜੇ ਦੋ ਪਦਾਂ ਵਿਚਕਾਰ ਆ ਜਾਂਦੇ ਹਨ ਉਹ ਦੋਵੇਂ (ਪਰਾਯਾਯਵਾਚੀ ਜਾਂ) ਇਕੋ ਹੀ ਕਦੀ ਨਹੀਂ ਹੋ ਸਕਦੇ ਉਹ ਦੋਵੇਂ ਹੀ ਅਲਗ ਅਲਗ ਹੁੰਦੇ ਹਨ ਜਿਵੇਂ **ਰਾਮ 'ਕਾ' ਮਕਾਨ** ਇਸ ਵਿਚ ਮਕਾਨ ਰਾਮ ਨਹੀਂ ਹੋ ਸਕਦਾ ਇਹ ਦੋ ਅਲਗ ਅਲਗ ਹੀ ਹਨ। **ਸ਼ਾਮ ਕੇ ਹਾਥ** ਵਿਚ, ਹਾਥ ਅਤੇ ਸ਼ਾਮ ਦੋ ਹੀ ਰਹਿਣਗੇ, ਕੇਵਲ ਹਾਥ ਕਹਿਣ ਨਾਲ ਉਹ ਸ਼ਾਮ ਨਹੀਂ ਹੋ ਸਕਦੇ ਜਾਂ **ਡਾਕਟਰ ਕੀ ਦਵਾਈ** ਵਿਚ ਅਸੀਂ ਦਵਾਈ ਨੂੰ ਡਾਕਟਰ ਨਹੀਂ ਆਖ ਸਕਦੇ ਨਾ ਸਮਝ ਹੀ ਸਕਦੇ ਹਾਂ। ਇਸੇ ਤਰ੍ਹਾਂ ਗੁਰੂਬਾਣੀ ਵਿਚ ਜੋ ਇਹ ਪਦ ਆਏ ਹਨ ਉਹ ਗੁਰੂ ਅਤੇ ਬਾਣੀ ਨੂੰ ਅਲਗ ਅਲਗ ਕਰ ਰਹੇ ਹਨ ਅਤੇ ਬਾਣੀ ਕਦੀ ਭੀ ਗੁਰੂ ਨਹੀਂ ਹੋ ਸਕਦੀ ਜਿਸ ਤਰ੍ਹਾਂ ਕਿ :—

"ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥
ਐਥੈ ਓਥੈ ਏਹੁ ਆਧਾਰੁ ॥" (ਪ੍ਰਭਾਤੀ ਮ: ੩)

"ਸਤਿਗੁਰ ਕੀ ਬਾਣੀ ਸਦਾ ਸੁਖ ਹੋਏ।
ਜੋਤੀ ਜੋਤਿ ਮਿਲਾਏ ਸੋਏ।" (ਸੂਹੀ ਮ: ੫)

"ਵਾਹੁ ਵਾਹੁ ਪੂਰੇ ਗੁਰ ਕੀ ਬਾਣੀ।
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ। (ਮ: ੩)

"ਪੂਰੇ ਗੁਰ ਕੀ ਪੂਰੀ ਬਾਣੀ।
ਸੁਖ ਮਨ ਅੰਤਰਿ ਸਹਿਜ ਸਮਾਣੀ ॥" (ਧਨਾਸਰੀ ਮ: ੩)

ਇਹਨਾਂ ਸਾਰੇ ਹੀ ਗੁਰੂਵਾਕਾਂ ਵਿਚ 'ਗੁਰੂ ਕੀ ਬਾਣੀ' ਆਇਆ ਹੈ—ਬਾਣੀ ਗੁਰੂ ਦੀਆਂ ਅਨੇਕ ਦਾਤਾਂ ਵਿਚੋਂ ਇਕ ਹੈ। ਇਹ 'ਪੂਰਾ ਗੁਰੂ' ਨਹੀਂ ਹੈ, ਕਿਉਂਕਿ ਪੂਰੇ ਗੁਰੂ ਵਿਚ ਤਾਂ ਅਨੇਕ ਹੋਰ ਗੁਣ ਹਨ ਜੋ ਬਾਣੀ ਵਿਚ ਨਹੀਂ। ਜਿਵੇਂ 'ਗੁਰੂ ਕੇ ਦਰਸ਼ਨ', 'ਗੁਰੂ ਕੇ ਚਰਨ', 'ਗੁਰੂ ਕੀ ਮਤ', 'ਗੁਰੂ ਕੀ ਦੇਹ' ਇਤਿਆਦਿਕ ਅਨੇਕ ਗੁਣਾਂ ਦਾ ਸਮੂਹ ਹੀ 'ਗੁਰੂ' ਹੈ ਅਤੇ ਬਾਣੀ ਕੇਵਲ ਗੁਰੂ ਦੇ ਅਨੇਕ ਗੁਣਾਂ ਵਿਚੋਂ ਇਕ 'ਗੁਣ' ਹੈ ਇਸ ਵਾਸਤੇ ਗੁਰੂ ਨਹੀਂ ਹੋ ਸਕਦੀ। ਸਤਿਗੁਰ ਦਾ 'ਮੂੰਹ' ਭੀ ਹੁੰਦਾ ਹੈ ਜਿਸ ਵਿਚੋਂ ਬਾਣੀ ਨਿਕਲਦੀ ਹੈ :—

"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ।" (ਗਉੜੀ ਕੀ ਵਾਰ ਮ: ੪)

ਇਸ ਤਰ੍ਹਾਂ ਸਤਿਗੁਰ ਦੇ ਮੂੰਹ ਤੋਂ ਨਿਕਲਣ ਵਾਲੀ ਚੀਜ਼ ਨੂੰ ਹੀ ਸਤਿਗੁਰ ਕਿਵੇਂ ਮੰਨਿਆ ਜਾ ਸਕਦਾ ਹੈ ? ਅਤੇ ਸਤਿਗੁਰ ਦੇ ਮੂੰਹ ਤੋਂ ਨਿਕਲਣ ਵਾਲੀ ਬਾਣੀ 'ਪੂਰਾ ਸਤਿਗੁਰੂ' ਕਿਵੇਂ ਹੋ ਸਕਦੀ ਹੈ ?

ਫਿਰ ਸਤਿਗੁਰੂ ਦੀ ਮਾਤਾ, ਪਿਤਾ, ਵੰਸ਼, ਕੁਲ ਆਦਿ ਸਭ ਕੁਝ ਹੁੰਦਾ ਹੈ ਜਿਸ ਦਾ ਜ਼ਿਕਰ ਗੁਰਬਾਣੀ ਵਿਚ ਅਨੇਕ ਥਾਂ ਆਇਆ ਹੈ ਪਰ "ਬਾਣੀ" ਬਾਰੇ ਇਹ ਕੁਝ ਭੀ ਹੋਣਾ ਸੰਭਵ ਨਹੀਂ।

## ਨਦੇੜ ਦੇ ਨਰ ਨਾਟਕ ਤੇ ਵਿਚਾਰ

ਨਾਮਧਾਰੀ ਸੰਸਾਰ ਵਿਚ ਡਾਕਟਰ ਗੰਡਾ ਸਿੰਘ ਜੀ ਦਾ ਨਾਮ ਕਿਸੇ ਪਰੀਚੇ ਦਾ ਮੁਥਾਜ ਨਹੀਂ ਕਿਉਂਕਿ ਡਾਕਟਰ ਸਾਹਿਬ ਸੁਭਾ ਤੋਂ ਹੀ ਕੂਕਾ ਵਿਰੋਧੀ ਜਾਂ **anti Kuka** ਹਨ ਅਤੇ ਉਹਨਾਂ ਦੀ ਵਿਸ਼-ਲੇਖਨੀ ਹੁਣ ਤਕ ਕਿੰਨੇ ਹੀ ਅਜਿਹੇ ਲੇਖ ਲਿਖ ਚੁਕੀ ਹੈ ਕਿ ਜਿਨ੍ਹਾਂ ਦਵਾਰਾ ਉਹਨਾਂ ਨੇ ਨਾ ਕੇਵਲ ਨਾਮਧਾਰੀ ਇਤਿਹਾਸ ਨੂੰ ਹੀ ਵਿਗਾੜਨ ਦਾ ਜਤਨ ਕੀਤਾ ਹੈ ਸਗੋਂ ਸੂਰਜ ਨੂੰ ਥਾਲੀ ਪਿਛੇ ਛੁਪਾਣ ਦਾ ਜਤਨ ਕਰਦਿਆਂ ਹੋਇਆਂ ਇਹ ਭੀ ਸਿਧ ਕਰਨ ਦਾ ਅਸਫਲ ਜਤਨ ਕੀਤਾ ਹੈ ਕਿ ਕੂਕੇ ਦੇਸ਼ ਭਗਤ

ਹੀ ਨਹੀਂ ਸਨ। ਇਤਿਹਾਸ ਦੀ ਖੋਜ ਕਰਦਿਆਂ ਹੋਇਆਂ ਉਹਨਾਂ ਕੂਕਿਆਂ ਬਾਰੇ ਜ਼ਰੂਰ ਪੜ੍ਹਿਆ ਹੋਵੇਗਾ ਕਿ :—

**੧. ਕੂਕਾ ਝੂਠ ਨਹੀਂ ਬੋਲਦਾ।**
**੨. ਕੂਕਾ ਸ਼ਰਾਬ ਨਹੀਂ ਪੀਂਦਾ।**
**੩. ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ।**
**੪. ਕੂਕਾ ਗੁਰੂ ਗੋਬਿੰਦ ਸਿੰਘ ਦਾ ਕੱਟੜ ਸਿਖ ਹੈ।**

ਪਰ ਅਜ ਤਕ ਡਾਕਟਰ ਸਾਹਿਬ ਨੇ ਕੂਕਿਆਂ ਬਾਰੇ ਆਪਣੀ ਕਲਮ ਨਾਲ ਉਪਰੋਕਤ ਤੱਥਾਂ ਉਤੇ ਕਦੇ ਕੋਈ ਰੋਸ਼ਨੀ ਨਹੀਂ ਪਾਈ ਅਤੇ ਅਜ ਤਕ ਉਹਨਾਂ ਦੇ ਲਿਖਣ ਦਾ ਲਹਿਜਾ (Tone—ਜਾਂ ਢੰਗ) ਉਹੋ ਹੀ ਹੈ ਜੋ ਉਹਨਾਂ ਦੇ ਸਵਰਗੀਯ ਅੰਗਰੇਜ਼ ਮਾਲਕਾਂ ਨੂੰ ਖੁਸ਼ ਕਰਨ ਵਾਸਤੇ ਅਰੰਭ ਤੋਂ ਹੀ ਸਿੰਘ ਸਭਾ ਦੇ ਲਿਖਾਰੀਆਂ ਦਾ ਰਿਹਾ ਹੈ।

ਡਾਕਟਰ ਸਾਹਿਬ ਨੇ ਉਪਰੋਕਤ ਲੇਖ ਲਿਖਣ ਵਿਚ ਬੜੀ ਮਿਹਨਤ ਕੀਤੀ ਜਾਪਦੀ ਹੈ ਪਰ ਜਿਸ ਮਕਸਦ ਨੂੰ ਪ੍ਰਾਪਤ ਕਰਨ ਵਾਸਤੇ ਉਹਨਾਂ ਇਹ ਲੰਮਾ ਚੌੜਾ ਲੇਖ ਲਿਖਿਆ ਹੈ, ਉਹ ਮਕਸਦ ਉਹਨਾਂ ਦਾ ਪੂਰਾ ਨਹੀਂ ਹੋ ਸਕਿਆ। ਇਸ ਲੇਖ ਲਿਖਣ ਤੋਂ ਡਾਕਟਰ ਸਾਹਿਬ ਦਾ ਵਡਾ ਮਕਸਦ ਕੇਵਲ ਇਹ ਸੀ ਕਿ ਉਹ ਸਿਧ ਕਰ ਸਕਣ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪੈਸੇ ਤੇ ਨਾਰਿਏਲ ਮਥਾ ਟੇਕ ਕੇ ਗੁਰ ਗੱਦੀ ਸ੍ਰੀ ਗ੍ਰੰਥ ਸਾਹਿਬ ਨੂੰ ਦੇ ਦਿਤੀ ਸੀ ਅਤੇ ਇਸੇ ਦੌਰਾਨ ਉਹਨਾਂ ਜਿਹੜਾ ਸਿਧ ਕਰਨ ਦਾ ਜਤਨ ਕੀਤਾ ਹੈ ਕਿ 'ਪੰਜ ਪਿਆਰਿਆਂ' ਨੂੰ ਭੀ ਗੁਰੂ ਥਾਪਿਆ ਗਿਆ ਸੀ, ਉਹ ਤੇ ਕੇਵਲ ਇਸ ਵਾਸਤੇ ਹੈ ਕਿ ਡਾਕਟਰ ਸਾਹਿਬ ਦੀ ਅੰਤਰ ਆਤਮਾ ਵਿਚ 'ਸ੍ਰੀ ਗ੍ਰੰਥ ਸਾਹਿਬ' ਦੇ ਪੂਰਾ ਗੁਰੂ ਹੋਣ ਵਿਚ ਸੰਦੇਹ ਦੀ ਪਰਛਾਈਂ ਪੈਂਦੀ ਜਾਪਦੀ ਹੈ, ਜਿਸ ਕਰ ਕੇ ਉਹ 'ਸ੍ਰੀ ਗ੍ਰੰਥ ਸਾਹਿਬ' ਦੇ ਅਧੀਨ ਜਾਂ ਤਾਬਿਆ ਗੁਰੂ 'ਪੰਜ ਪਿਆਰਿਆਂ' ਨੂੰ ਜੋੜ ਕੇ ਉਸ ਕਮੀ ਨੂੰ ਪੂਰਿਆਂ ਕਰ ਸਕਣ। ਅਤੇ ਪੰਜ ਪਿਆਰੇ ਭੀ ਚੂੰਕਿ ਅਪਣਾ ਅਲਗ ਅਲਗ ਵਜੂਦ ਰਖਦੇ ਹਨ ਇਸ ਵਾਸਤੇ ਉਹਨਾਂ ਇਸ ਕਮਜ਼ੋਰੀ ਨੂੰ ਦੂਰ ਕਰਨ ਵਾਸਤੇ 'ਪੰਥ' ਨੂੰ ਗੁਰਿਆਈ ਦਿਤੀ ਗਈ ਸਿਧ ਕਰਨ ਦਾ ਜਤਨ ਕੀਤਾ ਹੈ।

"ਸ੍ਰੀ ਗ੍ਰੰਥ ਸਾਹਿਬ" ਨੂੰ ਗੁਰੂ ਸਿਧ ਕਰਨ ਵਿਚ ਸਭ ਤੋਂ ਵਡੀ ਰੁਕਾਵਟ ਸਿਖ ਇਤਿਹਾਸ ਦੀ ਉਹ ਘਟਨਾ ਹੈ ਕਿ ਜਿਸ ਦਵਾਰਾ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਖੇ ਚਿਤਾ ਵਾਲਾ ਕੌਤਕ ਰਚ ਕੇ ਅਲੋਪ ਹੋ ਗਏ ਸਨ ਇਸ ਵਾਸਤੇ ਡਾਕਟਰ ਸਾਹਿਬ ਨੇ ਸਿਖ ਇਤਿਹਾਸ ਵਿਚ ਸਪਸ਼ਟ ਲਿਖੀਆਂ ਘਟਨਾਵਾਂ ਦੀ ਪਰਵਾਹ ਨਾ ਕਰਦਿਆਂ ਹੋਇਆ ਇਹ ਸਿਧ ਕਰਨ ਦਾ ਜਤਨ ਕੀਤਾ ਹੈ ਕਿ ਗੁਰੂ ਜੀ ਨਾਂਦੇੜ ਵਿਖੇ ਜੋਤੀ ਜੋਤ ਸਮਾ ਗਏ ਸਨ। ਸਿਖ ਇਤਿਹਸਕਾਰਾਂ ਨੂੰ ਤਾਂ ਉਹ ਇਸ ਵਾਸਤੇ ਮੰਨਣ ਤੋਂ ਇਨਕਾਰੀ ਹਨ ਕਿ ਉਹ ਸਭ ਕਵੀ ਸਨ ਤੇ ਆਪਣੀ ਮਨੋ-ਕਲਪਤ ਦੁਨੀਆਂ ਰਚ ਕੇ ਘਾੜਤਾਂ ਘੜੀ ਟੁਰੇ ਜਾਂਦੇ ਹਨ ਅਤੇ ਸ੍ਰੀ ਦਸਮੇਸ਼ ਨੂੰ ਸੰਸਾਰੀ ਮਨੁਖ ਨਾ ਮੰਨ ਕੇ ਦੇਵਤਾ ਜਾਂ ਪਰਮੇਸ਼ਵਰ ਬਣਾਨ ਦਾ ਜਤਨ ਕਰਦੇ ਹਨ, ਪਰ ਡਾਕਟਰ ਸਾਹਿਬ ਨੇ ਉਸ ਅੰਗਰੇਜ਼ ਬਾਰੇ ਪਤਾ ਨਹੀਂ ਆਪਣੀ ਕੀ ਧਾਰਨਾ ਬਣਾਈ ਹੈ ਕਿ ਜੋ ੧੮੩੬ A. D. ਵਿਚ ਪੰਜਾਬ ਆਇਆ ਸੀ, ਮਹਾਰਾਜਾ ਰਣਜੀਤ ਸਿੰਘ ਦਾ ਮਹਿਮਾਨ ਬਣ ਕੇ ਰਿਹਾ ਸੀ, 'ਕਸ਼ਮੀਰ ਵਿਚ ਸਫ਼ਰ' ਵਿਚ ਬੈਰਨ ਚਾਰਲਿਸ ਹਿਊਗਲ ਨੇ ਸਾਫ਼ ਸਾਫ਼ ਲਿਖਿਆ ਹੈ ਕਿ :—

**"ਸਿਖਾਂ ਨੂੰ ਗੁਰੂ ਜੀ ਦੇ ਜੋਤੀ ਜੋਤ ਸਮਾਣ ਦੀ ਪੱਕੀ ਖਬਰ ਕਦੀ ਭੀ ਨਹੀਂ ਮਿਲੀ"।**

## ਕੁਝ ਜਰੂਰੀ ਪ੍ਰਸ਼ਨ

ਕੀ ਇਸ ਤੋਂ ਸਪਸ਼ਟ ਨਹੀਂ ਹੋ ਜਾਂਦਾ ਕਿ ਸ੍ਰੀ ਦਸਮੇਸ਼ ਨਾਂਦੇੜ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ ? ਪਰ ਡਾਕਟਰ ਸਾਹਿਬ ਨੇ ਤੇ ਅਪਣਾ ਫ਼ਰਜ਼ ਨਿਭਾਣਾ ਹੈ ਜੋ ਉਹਨਾਂ ਅਪਣਾ ਇਹ ਫ਼ਰਜ਼ ਸਮਝ ਲਿਆ ਹੋਇਆ ਹੈ ਕਿ ਇਤਿਹਾਸ ਨੂੰ ਉਸ ਤਰਾਂ ਨਹੀਂ ਰਹਿਣ ਦੇਣਾ ਜਿਸ ਤਰਾਂ ਉਹ ਸੀ ਬਲਕਿ ਉਸ ਤਰਾਂ ਕਰ ਦੇਣਾ ਹੈ ਕਿ ਜਿਸ ਤਰਾਂ ਹੋਣਾ ਚਾਹੀਦਾ ਸੀ। ਇਸ ਵਾਸਤੇ ਨਾਂਦੇੜ ਵਿਚ ਜੋਤੀ ਜੋਤ ਨਾ ਸਮਾਣ ਪਰ ਭੀ ਡਾਕਟਰ ਸਾਹਿਬ ਨੇ ਪੂਰਾ ਜ਼ੋਰ ਲਾਇਆ ਹੈ ਕਿ ਸ੍ਰੀ ਦਸਮੇਸ਼ ਜੋਤੀ ਜੋਤ ਸਮਾ ਗਏ ਸਨ। ਉਹਨਾਂ ਦਾ ਸਸਕਾਰ ਕਰ ਦਿਤਾ ਗਿਆ ਸੀ। ਪਰ ਡਾਕਟਰ ਸਾਹਿਬ ਨੇ ਹੇਠ ਲਿਖੀਆਂ ਗੱਲਾਂ ਤੇ ਕੋਈ ਚਾਨਣਾ ਨਹੀਂ ਪਾਇਆ :—

੧. ਗੁਰੂ ਜੀ ਦੇ ਮ੍ਰਿਤਕ ਸ਼ਰੀਰ ਦਾ ਅਸ਼ਨਾਨ ਕਿਸ ਨੇ ਕਰਾਇਆ ਸੀ ?

੨. ਗੁਰੂ ਜੀ ਦੀ ਅਰਥੀ ਨੂੰ ਕਿਸ ਕਿਸ ਸਿਖ ਨੇ ਚੁਕਿਆ ਸੀ ?

੩. ਗੁਰੂ ਜੀ ਦੀ ਚਿਤਾ ਨੂੰ ਦਾਹ ਕਿਸ ਨੇ ਲਗਾਈ ਸੀ ?

੪. ਅੱਧੀ ਰਾਤ ਤੋਂ ਚਾਰ ਘੜੀ ਪਿਛੋਂ ਜੇ ਸਰੀਰ ਤਿਆਗਿਆ ਸੀ ਤਾਂ ਉਸਦਾ ਸੂਰਜ ਨਿਕਲਣ ਤੋਂ ਪਹਿਲਾਂ ਹੀ ਸਸਕਾਰ ਕਰ ਦੇਣ ਦੀ ਕੀ ਲੋੜ ਪੈ ਗਈ ਸੀ ?

੫. ਗੁਰੂ ਜੀ ਨੇ ਉਸ ਥਾਂ ਤੇ ਸਮਾਧ ਜਾਂ ਯਾਦਗਾਰ ਬਣਾਨ ਦੀ ਮਨਾਹੀ ਕਿਉਂ ਕਰ ਦਿਤੀ ਸੀ ?

੬. ਚਿਤਾ ਦੀ ਰਾਖ ਫੋਲਣ ਪਰ ਵਿਚੋਂ ਕੋਈ ਅਸਥੀ ਜਾਂ ਸ਼ਸ਼ਤਰ ਆਦਿ ਕਿਉਂ ਨਾ ਨਿਕਲੇ ?

੭. ਗੁਰੂ ਜੀ ਦੇ ਕੁਮੈਤ ਘੋੜੇ ਨੂੰ ਅਸਤਬਲ ਵਿਚੋਂ ਕੌਣ ਲੈ ਗਿਆ ਸੀ ?

੮. ਸਿਖਾਂ ਉਸ ਘੋੜੇ ਦੇ ਚੋਰੀ ਹੋ ਜਾਣ ਬਾਰੇ ਭਾਲ ਕਿਉਂ ਨ ਕੀਤੀ ?

੯. ਮਾਤਾ ਸੁੰਦਰੀ ਜੀ ਤੇ ਪੁਤ੍ਰੇਲੇ ਅਜੀਤ ਸਿੰਘ ਜੀ ਨੇ ਕੋਈ ਵਾਵੇਲਾ ਕਿਉਂ ਨਾ ਕੀਤਾ ?

"ਯਾਦ ਰਹੇ; ਕਿ ਸਾਹਿਬਾਂ ਨੇ ਤਾਪਤੀ ਕਿਨਾਰੇ ਆਪਣਾ ਡੇਰਾ ਛਾਂਟ ਕੇ ਮਾਤਾ ਸੁੰਦਰ ਸਰੂਪ ਨੂੰ ਪੁਤ੍ਰੇਲੇ ਅਜੀਤ ਸਿੰਘ ਸਮੇਤ ਦਿਲੀ ਟੋਰ ਦਿਤਾ ਸੀ। ਮਗਰੋਂ ਸਤਿਗੁਰ ਸਵਾਮੀ ਉਤੇ ਮਾਰੂ ਹਮਲਾ ਹੋਇਆ ਸੁਣਿਆ ਤਾਂ ਮਾਤਾ ਜੀ ਪੁਤ੍ਰੇਲੇ ਸਣੇ ਮੁੜ ਸੇਵਾ ਵਿਚ ਹਾਜ਼ਰ ਹੋ ਗਏ ਸਨ।" (ਪੰਨਾ ੧੦੯ 'ਸਿਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਪ੍ਰਕਾਸ਼ਕ ਸ਼੍ਰੋਮਣੀ ਗੁ: ਪ੍ਰ: ਕਮੇਟੀ)

ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਡਾਕਟਰ ਗੰਡਾ ਸਿੰਘ ਜੀ ਕੋਲ ਉਪਰੋਕਤ ਪ੍ਰਸ਼ਨਾਂ ਦਾ ਕੋਈ ਜਵਾਬ ਨਹੀਂ ਹੈ ਕਿਉਂਕਿ ਵਾਸਤਵ ਵਿਚ ਸ੍ਰੀ ਦਸਮੇਸ਼ ਨੇ ਨਾਂਦੇੜ ਵਿਖੇ ਸਰੀਰ ਤਿਆਗਿਆ ਹੀ ਨਹੀਂ, ਉਹ ਤਾਂ ਕੇਵਲ ਸ਼ਰੀਰ ਤਿਆੱਗਣ ਦਾ ਨਾਟਕ ਮਾਤਰ ਸੀ। ਜਿਹੜੇ ਲੋਕ ਇਹ ਕਹਿੰਦੇ ਹਨ ਕਿ ਉਥੇ 'ਗੁਰੂ ਜੀ ਜੋਤੀ ਜੋਤ ਸਮਾ ਗਏ ਸਨ ਉਹ ਸਿਧ ਕਰਦੇ ਹਨ ਕਿ ਗੁਰੂ ਜੀ ਨੇ ਆਤਮ ਹੱਤਿਆ ਜਾਂ ਆਤਮ ਦਾਹ ਕੀਤਾ ਸੀ ਜੋ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਦਿਮਾਗ ਵਿਚ ਕੁਝ ਫਰਕ ਪੈ ਜਾਏ, ਨਹੀਂ ਤਾਂ ਸਹੀ ਦਿਲ ਦਿਮਾਗ ਵਾਲਾ ਇਨਸਾਨ ਕਦੀ ਭੀ ਆਤਮ

ਹੱਤਿਆ ਨਹੀਂ ਕਰਦਾ ਉਹ ਭਾਵੇਂ ਕਿਤਨੇ ਹੀ ਜ਼ਿਆਦਾ ਦੁਖਾਂ ਵਿਚ ਘਿਰਿਆ ਹੋਇਆ ਕਿਉਂ ਨ ਹੋਵੇ। ਜਦ ਜਿਗਾ ਕਲਗੀ ਲਗਾ ਕੇ, ਨਵੇਂ ਸੁੰਦਰ ਬਸਤਰ ਪਹਿਨ ਕੇ ਅਤੇ ਸਾਰੇ ਸ਼ਸਤਰ ਤਨ ਤੇ ਸਜਾ ਕੇ ਗੁਰੂ ਜੀ ਆਪਣੇ ਚਰਨਾਂ ਤੇ ਚਲ ਕੇ ਚਿਖਾ ਉਪਰ ਜਾ ਬਰਾਜੇ ਤਾਂ ਇਹ ਆਤਮ ਹੱਤਿਆ ਨਹੀਂ ਤਾਂ ਹੋਰ ਕੀ ਹੈ ? ਡਾਕਟਰ ਗੰਡਾ ਸਿੰਘ ਜੀ ਅਤੇ ਉਹਨਾਂ ਦੇ ਸਹਿਯੋਗੀਆਂ ਦੇ ਇਹੋ ਜੇਹੇ ਬੇਥਵੇ ਪਰਚਾਰ ਦਾ ਹੀ ਨਤੀਜਾ ਜਾਪਦਾ ਹੈ ਕਿ ਕਈ ਇਤਿਹਾਸਕਾਰਾਂ ਨੇ ਏਹੋ ਜੇਹੇ ਕੋੜੇ ਸ਼ਬਦ ਲਿਖ ਮਾਰੇ ਹਨ ਕਿ ਅੰਤਲੇ ਦਿਨਾਂ ਵਿਚ ਗੁਰੂ ਜੀ ਦਾ ਦਿਮਾਗ ਠਿਕਾਣੇ ਨਹੀਂ ਰਿਹਾ ਸੀ। "ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ' ਦੇ ਪੰਨਾ ੩੯੫ ਉਤੇ ਸ: ਕਰਤਾਰ ਸਿੰਘ ਜੀ ਲਿਖਦੇ ਹਨ :—

"..... ਮੈਲਕਮ ਵਰਗੇ ਮੰਨਦੇ ਹਨ ਕਿ 'ਬੁਹਤੇ ਬਿਆਨ ਸਹਿਮਤ ਹਨ ਕਿ ਨੱਸ ਜਾਣ ਪਿਛੋਂ ਮੁਸੀਬਤਾਂ ਤੇ ਪੁਤਰਾਂ ਦੀ ਮੌਤਾਂ ਦੇ ਅਸਰਾਂ ਕਰ ਕੇ (ਗੁਰੂ) ਗੋਬਿੰਦ (ਸਿੰਘ ਜੀ) ਦਾ ਦਿਮਾਗ ਟਿਕਾਣੇ ਨਾ ਰਿਹਾ ਅਤੇ ਉਹ ਕਿੰਨਾ ਚਿਰ ਬੜੀ ਭੈੜੀ ਹਾਲਤ ਵਿਚ ਇਧਰ ਉਧਰ ਅਵਾਰਾ ਪਏ ਫਿਰਦੇ ਰਹੇ।'

ਇਸੇ ਤਰਾਂ ਹੋਰ ਭੀ ਕਈ ਇਤਿਹਾਸਕਾਰਾਂ ਨੇ ਕੁਝ ਅਜੇਹੇ ਸ਼ਬਦ ਲਿਖੇ ਹਨ ਕਿ ਜਿਹਨਾਂ ਨਾਲ ਕੋਈ ਭੀ ਸਿਖ ਸਹਿਮਤ ਨਹੀਂ ਹੋ ਸਕਦਾ, ਜੇ ਮਹਾਤਮਾਂ ਗਾਂਧੀ ਜਾਂ ਰਾਬਿੰਦਰ ਨਾਥ ਟੈਗੋਰ ਨੇ ਭੀ ਗੁਰੂ ਜੀ ਬਾਬਤ ਕੁਝ ਗਲਤ ਧਾਰਨਾ ਬਨਾਈ ਹੈ ਤਾਂ ਉਸ ਵਿਚ ਭੀ ਮੈਂ ਇਹਨਾਂ ਇਤਿਹਾਸਕਾਰਾਂ ਨੂੰ ਹੀ ਦੋਸ਼ੀ ਮੰਨਦਾ ਹਾਂ ਕਿ ਜੋ ਇਤਿਹਾਸ ਨੂੰ ਅਪਨੀ ਮਨ ਮਰਜ਼ੀ ਨਾਲ ਤੋੜ ਮੋੜ ਕੇ ਪੇਸ਼ ਕਰਦੇ ਹਨ ਜਿਸ ਤੋਂ ਗਲਤ ਨਤੀਜੇ ਨਿਕਲ ਆਉਂਦੇ ਹਨ।

ਸਚਾਈ ਤਾਂ ਇਹ ਹੈ ਕਿ ਉਸ ਵੇਲੇ ਹਾਲਾਤ ਹੀ ਬਦਲ ਚੁਕੇ ਹੋਏ ਸਨ। ਅਨੰਦਪੁਰ ਦਾ ਗੜ੍ਹ ਹਥੋਂ ਨਿਕਲ ਚੁਕਿਆ ਸੀ, ਗੁਰਦੇਵ ਪਿਤਾ ਅਤੇ ਮਾਤਾ ਗੁਜਰੀ ਜੀ ਧਰਮ ਤੋਂ ਕੁਰਬਾਨ ਹੋ ਚੁਕੇ ਸਨ, ਚਾਰੇ ਸਾਹਿਬਜ਼ਾਦੇ ਭੀ ਧਰਮ ਤੋਂ ਵਾਰੇ ਜਾ ਚੁਕੇ ਸਨ ਤੇ ਸੰਤਾਨ ਨਾਲੋਂ ਭੀ ਪਿਆਰੇ ਸਿਖਾਂ ਦੀਆਂ ਕੁਰਬਾਨੀਆਂ ਦਾ ਭੀ ਕੋਈ ਪਾਰਾਵਾਰ ਨਹੀਂ ਰਹਿ ਗਿਆ ਸੀ, ਅਜਿਹੀ ਹਾਲਤ ਵਿਚ ਨਵੇਂ ਸਿਰੇ ਫ਼ੌਜ ਦਾ ਗਠਨ ਕਰਕੇ ਹਕੂਮਤ ਨਾਲ ਟਕਰ ਲੈਣੀ ਆਸਾਨ ਨਹੀਂ ਸੀ ਪਰ ਸਤਿਗੁਰੂ ਗੋਬਿੰਦ ਸਿੰਘ ਜੀ ਵਰਗੀ ਸ਼ਖ਼ਸੀਅਤ ਹਾਰ ਮੰਨ ਕੇ ਬਹਿ ਜਾਣ ਵਾਲੀ

ਨਹੀਂ ਸੀ । ਪਹਿਲਾਂ ਤਾਂ ਉਹਨਾਂ ਜਤਨ ਕੀਤਾ ਕਿ ਬਹਾਦਰਸ਼ਾਹ ਨਾਲ ਗਲਬਾਤ ਰਾਹੀਂ ਕੋਈ ਨਤੀਜਾ ਨਿਕਲ ਸਕੇ ਪਰ ਇਹਨਾਂ ਤਿਲਾਂ ਵਿਚੋਂ ਤੇਲ ਨਿਕਲਦਾ ਨਜ਼ਰ ਨਾ ਆਇਆ ਸਗੋਂ ਉਲਟਾ ਬਹਾਦਰਸ਼ਾਹ ਨੇ ਸਰਹੰਦ ਦੇ ਸੂਬੇ ਵਜ਼ੀਰ ਖਾਂ ਦਾ ਰੁਤਬਾ ਹੋਰ ਵਧਾ ਦਿਤਾ ਤਾਂ ਗੁਰੂ ਜੀ ਨੂੰ ਪੈਂਤਰਾ ਬਦਲਣਾ ਪਿਆ । ਇਸ ਵੇਲੇ ਸਿਖਾਂ ਵਲੋਂ ਕਿਸੇ ਪਰਕਾਰ ਦੀ ਕੋਈ ਭੀ ਹਲਚਲ ਹੁੰਦੀ ਤਾਂ ਉਸ ਦਾ ਦੋਸ਼ੀ ਕੇਵਲ ਸ੍ਰੀ ਦਸਮੇਸ਼ ਜੀ ਨੂੰ ਹੀ ਠਹਿਰਾਇਆ ਜਾਣਾ ਸੀ ਕਿਉਂਕਿ ਸਿਖਾਂ ਦੇ ਸਰਵਸਵ ਸ੍ਰੀ ਦਸਮੇਸ਼ ਹੀ ਸਨ । ਇਸ ਵਾਸਤੇ ਹੁਣ ਇਕੋ ਤੇ ਕੇਵਲ ਇਕੋ ਹੀ ਰਜਤਾ ਬਾਕੀ ਰਹਿ ਗਿਆ ਸੀ, ਉਹ ਇਹ ਕਿ ਗੁਰੂ ਜੀ ਆਪ ਪ੍ਰਤੱਖ ਨਿਸ਼ਾਨੇ ਤੋਂ ਹਟ ਜਾਣ ਤੇ ਕਿਸੇ ਦੂਸਰੇ ਮੋਰਚੇ ਤੋਂ ਹਕੂਮਤ ਉਤੇ ਵਾਰ ਕਰਨ ਅਤੇ 'ਦੁਸ਼ਟ ਸਭਨ ਕੋ ਮੂਲ ਉਪਾਰਨ' ਵਾਲੀ ਪ੍ਰਤੱਗਯਾ ਨੂੰ ਪੂਰਾ ਕਰਨ । ਉਸ ਵੇਲੇ ਦੇ ਹਾਲਾਤ ਬਾਰੇ 'ਸ੍ਰੀ ਗੁਰੂ ਗੋਬਿੰਦ ਸਿੰਘ ਸਮਰਪਣ ਗ੍ਰੰਥ' ਸੰਪਾਦਿਕ ਵੀਰਇੰਦਰ ਸਿੰਘ ਜੀ ਵਿਚ ਸ਼ਮਸ਼ੇਰ ਸਿੰਘ ਅਸ਼ੋਕ ਨੇ ਪੰਨਾ ਨੰ: ੧੧੯—੧੨੦ ਤੇ ਲਿਖਿਆ ਹੈ :—

''ਗੁਰੂ ਸਾਹਿਬ ਇਸ ਸਮੇਂ ਬਾਦਸ਼ਾਹ ਬਹਾਦਹ ਸ਼ਾਹ ਨਾਲ ਦਿਲੋਂ ਨਾਰਾਜ਼ ਸਨ ਕਿ ਉਹਨਾਂ ਨੇ ਔਰੰਗਜ਼ੇਬ ਦੇ ਮਰਨ ਪਿਛੋਂ ਜਾਜੋ (ਆਗਰਾ) ਦੇ ਮੈਦਾਨੇ-ਜੰਗ ਵਿਚ ਸ਼ਹਿਜ਼ਾਦਾ ਤਾਰਾ ਆਜ਼ਮ ਨੂੰ ਮਾਰ ਕੇ ਉਸ ਨੂੰ ਦਿਲੀ ਦਾ ਰਾਜ ਤਖਤ ਦਿਵਾਇਆ ਸੀ, ਪਰ ਬਾਦਸ਼ਾਹ ਨੇ ਇਸ ਸਹਾਇਤਾ ਵਜੋਂ ਗੁਰੂ ਜੀ ਦੇ ਵਿਰੋਧੀ ਨਵਾਬ ਵਜ਼ੀਰ ਖਾਨ ਸਰਹੰਦੀ ਆਦਿ, ਇਹ ਭਰੋਸਾ ਦੇ ਕੇ ਵੀ ਕਿ ਉਹ ਛੇਤੀ ਹੀ ਗੁਰੂ ਸਾਹਿਬ ਦੇ ਸਪੁਰਦ ਕੀਤੇ ਜਾਣਗੇ, ਅਜੇ ਤਕ ਟਾਲ ਮਟੋਲ ਵਿਚ ਹੀ ਵਕਤ ਲੰਘਾ ਛਡਿਆ ਸੀ ਜਿਸ ਕਰਕੇ ਗੁਰੂ ਸਾਹਿਬ ਨੇ ਮਜਬੂਰਨ ਬਾਬਾ ਬੰਦਾ ਬਹਾਦਰ ਨੂੰ ਪੰਜ ਸਿੰਘਾਂ ਸਮੇਤ ਦਖਣੋਂ ਤਿਆਰ ਕਰਕੇ ਪੰਜਾਬ ਵਲ ਭੇਜਿਆ ਸੀ । ਕੇਵਲ ਏਸੋ ਵਾਅਦਾ ਖ਼ਿਲਾਫੀ ਤੇ ਹੀ ਬਸ ਨਹੀਂ ਸੀ ਕੀਤੀ ਸਗੋਂ ਰਾਜ ਗਦੀ ਮਿਲਣ ਸਾਰ ਵਜ਼ੀਰ ਖਾਨ ਸੂਬਾ ਸਰਹੰਦ ਦਾ ਰੁਤਬਾ ਵਧਾਇਆ ਤੇ ਗੁਰੂ ਜੀ ਦੇ ਵਿਰੋਧੀ ਸਰਹਿੰਦੀ ਪਠਾਣ (ਜਮਸ਼ੇਦਖਾਨ) ਦੇ ਪੁਤਰ ਨੂੰ ਸ਼ਾਹੀ ਖਿਲਅਤ ਵੀ ਸਰਕਾਰੀ ਤੌਰ ਤੇ ਦਿਤੀ ਸੀ ਜਿਸ ਦੀ ਤਸਦੀਕ ਇਸ ਬਾਦਸ਼ਾਹ ਦੇ ਦਰਬਾਰੀ ਰੀਕਾਰਡਾਂ ਤੋਂ ਹੁੰਦੀ ਹੈ ਜੋ ਇਸ ਸਮੇਂ ਕਾਗਜ਼ਾਤ ਦਰਬਾਰੇ ਮੁਅੱਲਾ ਦੇ ਨਾਂ ਤੇ ਜੈਪੁਰ (ਰਾਜਸਥਾਨ) ਦੇ ਰੀਕਾਰਡ ਆਫ਼ਿਸ ਵਿਚ ਸੰਭਾਲੇ ਪਏ ਹਨ । ਇਸ ਤੋਂ

ਸਾਫ਼ ਪਤਾ ਲਗਦਾ ਹੈ ਕਿ........ ਮੁਗਲ ਬਾਦਸ਼ਾਹ ਬਹਾਦਰਸ਼ਾਹ ਵੀ ਇਸ ਅਸਲੀਅਤ ਤੋਂ ਅਨਜਾਣ ਨਹੀਂ ਸੀ ਜਿਸ ਕਰ ਕੇ ਉਸ ਨੇ ਜਾਜੋਂ (ਆਗਰਾ) ਦੇ ਮੈਦਾਨੇ ਜੰਗ ਵਿਚ ਗੁਰੂ ਸਾਹਿਬ ਵਲੋਂ ਮਿਲੀ ਮਦਦ ਦੇ ਕਾਰਨ ਕੁਝ ਸ਼ਰਮ ਖਾ ਕੇ ਭਾਵੇਂ ਪ੍ਰਤੱਖ ਵਿਰੋਧਤਾ ਕਰਨੀ ਤਾਂ ਮੁਨਾਸਬ ਨਾ ਸਮਝੀ, ਪਰ ਅੰਦਰਗਤੀ ਨਵਾਬ ਵਜੀਰ ਖਾਨ ਦਾ ਰੁਤਬਾ ਵਧਾ ਕੇ ਤੇ ਉਸ ਪਠਾਣ (ਜਮਸ਼ੈਦ ਖਾਨ) ਦੇ ਪੁਤਰ ਨੂੰ (ਮੋਏ ਪਿਉ ਦੀ) ਖਿਲਅਤ ਬਖ਼ਸ਼ ਕੇ ਇਸ ਮਨੋਭਾਵ ਦਾ ਪ੍ਰਗਟਾਵਾ ਜ਼ਰੂਰ ਕਰ ਦਿਤਾ ਸੀ।"

ਜੇ ਕਦੀ ਬਾਦਸ਼ਾਹ ਆਪਣੇ ਮਨੋਭਾਵ ਦਾ ਪ੍ਰਗਟਾਵਾ ਕਿਸੇ ਤਰ੍ਹਾਂ ਵੀ ਨਾ ਕਰਦਾ ਤਾਂ ਭੀ ਸ੍ਰੀ ਦਸਮੇਸ਼ ਵਰਗੀ ਦੂਰ ਅੰਦੇਸ਼ ਹਸਤੀ ਵਾਸਤੇ ਇਸ ਨੂੰ ਸਮਝ ਲੈਣਾ ਕੁਝ ਭੀ ਕਠਨ ਨਹੀਂ ਸੀ ਕਿਉਂਕਿ ਗੁਰੂ ਜੀ ਤਾਂ ਚੰਗੀ ਤਰ੍ਹਾਂ ਜਾਣਦੇ ਸਨ ਕਿ ਉਹ ਹੀ ਹਕੂਮਤ ਦੀਆਂ ਅੱਖਾਂ ਵਿਚ ਕੁੱਕਰਾ ਬਣ ਕੇ ਸਦਾ ਰੜਕਦੇ ਰਹਿੰਦੇ ਹਨ। ਡਾਕਟਰ ਗੰਡਾ ਸਿੰਘ ਜੀ ਅਪਣੇ ਲੇਖ ਦੇ ਅਰੰਭ ਵਿਚ ਹੀ S. R. Page 4 ਕਾਲਮ ੨ ਵਿਚ ਲਿਖਦੇ ਹਨ :—

"......the power mad rulers looked upon him as a dangerous enemy who was inspiring their meek and resistance. The latter, therefore, were ever watchful of his programmes and vigilant of his actioitees."

ਭਾਵ :—ਹਕੂਮਤ ਦੇ ਨਸ਼ੇ ਵਿਚ ਪਾਗਲ ਹੁਕਮਰਾਨ ਸਦਾ ਉਸ (ਗੁਰੂ ਗੋਬਿੰਦ ਸਿੰਘ) ਨੂੰ ਬੜਾ ਖਤਰਨਾਕ ਦੁਸ਼ਮਣ ਸਮਝਦੇ ਸਨ ਅਤੇ ਉਹ ਜੋ ਰਿਆਇਆ ਵਿਚ ਗੁਲਾਮੀ ਵਿਚੋਂ ਨਿਕਲਨ ਅਤੇ ਆਜ਼ਾਦ ਹੋਣ ਬਾਰੇ ਰੂਹ ਫੂਕ ਰਿਹਾ ਸੀ ਇਹ ਉਹਨਾਂ ਨੂੰ ਖਟਕਦੀ ਸੀ ਇਸ ਵਾਸਤੇ ਉਹ ਸਦਾ ਉਸ ਦੇ ਪਰੋਗਰਾਮਾਂ ਅਤੇ ਗਤੀ ਵਿਧੀਆਂ ਉਪਰ ਕੜੀ ਨਿਗਾਹ ਰਖਦੇ ਸਨ।

## ਨਾਟਕੀ ਚਿਰਿਤ੍ਰ

ਇਹਨਾਂ ਸਭ ਹਾਲਾਤ ਨੂੰ ਧਿਆਨ ਵਿਚ ਰਖ ਕੇ ਗੁਰੂ ਜੀ ਨੇ ਇਕ ਕੌਤਕ ਰਚਿਆ ਜਿਸ ਨੂੰ ਗਿਆਨੀ ਗਿਆਨ ਸਿਘ ਜੀ ਨੇ ਅਜ ਤੋਂ ਲਗ ਭਗ ਇਕ ਸੌ ਸਾਲ ਪਹਿਲਾਂ ਨਰ ਨਾਟਕ ਦਾ ਨਾਮ ਦਿਤਾ ਸੀ। ਗੁਰੂ ਜੀ ਨੂੰ ਸਚਮਚ ਹੀ

ਨਾਟਕੀ ਪ੍ਰਤਿਭਾ ਨਾਲ ਬੜਾ ਪਿਆਰ ਸੀ। ਇਸ ਬਾਰੇ 'ਗੁਰੂ ਗੋਬਿੰਦ ਸਿੰਘ ਸਮਰਪਣ ਗ੍ਰੰਥ" ਦੇ ਪੰਨਾ ੧੭—੧੮ ਉਪਰ ਪ੍ਰਿੰਸੀਪਲ ਜਸਬੀਰ ਸਿੰਘ ਜੀ ਲਿਖਦੇ ਹਨ :—

"ਗੁਰੂ ਗੋਬਿੰਦ ਸਿੰਘ ਜੀ ਦੇ ਸਾਰੇ ਸਮੁਚੇ ਜੀਵਨ ਨੂੰ ਚੰਗੀ ਤਰ੍ਹਾਂ ਵਿਚਾ-ਰਿਆਂ ਇਸ ਗਲ ਦਾ ਪੂਰਨ ਨਿਰਣਾ ਹੋ ਜਾਂਦਾ ਹੈ ਕਿ ਉਹਨਾਂ ਦੀ ਹਰ ਗਲ ਨਾਟਕੀ ਸੀ, ਹਰ ਉਪਦੇਸ਼ ਨਾਟਕੀ ਸੀ, ਹਰ ਪਰੇਰਨਾ ਨਾਟਕੀ ਸੀ, ਉਹਨਾਂ ਨੂੰ ਨਾਟਕੀ-ਰਚਨਾ, ਨਾਟਕੀ ਵਾਰਤਾਲਾਪ, ਨਾਟਕੀ ਪ੍ਰਤਿਭਾ ਨਾਲ ਬੜਾ ਪਿਆਰ ਸੀ।

"ਗੁਰੂ ਸਾਹਿਬ ਅਨੁਸਾਰ ਮਨੁਖ ਨਾਟਕੀ ਜੀਵ ਹੈ, ਇਸ ਦਾ ਜਨਮ ਮਰਣ ਨਾਟਕੀ ਹੈ, ਇਸ ਦੇ ਸੰਜੋਗ ਵਿਜੋਗ ਨਾਟਕੀ ਹਨ । ਇਸ ਲਈ ਇਹ ਨਾਟਕੀ ਰੰਗ ਨਾਲ ਹੀ ਪੂਰਨ ਕਾਂਡ ਨਸ਼ਿਆਉਂਦਾ ਹੈ ਤੇ ਇਸ ਨੂੰ ਨਾਟਕੀ ਢੰਗ ਨਾਲ ਹਲੂਣਿਆ, ਉਕਾਸਿਆ, ਨਿਖਾਰਿਆ, ਉਸਾਰਿਆ ਜਾ ਸਕਦਾ ਹੈ । ਇਸ ਲਈ ਗੁਰੂ ਸਾਹਿਬ ਨੇ ਮਾਨਵ-ਸੁਧਾਰ ਤੇ ਸਮਾਜਿਕ ਤੇ ਮਾਨਸਿਕ ਪ੍ਰੀਵਰਤਨ ਲਈ ਨਾਟਕੀ ਢੰਗ ਹੀ ਵਰਤਿਆ ਹੈ......

"ਗੁਰੂ ਸਾਹਿਬ ਬਾਲ ਅਵਸਥਾ ਵਿਚ ਹੀ ਨਾਟਕੀ ਕਰਤਵਾਂ ਰਾਹੀਂ ਪਾਖੰਡੀਆਂ ਨੂੰ ਠਿਠ ਕਰਨ ਲਗ ਪਏ ਸਨ। ਸਨਿਆਸਿਆਂ ਨੂੰ ਠਿਠ ਕਰਨਾ, ਰਾਜਾ ਮੈਣੀ ਨੂੰ ਕਹਿਣਾ "ਮੈਂ ਆ ਗਿਆ," ਪੰਡਤ ਸ਼ਿਵਦਤ ਨੂੰ 'ਝਾਤ' ਕਰਨਾ, ਪਿਤਾ ਨੂੰ ਮਹਾ ਪੁਰਖ ਦੀ ਦਸ ਪਾਉਣੀ, ਦੇਵੀ ਦੀ ਪੂਜਾ ਤੇ ਜਦ ਪੰਡਤਾਂ ਨੇ ਦੇਵੀ ਪ੍ਰਗਟ ਹੋਣ ਲਈ ਸਾਹਿਬਜ਼ਾਦੇ ਦੀ ਬਲੀ ਲਈ ਕਹਿਣਾ ਤੇ ਉਹਨਾਂ ਦਾ ਪੰਡਿਤ ਨੂੰ ਮਹਾਨ ਆਤਮਾ ਕਹਿਣਾ, ਖਾਲਸਾ ਪੰਥ ਦਾ ਸਾਜਨਾ, ਬੰਦੂਕ ਦਾ ਪਰਖਨਾ, ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਕੇ ਤੌੜੀ ਮਾਰ ਕੇ ਕਹਿਣਾ 'ਮੈਂ ਚਲਿਆ,' ਉਚ ਦਾ ਪੀਰ ਬਨਣਾ, ਸਭ ਨਾਟਕੀ ਹਨ, ਇਹਨਾਂ ਰਾਹੀਂ ਹੀ ਗੁਰੂ ਸਾਹਿਬ ਨੇ ਬਹੁਤ ਸ਼ਕਤੀਸ਼ਾਲੀ ਇਨਕਲਾਬੀ ਪ੍ਰੀਵਰਤਨ ਲਿਆਂਦਾ ਹੈ।"

ਪਰ ਇਹ ਜੋ ਕੌਤਕ ਨਾਂਦੇੜ ਵਿਚ ਰਚਿਆ ਸੀ ਇਹ ਸਚਮੁਚ 'ਨਰ-ਨਾਟਕ' ਹੀ ਹੈ ਜੋ ਸ਼ਾਇਦ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਹੋਰ ਕੋਈ ਭੀ ਨਾ ਕਰ ਸਕਦਾ। ਇਸ ਨਾਟਕ ਵਿਚ ਹਕੂਮਤ ਨੂੰ ਵਿਸ਼ਵਾਸ ਕਰਵਾ ਦਿਤਾ

ਗਿਆ ਸੀ ਕਿ ਉਹ (ਸ੍ਰੀ ਦਸਮੇਸ਼) ਹੁਣ ਦੁਨੀਆਂ ਵਿਚ ਨਹੀਂ ਰਹੇ ਪਰ ਆਪਣੇ ਪ੍ਰੋਗ੍ਰਾਮ ਅਨੁਸਾਰ ਜ਼ੁਲਮ ਦੀ ਜੜ੍ਹ ਨੂੰ ਪੁਟਣ ਵਾਸਤੇ ਆਪ ਗੁਪਤ ਰਹਿ ਕੇ ਹਕੂਮਤ ਵਿਰੁਧ ਜੰਗ ਵਿਚ ਸਿਖਾਂ ਦਾ ਉਤਸ਼ਾਹ ਵਧਾਂਦੇ ਰਹੇ । ਜਿਸ ਢੰਗ ਨਾਲ ਸ੍ਰੀ ਦਸ਼ਮੇਸ਼ ਗੁਪਤ ਰਹੇ ਉਸ ਵਿਚ ਹਕੂਮਤ ਤਾਂ ਧੋਖਾ ਖਾ ਗਈ ਪਰ ਉਹਨਾਂ ਦੇ ਸਿਦਕੀ ਸਿਖਾਂ ਨੂੰ ਲੋੜ ਅਨੁਸਾਰ ਪ੍ਰਤੱਖ ਹੋ ਕੇ ਭੀ ਦਰਸ਼ਨ ਦੇਂਦੇ ਰਹੇ "ਤਵਾਰੀਖੇ ਸਿਖਾਂ" ਜੋ ੧੯੧੧ ਈ: ਦੀ ਲਿਖੀ ਹੈ, ਉਸ ਵਿਚ ਮੁਨਸ਼ੀ ਖੁਸ਼ਵਕਤ ਰਾਏ ਜੀ ੧੭੫੩ ਈਸਵੀ ਦੀ ਇਕ ਘਟਨਾ ਲਿਖਦੇ ਹਨ :—

"ਰੋਜ਼ੇ ਬ-ਮੀਰ ਮਨੂੰ ਖ਼ਬਰ ਰਸੀਦ, ਕਿ ਦਰ ਮੌਜ਼ਾ 'ਨਯਾਜ਼ਬੇਗ' ਚੰਦਾਂ ਸਿਖਾਂ ਮਤਵਾਰੀ ਸੀ ਬਾਸ਼ਦ........."

ਭਾਵ :—ਇਕ ਦਿਨ ਮੀਰ ਮਨੂੰ ਕੋਲ ਖਬਰ ਪਹੁੰਚੀ ਕਿ ਪਿੰਡ 'ਨਿਆਜ਼ ਬੇਗ' (ਜਿਹੜਾ ਲਾਹੌਰ ਤੋਂ ਦੋ ਢਾਈ ਕੋਹ ਦੂਰ ਚੋਬੁਰਜੀ ਵਾਲੀ ਸੜਕ ਤੇ ਹੈ) ਵਿਚ ਕੁਝ ਸਿੰਘ ਛਿਪੇ ਰਹਿੰਦੇ ਹਨ । ਉਹਨਾਂ ਦੀ ਅਲਖ ਮੁਕਾਉਣ ਲਈ ਨਵਾਬ ਨੇ ਆਪਣੇ ਦੋ ਕੁ ਸੌ ਸਵਾਰ ਉਥੇ ਭੇਜੇ । ਉਹਨਾਂ ਜਾ ਕੇ ਘਰ ਘਰ ਛਾਣ ਮਾਰਿਆ ਅਤੇ ਪਰਜਾ ਦੀ ਹਰ ਸ਼ੈ ਆਪਣੇ ਲਈ ਹਲਾਲ ਜਾਣ ਕੇ ਖੋਹ ਖਿਚ ਲਈ । ਇਕ ਗਰੀਬ ਵਿਧਵਾ (ਸਿੰਘਣੀ) ਨੇ ਦੁਖੀ ਦਿਲ ਨਾਲ ਠੰਡਾ ਹਉਕਾ ਭਰ ਕੇ ਕਿਹਾ ਕਿ ਹੇ ਦਸਮੇਸ਼ ਪਿਤਾ ! ਕੀ ਤੂੰ ਮਰ ਗਿਆ ਹੈਂ ? ਤਾਂ ਇਹਨਾਂ ਜਿਮੀਂਦਾਰ ਲੋਕਾਂ ਨੂੰ ਆਪਣੇ ਸਿਖ ਬਣਾ ਕੇ ਕਿਉਂ ਖਰਾਬ ਕਰਨਾ ਸੀ ? ਜੇ ਤੂੰ ਸਾਡਾ ਗੁਰੂ ਹੈਂ ਤਾਂ ਇਹਨਾਂ ਦੁਖਾਂ ਤੋਂ ਸਾਨੂੰ ਛੁਡਾ ।

### ਜ਼ਾਲਮਾਂ ਤੋਂ ਰਖਿਆ

ਕਹਿੰਦੇ ਹਨ ਇਕ ਨੀਲ ਪੋਸ਼ ਸਵਾਰ ਅਰਸ਼ੀ ਬੰਦੇ ਸਮਾਨ ਹੂ-ਬਹੂ ਗੁਰੂ ਗੋਬਿੰਦ ਸ਼ਿੰਘ ਦੀ ਸ਼ਕਲ ਸੂਰਤ ਵਿਚ ਬੜੀ ਫੁਰਤੀ ਤੇ ਚੌਕਸੀ ਨਾਲ ਅਜ਼ਗੈਬੋਂ ਪ੍ਰਗਟ ਹੋਇਆ ਤੇ ਉਸ ਸਿੰਘਣੀ ਕੋਲੋਂ ਪੁਛਿਆ ਕਿ 'ਤੂੰ ਕੀ ਆਂਹਦੀ ਹੈਂ ?'

ਉਹ ਬੋਲੀ ਕਿ ਗੁਰੂ ਗੋਬਿੰਦ ਸਿੰਘ ਜਿਸ ਨੇ ਸਾਨੂੰ ਖਰਾਬ ਕੀਤਾ ਹੈ ਮਰ ਗਿਆ ਹੈ ? ਜੇ ਉਹ ਜੀਊਂਦਾ ਹੁੰਦਾ ਤਾਂ ਇਹ ਜ਼ੁਲਮ ਸਾਡੇ ਸਿਰ ਨਾ ਹੁੰਦੇ ਕਿਉਂਕਿ ਅਸੀਂ ਉਸ ਦੇ ਸਿਖ ਸੀ ।

(ਉਸ ਸਵਾਰ ਨੇ) ਫ਼ਰਮਾਇਆ ਕਿ ਜੇ ਉਹ ਜੀਊਂਦਾ ਹੈ ਤਾਂ ਜ਼ਰੂਰ ਬਹੁੜੇ ਗਾ ਖ਼ਾਤਰ ਜਮਾਂ ਰਖ ।

ਉਸ ਸਵਾਰ ਦੀ ਸੋ ਸੁਣ ਕੇ ਨਵਾਬ ਦੇ ਬੰਦੇ ਹਰ ਪਾਸਿਓਂ ਇਕੱਠੇ ਹੋ ਕੇ ਉਸ ਨੂੰ ਗ੍ਰਿਫਤਾਰ ਕਰਨ ਦੀ ਨੀਯਤ ਨਾਲ ਪਹੁੰਚ ਗਏ। ਭਾਵੇਂ ਉਹ ਸਵਾਰ ਇਕੱਲਾ ਹੀ ਸੀ ਪਰ ਵਿਰੋਧੀਆਂ ਨੇ ਉਸ ਜਗਹ ਹਜ਼ਾਰਾਂ ਸਵਾਰਾਂ ਦੀ ਭੀੜ ਤਕੀ। ਕੁਝ ਦੇਰ ਟਾਕਰਾ ਹੋਇਆ (ਭਾਵ ਲੜਾਈ ਹੋਈ) ਤੇ ਨਵਾਬ ਦੇ ਸਵਾਰ ਹਾਰ ਖਾ ਕੇ ਭਜ ਟੁਰੇ। ਉਹ ਸਵਾਰ ਤੇ ਉਸ ਦੇ ਸਾਥੀ ਸਵਾਰ ਝਟ ਪਟ ਅਲੋਪ ਹੋ ਗਏ। ਕਿਸੇ ਨੂੰ ਕੁਝ ਪਤਾ ਨਾ ਲਗਾ ਕਿ ਉਹ ਕਿਧਰੋਂ ਆਏ ਤੇ ਕਿਧਰ ਚਲੇ ਗਏ।

"ਬਕੌਲਿ ਈਂ ਤਾਇਫ਼ਾ ਈਨਸਤ, ਕਿ ਖ਼ੁਦ ਗੁਰੂ ਗੋਬਿੰਦ ਸਿੰਘ ਬ ਮੁਦਾ-ਫਿਅਤੇ ਜ਼ਾਲਮਾਂ ਆਮਦਾ ਬੂਦ"

ਸਿਖਾਂ ਦਾ ਕਹਿਣਾ ਹੈ ਜਾਂ ਸਿਖਾਂ ਦੇ ਕੌਲ ਅਨੁਸਾਰ ਉਹ ਖ਼ੁਦ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਨ ਜੋ ਜ਼ਾਲਮਾਂ ਨੂੰ ਦਫ਼ਾ ਕਰਨ ਵਾਸਤੇ (ਜਾਂ ਜ਼ਾਲਮਾਂ ਤੋਂ ਬਚਾਣ ਵਾਸਤੇ) ਆਏ ਸੀ।

ਨੋਟ :—ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਹਿਸਟਰੀ ਰੀਸਰਚ ਸਕਾਲਰ ਭਾ: ਰਣਧੀਰ ਸਿੰਘ ਦੇ ਖਿਆਲ ਅਨੁਸਾਰ ਮੁਮਕਨ ਹੈ ਕਿ ਇਹ ਵਿਧਵਾ ਮਾਈ ਸ੍ਰ: ਸੋਭਾ ਸਿੰਘ 'ਭੰਗੀ' ਦੇ ਵਡਿਕਿਆਂ ਵਿਚੋਂ ਹੀ ਹੋਵੇ ਜੋ ਇਸ ਨਗਰ 'ਨਿਯਾਜ਼ ਬੇਗ' ਦੇ ਵਸਨੀਕ ਸਨ।

ਉਪਰੋਕਤ ਵਾਰਤਾ ਸੰਨ ੧੮੧੧ ਈ: ਵਿਚ ਲਿਖੀ ਹੋਣ ਕਰਕੇ ਕਿਸੇ ਪ੍ਰਕਾਰ ਭੀ ਨਾਮਧਾਰੀ ਪ੍ਰਾਪੇਗੰਡਾ ਤੋਂ ਪ੍ਰਭਾਵਤ ਹੋਣ ਦਾ ਸਵਾਲ ਪੈਦਾ ਨਹੀਂ ਹੁੰਦਾ, ਸਗੋਂ ਇਹ ਸ੍ਰੀ ਦਸਮੇਸ਼ ਜੀ ਦੇ ਜੀਵਤ ਹੋਣ ਦਾ ਅਕੱਟ ਪਰਮਾਣ ਹੈ।

## ਰੁਸਤਮ ਰਾਓ ਤੇ ਬਾਲਾ ਰਾਓ ਦੀ ਰਿਹਾਈ

ਸਿਖ ਇਤਹਾਸ ਵਿਚ ਪੂਨੇ ਸਿਤਾਰੇ ਦੇ ਕਿਲੇ ਵਿਚੋਂ ਦੋ ਰਾਜਪੂਤ ਭਰਾਵਾਂ ਰੁਸਤਮ ਰਾਓ ਤੇ ਬਾਲਾ ਰਾਓ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਪਕੜਵਾ ਕੇ ਬੰਦੀ ਮੁਕਤ ਕਰਨ ਦੀ ਸਾਖੀ ਬੜੇ ਰੋਚਕ ਢੰਗ ਨਾਲ ਲਿਖੀ ਮਿਲਦੀ ਹੈ, ਸਿਖ ਘਰਾਂ ਵਿਚ ਇਹ ਤਸਵੀਰ ਬੜੇ ਸਤਕਾਰ ਨਾਲ ਦੀਵਾਰਾਂ ਪੁਰ ਲਟਕਾਈ ਵੇਖੀ ਜਾਂਦੀ ਹੈ ਜਿਸ ਵਿਚ ਗੁਰੂ ਜੀ ਦੋਹਾਂ ਰਾਜਪੂਤਾਂ ਨੂੰ ਰਕਾਬਾਂ ਪਕੜਵਾ ਕੇ ਕਿਲੇ ਵਿਚੋਂ ਬਾਹਰ ਕਢ ਰਹੇ ਹਨ। ਅਜ ਢਾਈ ਸੌ ਸਾਲ ਬਾਦ ਜੇ ਡਾਕਟਰ ਗੰਡਾ ਸਿੰਘ ਜੀ ਜਾਂ

ਉਹਨਾ ਦੇ ਪਿਛਲੱਗੂ ਜੋ ਇਸ ਘਟਨਾ ਨੂੰ ਝੂਠੀ ਸਾਬਤ ਕਰਨਾ ਚਾਹੁਣ ਤਾਂ ਇਹ ਉਕਾ ਹੀ ਗਲਤ ਹੈ। ਇਸ ਘਟਨਾ ਨੂੰ ਗਲਤ ਸਿਧ ਕਰਨ ਵਾਸਤੇ ਡਾਕਟਰ ਸਾਹਿਬ S. R. ਪੰਨਾ ੧੮ ਕਾਲਮ ੧ ਵਿਚ ਲਿਖਦੇ ਹਨ ਕਿ :—

"In reply to an inquiry made by the auther, Professor Ganesh H. Khare,......writes in his letter of October 10,1971

"As far as my reading of the Maratha History goes, I have not come across the reference to brothers BalaRao and Rustam Rao escaping from the Satara Fort."

ਇਹ ਇਕ ਬੜੀ ਹੀ ਅਸਚਰਜ ਵਾਲੀ ਗਲ ਹੈ ਕਿ ਡਾਕਟਰ ਸਾਹਿਬ ਕਿਸੇ ਪਰੋਫੈਸਰ ਕੋਲੋਂ ਅਜ ਪੁਛ ਰਹੇ ਨੇ ਕਿ ਕੀ ਰੁਸਤਮ ਰਾਉ ਤੇ ਬਾਲਾ ਰਾਉ ਸਤਾਰਾ ਦੇ ਕਿਲੇ ਵਿਚੋਂ ਨਸੇ ਸਨ ਜਾਂ ਨਹੀਂ ? ਇਤਿਹਾਸ ਸਦਾ ਰਾਜੇ ਮਹਾਰਾਜੇ ਲੋਕਾਂ ਦਾ ਹੀ ਲਿਖਿਆ ਜਾਂਦਾ ਰਿਹਾ ਹੈ ਹਾਰੀ ਸਾਰੀ ਦਾ ਨਹੀਂ। ਸਿਖ ਇਤਿਹਾਸ ਵਿਚ ਪੰਜਵੀਂ ਪਾਤਸ਼ਾਹੀ ਨੂੰ ਸ਼ਹੀਦ ਕਰਨ ਵਾਲਾ 'ਚੰਦੂ' ਬੜਾ ਮਸ਼ਹੂਰ ਵਿਅਕਤੀ ਹੈ ਪਰ ਉਸ ਜ਼ਮਾਨੇ ਦੀ ਹਿਸਟਰੀ ਵਿਚ ਉਸ ਦਾ ਕਿਤੇ ਵੀ ਨਾਮ ਨਹੀਂ ਆਇਆ, ਤਾਂ ਕੀ ਗੁਰੂ ਅਰਜਨ ਦੇਵ ਦੀ ਸ਼ਹੀਦੀ ਨੂੰ ਗਲਤ ਮੰਨਿਆ ਜਾ ਸਕਦਾ ਹੈ ? ਹਰਗਿਜ਼ ਨਹੀਂ। ਅਤੇ ਜੇ ਮੈਂ ਪੁਛਾਂ ਕਿ ਡਾਕਟਰ ਸਾਹਿਬ ਤੁਸੀਂ ਤਾਂ ਇਤਿਹਾਸ ਦੇ ਵਿਦਵਾਨ ਹੋ ਦਸੋ ਕਿ ਕਿਕਰ ਸਿੰਘ ਡਾਕੂ ਕਿਹੜੀ ਕਿਹੜੀ ਜੇਹਲ ਵਿਚੋਂ ਤੇ ਕਦੋਂ ਕਦੋਂ ਫਰਾਰ ਹੋ ਗਿਆ ਸੀ ਤਾਂ ਤੁਸੀਂ ਆਪਣੀਆਂ ਇਤਿਹਾਸ ਦੀਆਂ ਪੋਥੀਆਂ ਵਿਚੋਂ ਸ਼ਾਇਦ ਕੁਝ ਭੀ ਨਹੀਂ ਦਸ ਸਕਦੇ, ਤਾਂ Gnesh H. Khare ਸਾਹਿਬ ਨੂੰ ਤੁਸਾਂ ਬਿਨਾ ਮਤਲਬ ਦੇ ਹੀ ਤਕਲੀਫ ਦਿਤੀ ਹੈ ਪਰ ਸ਼ਾਇਦ ਆਪ ਜੀ ਨੂੰ ਸਿਖ ਇਤਿਹਾਸਕਾਰਾਂ ਪਰ ਵਿਸ਼ਵਾਸ ਨਹੀਂ। ਆਪ ਜੀ ਨੂੰ ਚਾਹੀਦਾ ਸੀ ਕਿ ਇਹ ਸਿਧ ਕਰਦੇ ਕਿ ਇਹ ਵਾਰਤਾ ਸਿਖ ਇਤਹਾਸ ਵਿਚ ਲਿਖਣ ਵਾਲੇ ਇਤਿਹਾਸਕਾਰ ਨਾਮਧਾਰੀ ਪ੍ਰਾਪੇਗੰਡਾ ਤੋਂ ਪਰਭਾਵਤ ਸਨ ਤਾਂ ਕਰਕੇ ਉਹਨਾਂ ਇਹ ਲਿਖਿਆ ਹੈ ਪਰ ਇਹ ਤੁਹਾਡੇ ਵਸ ਤੋਂ ਬਾਹਰ ਹੈ ਕਿਉਂਕਿ ਸਿਖ ਇਤਿਹਾਸ ਵਿਚ ਇਹ ਸਭ ਕੁਝ ਨਾਮਧਾਰੀਆਂ ਦੇ ਪਰਚਾਰ ਤੋਂ ਬਹੁਤ ਪਹਿਲਾਂ ਲਿਖਿਆ ਜਾ ਚੁਕਾ ਸੀ। ਜਿਸ ਤੋਂ ਇਹ ਸਿਧ ਹੁੰਦਾ ਹੈ ਕਿ ਨਾਂਦੇੜ ਵਿਖੇ ਗੁਰੂ ਜੀ ਜੋਤੀ ਜੋਤ ਨਹੀਂ ਸਨ ਸਮਾਏ।

## ਸਿਖਾਂ ਦਾ ਵਿਸ਼ਵਾਸ

ਸ੍ਰ: ਕਰਮ ਸਿੰਘ ਜੀ ਹਿਸਟੋਰੀਅਨ ਆਪਣੀ ਪੁਸਤਕ 'ਬੰਦਾ ਬਹਾਦਰ' ਦੇ ਪੰਨਾ ੨੧੬ ਪੁਰ ਲਿਖਦੇ ਹਨ :—

"ਬੰਦੇ ਦੇ ਸਮੇਂ ਉਨ੍ਹਾਂ (ਸਿਖਾਂ ਨੇ) ਇਹ ਸਮਝਿਆ ਕਿ ਅਸਲ ਵਿਚ ਬੰਦਾ ਕੋਈ ਨਹੀਂ ਹੈ। ਦਸਮੇਸ਼ ਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਲਈ ਬੰਦੇ ਦਾ ਰੂਪ ਧਾਰਿਆ ਹੈ।"

ਅਤੇ ਇਹ ਹੀ ਸ੍ਰ: ਕਰਮ ਸਿੰਘ ਜੀ ਆਪਣੀ ਪੁਸਤਕ "ਬੰਦਾ ਬਹਾਦਰ ਕੌਣ ਸੀ" ਵਿਚ ਲਿਖਦੇ ਹਨ :—

"ਉਸ ਵੇਲੇ ਆਮ ਸਿਖਾਂ ਦਾ ਇਹ ਖਿਆਲ ਸੀ, ਕਿ ਅਸਲ ਬੰਦਾ ਬਹਾਦਰ ਕੋਈ ਨਹੀਂ, ਇਹ ਸ੍ਰੀ ਦਸਮੇਸ਼ ਜੀ ਹੀ ਹਨ, ਜਿਨ੍ਹਾਂ ਨੇ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਤੇ ਖਾਲਸਾ ਜੀ ਨੂੰ ਰਾਜ ਦਿਲਾਵਣ ਵਾਸਤੇ 'ਬੰਦਾ' ਦਾ ਰੂਪ ਧਾਰਿਆ ਹੋਇਆ ਹੈ। ਇਹੋ ਕਾਰਨ ਸੀ ਕਿ ਆਮ ਸਿੱਖ ਬੰਦਾ ਬਹਾਦੁਰ ਦੇ ਹੁਕਮਾਂ ਨੂੰ ਸ੍ਰੀ ਦਸਮੇਸ਼ ਜੀ ਦੇ ਹੁਕਮਾਂ ਤੁਲ ਮੰਨਦੇ ਸਨ। ਸਰਹੰਦ ਦੇ ਫ਼ਤਹ ਹੋਣ ਤਕ ਕਿਸੇ ਨੇ ਕੋਈ ਸ਼ਕ ਨਹੀਂ ਸੀ ਕੀਤਾ।" ਪੰਨਾ ੧੨੩-੨੪

ਉਪਰੋਕਤ ਦੋ ਹਵਾਲਿਆਂ ਵਿਚੋਂ ਇਹ ਪ੍ਰਤੱਖ ਸਮਝ ਆ ਜਾਂਦੀ ਹੈ ਕਿ ਸਿਖਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਗੁਰੂ ਜੀ ਨਾਂਦੇੜ ਵਿਖੇ ਜੋਤੀ ਜੋਤ ਨਹੀਂ ਸਮਾਏ। ਇਸੇ ਗਲ ਦੀ ਪੁਸ਼ਟੀ 'ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ' ਨਾਮੀ ਪੁਸਤਕ, ਕਾਂਡ ੨੫, ਪੰਨਾ ੧੭੬ ਪੁਰ ਵੈਦ ਇੰਦਰ ਸਿੰਘ ਜੀ ਗਗੋਮਹਿਲ ਜ਼ਿਲਾ ਅੰਮ੍ਰਿਤਸਰ ਲਿਖਦੇ ਹਨ :—

**"ਸੂਹੀਆਂ ਬਹਾਦਰ ਸ਼ਾਹ ਨੂੰ ਇਹ ਖਬਰ ਦਿਤੀ ਕਿ ਗੁਰੂ ਜੀ ਸਮਾਏ ਨਹੀਂ, ਜ਼ਿੰਦਾ ਹਨ। ਸਗੋਂ ਸਤਾਰੇ ਦੇ ਕਿਲੇ ਵਿਚੋਂ ਹਕੂਮਤ ਦੇ ਬਾਗੀ ਬਾਲਾ ਰਾਏ ਤੇ ਰੁਸਤਮ ਰਾਏ ਨੂੰ ਲਿਜਾ ਕੇ ਬਲਦੀ ਤੇ ਤੇਲ ਪਾ ਗਏ ਹਨ। ਅਤੇ ਸਿੰਘਾਂ ਨੂੰ ਗੁਪਤ ਹੁਕਮ ਨਾਮੇ ਭੇਜ ਰਹੇ ਹਨ ਕਿ ਬੰਦੇ ਦੀ ਕਮਾਨ ਹੇਠਾਂ ਕੱਠੇ ਹੋ ਕੇ ਹਕੂਮਤ ਦਾ ਨਾਸ ਕਰੋ। ਹੁਕਮ ਨਾਮੇ ਮਿਲਣ ਤੇ ਸਿੰਘ ਸੈਂਕੜਿਆਂ ਦੀ ਗਿਣਤੀ ਵਿਚ ਬੰਦੇ ਨਾਲ ਮਿਲ ਰਹੇ ਹਨ।"**

ਇਸ ਹਵਾਲੇ ਵਿਚ ਹੁਕਮਨਾਮਿਆਂ ਦਾ ਜ਼ਿਕਰ ਆਇਆ ਹੈ ਜਿਹਨਾਂ ਬਾਰੇ ਇਹ ਖਿਆਲ ਹੈ ਕਿ ਗੁਰੂ ਜੀ ਦੇ ਨਾਂਦੇੜ ਵਾਲੇ ਕੌਤਕ ਤੋਂ ਬਾਦ ਲਗ ਭਗ ਸਠ ਸਾਲ ਤਕ ਪੰਥ ਉਤੇ ਬੜੇ ਹੀ ਵਿਕਟ ਸੰਕਟ ਦੀ ਘੜੀ ਰਹੀ ਸੀ ਜਿਸ ਵਿਚ ਇਹਨਾ ਹੁਕਮ ਨਾਮਿਆਂ ਦਾ ਜ਼ਾਇਆ ਹੋ ਜਾਣਾ ਕੋਈ ਅਨਹੋਣੀ ਗਲ ਨਹੀਂ ਸੀ ਪਰ ਫਿਰ ਵੀ ਜੋ ਹੁਕਮ ਨਾਮੇ ਉਪਲਭਧ ਹਨ ਉਹਨਾਂ ਨੂੰ ਵਿਚਾਰਿਆਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਗੁਰੂ ਜੀ ਸਰੀਰ ਕਰਕੇ ਜ਼ਿੰਦਾ ਸਨ ਅਤੇ ਪੰਥ ਦੇ ਅਨੇਕ ਕਾਰਜ ਉਹਨਾਂ ਦੀ ਆਗਿਆ ਨਾਲ ਹੀ ਹੁੰਦੇ ਸਨ ।

## ਹੁਕਮ ਨਾਮੇ ਪਾ: ੧੦

ਇਸ ਤੋਂ ਪਹਿਲਾਂ ਕਿ ਸ੍ਰੀ ਦਸਮੇਸ਼ ਦੇ ਨਾਂਦੇੜ ਵਾਲੇ ਕੌਤਕ ਤੋਂ ਬਾਦ ਦੇ ਕੁਝ ਹੁਕਮਨਾਮਿਆਂ ਤੇ ਵਿਚਾਰ ਕੀਤੀ ਜਾਏ ਸ੍ਰੀ ਦਸਮੇਸ਼ ਵਲੋਂ ਭੇਜੇ ਗਏ ਕੁਝ ਹੁਕਮ ਨਾਮੇ ਜੋ ਨਾਂਦੇੜ ਵਾਲੇ ਕੌਤਕ ਤੋਂ ਪਹਿਲਾਂ ਦੇ ਹਨ ਉਹਨਾਂ ਤੇ ਭੀ ਵਿਚਾਰ ਕਰਨੀ ਜਰੂਰੀ ਜਾਪਦੀ ਹੈ ।

ਡਾਕਟਰ ਗੰਡਾ ਸਿੰਘ ਜੀ ਦੇ ਸੰਪਾਦਿਤ ਹੁਕਮਨਾਮਿਆਂ ਦੇ ਸੈਂਚੇ ਵਿਚ ਪੰਨਾ ਨੰ: ੧੯੬-੮੭ ਤੇ ਹੁਕਮਨਾਮਾ ਨੰ: ੬੩ ਦਿਤਾ ਹੈ ਜੋ ਇਸ ਤਰ੍ਹਾਂ ਹੈ :—

(ਹੁਕਮਨਾਮਾ ਪਾ: ੧੦)

ਕਤਕ ੧, ਸੰਮਤ ੧੭੬੪ ਬਿ:
੨ ਅਕਤੂਬਰ ੧੭੦੭ ਈ:

(ਨਿਸ਼ਾਨ ਅਤੇ ਲਿਖਤ ਗੁਰੂ ਜੀ ਦੀ)

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀ

ਸ੍ਰਬਤ ਸੰਗਤ ਧਉਲ ਕੀ ਤੁਸੀਂ ਮੇਰਾ ਖਾਲਸਾ ਹੋ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਸਰਬ ਸੁਖ ਨਾਲ ਪਾਤਸ਼ਾਹ ਪਾਸ ਆਏ ਸਿਰੋਪਾਉ ਅਰੁ ਸਠ ਹਜਾਰ ਕੀ ਧੁਖਧੁਖੀ ਜੜਾਊ ਇਨਾਮ ਹੋਈ ਹੋਰ ਭੀ ਕੰਮੁ ਗੁਰੂ ਕਾ ਸਦਕਾ ਸਭ ਹੋਤੇ ਹੈਂ

ਅਸੀਂ ਭੀ ਥੋੜੇ ਹੀ ਦਿਨਾਂ ਨੋ·ਆਵਤੇ ਹਾਂ ਸਰਬਤ ਸੰਗਤ ਖਾਲਸੇ ਨੋ ਮੇਰਾ ਹੁਕਮ ਹੈ ਆਪਸ ਮੋ ਮੇਲੁ ਕਰਣਾ ਜਦ ਅਸੀਂ ਕਹਿਲੂਰ ਆਵਤੇ ਤਦਿ ਸੁਬਤਿ ਖਾਲਸੇ ਹਥਿਆਰ ਬੰਨ੍ ਕੇ ਹਜੂਰਿ ਆਵਣਾ ਜੋ ਆਵੈਗਾ ਸੋ ਨਿਹਾਲ ਹੋਵੈਗਾ......

ਉਪਰੋਕਤ ਹੁਕਮ ਨਾਮੇ ਵਿਚ ਬਾਦਸ਼ਾਹ ਵਲੋਂ ਮਿਲੀ ਖਿਲਅਤ ਦੇ ਜ਼ਿਕਰ ਤੋਂ ਇਲਾਵਾ ਤਿੰਨ ਹੋਰ ਵਿਸ਼ੇਸ਼ ਗੱਲਾਂ ਦਾ ਜ਼ਿਕਰ ਹੈ :—

੧. ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈ ।

੨. ਅਸੀਂ ਭੀ ਥੋੜੇ ਹੀ ਦਿਨਾ ਨੋ ਆਵਤੇ ਹਾਂ ।

੩. ਜਦ ਅਸੀਂ ਕਹਿਲੂਰ ਆਵਤੇ ਤਦਿ ਸਰਬਤ ਖਾਲਸੇ ਹਥਿਆਰ ਬੰਨ੍ਹ ਕੇ ਹਜੂਰ ਆਵਣਾ ।

ਇਹਨਾ ਤਿੰਨਾ ਗੱਲਾਂ ਵਿਚ ਜੋ ਪਹਿਲੀ ਹੈ ਕਿ 'ਹੋਰ ਭੀ ਕੰਮ ਗੁਰੂ ਕਾ ਸਦਕਾ ਹੋਵਤੇ ਹੈਂ' ਇਹ ਕਿਹੜੇ ਕੰਮਾਂ ਵਲ ਇਸ਼ਾਰਾ ਹੈ ? ਇਹ ਅਜੇ ਖੋਜ ਦਾ ਵਿਸ਼ਾ ਹੈ ਕੁਝ ਭੀ ਠੀਕ ਨਹੀਂ ਕਿਹਾ ਜਾ ਸਕਦਾ ਪਰ ਇਸ ਤੋਂ ਬਾਦ ਦੋਵੇਂ ਹੁਕਮ ਸਪਸ਼ਟ ਹਨ ਕਿ ਗੁਰੂ ਜੀ ਸਿਖਾਂ ਨੂੰ ਦਸ ਰਹੇ ਹਨ ਕਿ ਅਸਾਂ ਕਹਿਲੂਰ (ਜਿਥੇ ਅਨੰਦ ਪੁਰ ਹੈ) ਜ਼ਰੂਰ ਆਵਣਾ ਹੈ ਅਤੇ ਜਦ ਆਵਾਂਗੇ ਤਾਂ ਸਾਨੂੰ ਹਥਿਆਰਬੰਦ ਖਾਲਸੇ ਦੀ ਲੋੜ ਪਵੇਗੀ ਸੋ ਜੋ ਹਥਿਆਰ ਬੰਨ੍ਹ ਕੇ ਆਵੇਗਾ ਸੋ ਨਿਹਾਲ ਹੋਵੇਗਾ ਭਾਵ ਗੁਰੂ ਜੀ ਦੀਆਂ ਖੁਸ਼ੀਆ ਪ੍ਰਾਪਤ ਕਰੇਗਾ ।

ਉਪਰੋਕਤ ਹੁਕਮਨਾਮੇ ਤੇ ਟਿਪਣੀ ਲਿਖਦਿਆਂ ਡਾਕਟਰ ਗੰਡਾ ਸਿੰਘ ਜੀ ਆਪਣੇ ਸੇਂਚੇ ਵਿਚ ਪੰਨਾ ੩੨ ਤੇ ਲਿਖਦੇ ਹਨ :—

"......ਉਹਨਾਂ ਨੂੰ (ਗੁਰੂ ਜੀ ਨੂੰ) ਅਨੰਦਪੁਰ ਵਾਪਸ ਮੁੜ ਆਉਣ ਦਾ ਪੱਕਾ ਖਿਆਲ ਸੀ ਅਤੇ ਉਨ੍ਹਾਂ ਨੂੰ ਸ਼ੱਕ ਸੀ ਕਿ ਕਹਿਲੂਰ ਪਹੁੰਚਣ ਪਰ ਸ਼ਾਇਦ ਪਹਾੜੀ ਰਾਜਿਆਂ ਅਤੇ ਸਰਹੰਦ ਦੇ ਨਵਾਬ ਵਲੋਂ ਕੋਈ ਰੋਕ ਪਾਈ ਜਾਏ ਜਿਸ ਨੂੰ ਹਟਾਉਣ ਲਈ ਉਨ੍ਹਾਂ ਨੂੰ ਹਥਿਆਰਬੰਦ ਖਾਲਸੇ ਦੀ ਲੋੜ ਪਵੇ ।

"ਪਰ ਜਲਦੀ ਹੀ ਪਿਛੋਂ......ਗੁਰੂ ਸਾਹਿਬ ਨੂੰ ਭੀ ਆਪਣੀ ਚਲ ਰਹੀ ਗਲਬਾਤ ਸੰਬੰਧੀ ਬਾਦਸ਼ਾਹ ਦੇ ਨਾਲ ਦੱਖਣ ਜਾਣਾ ਜ਼ਰੂਰੀ ਹੋ ਗਿਆ, ਜਿਥੇ

ਨਾਂਦੇੜ ਦੇ ਅਸਥਾਨ ਤੇ ੬-੭ ਅਕਤੂਬਰ ਸੰਨ ੧੭੦੮ ਈ: ਦੀ ਰਾਤ ਨੂੰ ਆਪ ਜੋਤੀ ਜੋਤ ਸਮਾ ਗਏ ।"

ਉਪ੍ਰੋਕਤ ਟਿਪਣੀ ਲਿਖ ਕੇ ਡਾਕਟਰ ਸਾਹਿਬ ਨੇ ਗੁਰੂ ਜੀ ਦੀ ਸਰਬੱਗਯ ਸਤਿਗੁਰੂ ਹੋਣ ਵਾਲੀ ਪੁਜ਼ੀਸ਼ਨ ਦੀ ਰਤਾ ਜਿੰਨੀ ਭੀ ਪਰਵਾਹ ਨਹੀਂ ਕੀਤੀ ਅਤੇ ਉਹਨਾਂ ਦਾ ਅਨੰਦਪੁਰ ਪਹੁੰਚਣ ਦਾ ਪੱਕਾ ਖਿਆਲ ਲਿਖ ਕੇ ਭੀ ਉਹ ਗੁਰੂ ਜੀ ਦਾ ਨਾਂਦੇੜ ਵਿਚ ਜੋਤੀ ਜੋਤ ਸਮਾ ਜਾਣਾ ਲਿਖ ਕੇ ਇਹ ਹੀ ਪਰਗਟ ਕਰਦੇ ਹਨ ਕਿ ਗੁਰੂ ਜੀ ਭੀ ਬਾਕੀ ਅਲਪੱਗਯ ਜੀਆਂ ਵਾਂਗੂੰ ਆਪਣੇ ਲਿਖੇ ਹੁਕਮ ਉਤੇ ਪੂਰੇ ਨਾ ਉਤਰ ਸਕੇ ਤੇ ਸਭ ਇਕਰਾਰ ਤੇ ਬਚਨ ਅਧੂਰੇ ਹੀ ਛੱਡ ਕੇ ਉਹ ਸੰਸਾਰ ਤੋਂ ਵਿਦਾ ਹੋ ਗਏ । ਉਂਜ ਤਾਂ ਡਾਕਟਰ ਸਾਹਿਬ ਸ੍ਰੀ ਗ੍ਰੰਥ ਸਾਹਿਬ ਨੂੰ 'ਗੁਰੂ' ਸਿਧ ਕਰਨ ਵਾਸਤੇ ਅੱਡੀ ਤੋਂ ਚੋਟੀ ਤਕ ਦਾ ਜ਼ੋਰ ਲਾ ਰਹੇ ਨੇ ਪਰ ਸ੍ਰੀ ਗ੍ਰੰਥ ਸਾਹਿਬ ਦੇ ਅੰਦਰ ਲਿਖੇ ਇਸ ਹੁਕਮ ਉਤੇ ਉਹਨਾਂ ਨੂੰ ਕੋਈ ਵਿਸ਼ਵਾਸ ਨਹੀਂ ਹੈ ਕਿ "ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰ ਉਪਕਾਰੀ ਆਏ" ਭਾਵ ਇਹ ਕਿ ਅਜਿਹੇ ਮਹਾਂਪੁਰਸ਼ ਆਮ ਸੰਸਾਰੀ ਜੀਆਂ ਵਾਂਗੂੰ ਜਨਮ ਅਤੇ ਮਰਨ ਦੇ ਚੱਕਰ ਨਾਲ ਬਧੇ ਹੋਏ ਨਹੀਂ ਹੁੰਦੇ ਸਗੋਂ ਉਹ "ਗੁਰਮੁਖ ਆਵੈ ਜਾਵੈ ਨਿਸੰਗ" ਵਾਲੇ ਵਿਧਾਨ ਅਨੁਸਾਰ ਸੰਸਾਰ ਤੇ ਆਉਣ ਵਾਸਤੇ ਅਤੇ ਜਾਣ ਵਾਸਤੇ ਆਪਣੀ ਇਛਾ ਅਨੁਸਾਰ ਪਰ ਉਪਕਾਰ ਦੀ ਖਾਤਰ ਹੀ ਆਉਂਦੇ ਹਨ ਪਰ ਡਾਕਟਰ ਸਾਹਿਬ ਇਸ ਤੋਂ ਸਾਫ਼ ਇਨਕਾਰੀ ਹਨ ਅਤੇ ਉਹ **S.R.** ਪੰਨਾ ੮ ਕਾਲਮ ੨ ਪੁਰ ਲਿਖਦੇ ਹਨ :—

**"But he was not supernatural, outside the operation of the laws of nature. He was born like all other men, lived in this world among and for othermen and died a natural death like all othermen of the world."**

ਇਸ ਬਾਰੇ ਹੋਰ ਕੁਝ ਕਹਿਣ ਨਾਲੋਂ ਇਹ ਕਹਿ ਦੇਣਾ ਹੀ ਕਾਫ਼ੀ ਜਾਪਦਾ ਹੈ ਕਿ ਡਾਕਟਰ ਗੰਡਾ ਸਿੰਘ ਜੀ ਦੇ ਭਾਗ ! ਜਾਂ ਫਿਰ ਉਹਨਾਂ ਦੇ ਲਿਖੇ ਨੂੰ ਸਚ ਮਨਣ ਵਾਲਿਆਂ ਦੇ ਭਾਗ ! ਕਿ ਜਿਨ੍ਹਾਂ ਨੂੰ ਅਕਾਲ ਪੁਰਖ ਨੇ 'ਗੁਰੂ' ਨੂੰ ਵੇਖਣ ਵਾਲੀਆਂ ਅੱਖੀਆਂ ਹੀ ਨਹੀਂ ਦਿਤੀਆਂ ।

ਇਹ ਨਾ ਕੇਵਲ ਆਪਣੀ ਪ੍ਰਤੀਤ ਦੀ ਗੱਲ ਹੈ ਸਗੋਂ ਇਕ ਇਤਿਹਾਸਕ

ਸਚਾਈ ਹੈ ਕਿ ਸ੍ਰੀ ਦਸਮੇਸ਼ ਜੀ ਨਾਂਦੇੜ ਵਿਖੇ ਜੋਤੀ ਜੋਤ ਨਹੀਂ ਸਮਾਏ ਸਗੋਂ ਉਸ ਤੋਂ ਬਾਦ ਉਹ ਆਪਣੇ ਲਿਖੇ ਅਨੁਸਾਰ ਕਹਿਲੂਰ ਆਦਿ ਇਲਾਕਿਆਂ ਵਿਚ ਭੀ ਗਏ। ਇਸ ਦੇ ਸਬੂਤ ਵਜੋਂ ਬਾਬਾ ਬੰਦਾ ਬਹਾਦੁਰ ਦਾ ਹੁਕਮਨਾਮਾ ਪਾਠਕਾਂ ਦੇ ਵਿਚਾਰਨ ਅਰਥ ਪੇਸ਼ ਹੈ। ਇਹ ਹੁਕਮਨਾਮਾ ਡਾਕਟਰ ਗੰਡਾ ਸਿੰਘ ਜੀ ਨੇ ਅਪਣੇ ਸੈਂਚੇ ਵਿਚ ਪੰਨਾ ੧੯੨—੯੩ ਤੇ ਦਰਜ ਕੀਤਾ ਹੈ ਇਸ ਦੇ ਸ਼ਬਦ ਇਸ ਤਰ੍ਹਾਂ ਹਨ :—

## ਬਾਬਾ ਬੰਦਾ ਬਹਾਦਰ ਦਾ ਹੁਕਮ ਨਾਮਾ

(ਮੋਹਰ)

ਦੇਗੋ ਤੇਗੋ ਫ਼ਤਹਿ ਉ ਨੁਸਰਤ ਬੇਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

(ਲਿਖਾਰੀ ਦੀ ਲਿਖਤ)

੧ੳ ਫ਼ਤੇ ਦਰਸ਼ਨ ਸਚੇ ਸਾਹਿਬ ਜੀ ਦੀ ਆਗਿਆ ਹੈ। ਭਾਈ ਧਰਮ ਸਿੰਘ ਭਾਈ ਪਰਮ ਸਿੰਘ ਭਾਈ......ਵਾਸੀ ਰੂਪੇ ਕਾ......

ਹੁਕਮ ਦੇਖਦਿਆਂ ਹੀ ਪੰਜੇ ਹਥਿਆਰ ਬਧ ਆਵਣਾ। ਜੋ ਸਿਖ ਆਵੈ ਗਾ ਸੋ ਨਿਹਾਲ ਹੋਵੈਗਾ ਸੰਗਤਿ ਦੇ ਮਨੋਰਥ ਪੂਰੇ ਹੋਵੈਗੇ। ਨਿਹਾਲ ਹੋਏ।

ਉਪ੍ਰੋਕਤ ਹੁਕਮਨਾਮਾ ਰੂਪੇ ਕੀ ਸੰਗਤ ਦੇ ਨਾਮ ਮੋਹਰ ਤੋਂ ਬਾਦ ਇਹਨਾਂ ਸ਼ਬਦਾਂ ਨਾਲ ਆਰੰਭ ਹੁੰਦਾ ਹੈ।

'੧ੳ ਫ਼ਤੇ ਦਰਸ਼ਨ ਸਚੇ ਸਾਹਿਬ ਜੀ ਦੀ ਆਗਿਆ ਹੈ ॥"

ਇਸ ਦਾ ਅਰਥ ਸਾਫ਼ ਤੇ ਸਪੱਸ਼ਟ ਹੈ ਕਿ ੧ੳ ਸਤਿਗੁਰੂ ਦਸਮੇਸ਼ ਜੀ ਦੇ ਦਰਸ਼ਨ ਦਵਾਰਾ ਫਤਹਿ ਦੀ ਪ੍ਰਾਪਤੀ ਹੈ ਅਤੇ ਸਚੇ ਸਾਹਿਬ ਦੀ ਆਗਿਆ ਹੈ ਭਾਵ ਹੁਕਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੈ।

ਇਸ ਤੋਂ ਪਹਿਲਾਂ ਜੋ ਮੋਹਰ ਦੇ ਸ਼ਬਦ ਹਨ ਉਹਨਾਂ ਦਾ ਅਰਥ ਹੈ :—

ਦੇਗ (ਲੰਗਰ) ਅਤੇ ਤੇਗ (ਤਲਵਾਰ) ਅਤੇ ਫ਼ਤਿਹ ਤੇ ਸਹਾਇਤਾ ਤੁਰਤ ਪ੍ਰਾਪਤ ਹੋਈ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੋਂ।

**ਅਰਥਾਂ ਦਾ ਅਨਰਥ**

ਪਰ ਡਾਕਟਰ ਗੰਡਾ ਸਿੰਘ ਜੀ ਇਹਨਾਂ ਅਰਥਾਂ ਨੂੰ ਭੀ ਤੋੜ ਮੋੜ ਕੇ ਅਪਣੇ ਹੀ ਢੰਗ ਨਾਲ ਪੇਸ਼ ਕਰਦੇ ਹਨ। ਵੇਖੋ "ਹੁਕਮਨਾਮੇ" ਪੰਨਾਂ ੧੭—੧੮

".....ਨਿਸ਼ਾਨ ਦੀ ਥਾਂ ਗੁਰੂ ਦੇ ਇਕ ਸਰਧਾਵਾਨ ਸਿੰਘ ਵਾਲੀ ਮੋਹਰ ਸੀ ਜੋ ਇਸ ਭਾਵ ਦੀ ਸੂਚਕ ਸੀ ਕਿ ਉਸ ਦੇ ਜ਼ੁਮੇ ਲਗੀ ਹੋਈ 'ਦੇਗ' ਅਤੇ 'ਤੇਗ' ਰਾਹੀਂ ਜਨਤਾ ਦੀ ਸੇਵਾ ਦੇ ਸਾਧਨ ਅਤੇ ਉਹਨਾਂ ਰਾਹੀਂ ਪ੍ਰਾਪਤ ਹੋਈ ਤੁਰਤ ਸਹਾਇਤਾ ਅਤੇ ਫਤਹਿ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀਆਂ ਬਖਸ਼ਸ਼ਾਂ ਹਨ। .........ਇਸ ਮੋਹਰ ਤੋਂ ਬਾਦ ਲਿਖਾਰੀ ਦੀ ਲਿਖਤ ਸ਼ੁਰੂ ਹੁੰਦੀ ਹੈ, ਜਿਸ ਉਤੇ ਸਭ ਤੋਂ ਪਹਿਲਾਂ ੧ੳ ਫ਼ਤੇ ਦਰਸ਼ਨ ਸ਼ਬਦ ਹਨ ਜਿਸ ਦੇ ਅਰਥ ਹਨ ੧ੳ ਵਾਹਿਗੁਰੂ ਜੀ ਦੇ ਦਰਸ਼ਨ (ਸਿਮਰਨ) ਨਾਲ ਫ਼ਤਹਿ ਦੀ ਪ੍ਰਾਪਤੀ......

"ਗੁਰੂ ਸਾਹਿਬਾਨ ਦੇ ਹੁੰਦੇ ਲਿਖਾਰੀ ਹੁਕਮਨਾਮੇ ਦੀ ਲਿਖਤ ਨੂੰ 'ਸ੍ਰੀ ਗੁਰੂ ਜੀ ਕੀ ਆਗਿਆ ਹੈ' ਨਾਲ ਅਰੰਭ ਕਰਦੇ ਸਨ। ਬੰਦਾ ਸਿੰਘ ਜੀ ਦੇ ਵੇਲੇ ਚੂਕਿ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾ ਚੁਕੇ ਸਨ ਅਤੇ ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਉਨ੍ਹਾਂ ਨੇ ਸਦਾ ਲਈ ਬੰਦ ਕਰ ਦਿਤਾ ਸੀ, ਇਸ ਲਈ ਹੁਣ ਖਾਲਸੇ ਪਰ ਹੁਕਮ ਕੇਵਲ ਸ੍ਰੀ ਅਕਾਲ-ਪੁਰਖ ਸੱਚੇ-ਸਾਹਿਬ ਦਾ ਹੀ ਲਾਗੂ ਹੋ ਸਕਦਾ ਸੀ, ਹੋਰ ਕਿਸੇ ਦਾ ਨਹੀਂ। ਇਸ ਗੱਲ ਨੂੰ ਮੁਖ ਰਖਕੇ ਬਾਬਾ ਬੰਦਾ ਸਿੰਘ ਨੇ 'ਸ੍ਰੀ ਸਚੇ ਸਾਹਿਬ ਕਾ ਹੁਕਮ ਹੈ, ਨਾਲ ਹੁਕਮਨਾਮੇ ਲਿਖੇ ਜਾਨ ਦੀ ਪ੍ਰਥਾ ਤੋਰੀ......"

ਉਪ੍ਰੋਕਤ ਅਰਥ ਭਾਵ ਪੜ੍ਹ ਕੇ ਪਾਠਕ ਆਪ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਡਾਕਟਰ ਸਾਹਿਬ ਕਿਵੇਂ ਮੋੜ ਤੋੜ ਕੇ ਅਰਥ ਦਾ ਅਨਰਥ ਕਰਦੇ ਹਨ। ਕੀ 'ਸਚੇ ਸਾਹਿਬ ਦੀ ਆਗਿਆ' ਦਾ ਅਰਥ ਸਾਫ਼ ਨਹੀਂ ਕਿ ਇਹ ਹੁਕਮ ਸ੍ਰੀ ਦਸਮੇਸ਼ ਵਲੋਂ ਹੈ ? ਕੀ ਬੰਦਾ ਬਹਾਦਰ ਨੂੰ ਭੀ ਗੁਰੂ ਨਾਨਕ ਵਾਂਗੂੰ ਅਕਾਲ ਪੁਰਖ ਵਲੋਂ ਹੁਕਮ ਆਉਂਦਾ ਸੀ ? ਯਥਾ :—'ਹਉ ਆਪਹੁ ਬੋਲ ਨ ਜਾਣਦਾ ਹਉ ਕਹਿਆ ਸਭ ਹੁਕਮਾਉ ਜੀਉ' ਕੀ ਡਾਕਟਰ ਸਾਹਿਬ ਬੰਦਾ ਬਹਾਦਰ ਨੂੰ ਗੁਰੂ ਨਾਨਕ ਤੁਲ ਮੰਨਣ ਨੂੰ ਤਿਆਰ ਹਨ ਕਿ ਜਿਸ ਨੂੰ ਅਕਾਲ ਪੁਰਖੁ ਵਲੋਂ ਹੁਕਮ ਆਉਂਦਾ

ਹੈ। ਕੀ ਅਕਾਲ ਪੁਰਖੁ ਕੁਝ ਸਿਖਾਂ ਦਾ ਨਾਮ ਲੈ ਕੇ ਹੁਕਮ ਦੇਂਦਾ ਹੈ ਕਿ "ਪੰਜੇ ਹਥਿਆਰਬੱਧ ਆਵਣਾ" ; ਅਤੇ ਫ਼ਤੇ ਦਰਸ਼ਨ ਦਾ ਅਰਥ ਕਰਦਿਆਂ ਡਾਕਟਰ ਸਾਹਿਬ ਲਿਖਦੇ ਹਨ "ਵਾਹਿਗੁਰੂ ਜੀ ਦੇ ਦਰਸ਼ਨ (ਸਿਮਰਨ) ਨਾਲ ਫ਼ਤਹਿ ਦੀ ਪ੍ਰਾਪਤੀ। ਤਾਂ ਕੀ ਡਾਕਟਰ ਸਾਹਿਬ ਦੁਨੀਆਂ ਦੇ ਕਿਸੇ ਕੋਸ਼ ਵਿਚੋਂ 'ਦਰਸ਼ਨ' ਦਾ ਅਰਥ 'ਸਿਮਰਨ' ਵਿਖਾ ਸਕਦੇ ਹਨ ? ਜੇ ਨਹੀਂ ਤਾਂ ਉਹ ਆਪਣਾ ਉਲੂ ਸਿਧਾ ਕਰਨ ਵਾਸਤੇ ਸਮੁਚੇ ਸਿਖ ਧਰਮ ਦੀ ਅਮਾਨਤ ਪ੍ਰਾਚੀਨ ਲਿਖਤਾਂ ਨੂੰ ਗਲਤ ਢੰਗ ਨਾਲ ਕਿਉਂ ਪੇਸ਼ ਕਰਦੇ ਹਨ ? ਇਸ ਤਰ੍ਹਾਂ ਕਰਨ ਨਾਲ ਜਿਥੇ ਆਪ ਸਿਖ ਇਤਿ-ਹਾਸ ਨਾਲ ਅਨਿਆਏ ਕਰਦੇ ਹਨ ਉਥੇ ਸਿਖ ਪੰਥ ਨਾਲ ਭੀ ਧਰੋਹ ਕਰ ਰਹੇ ਹਨ ਜਿਸ ਨਾਲ ਕਿਸੇ ਭੀ ਸਿਖ ਦਾ ਭਲਾ ਨਹੀਂ ਹੋ ਸਕਦਾ। ਫ਼ਤਹਿ ਦਰਸ਼ਨ ਦਾ ਅਰਥ ਵਾਹਿਗੁਰੂ ਦਾ ਦਰਸ਼ਨ ਨਹੀਂ ਬਲਕਿ ਸ੍ਰੀ ਦਸਮੇਸ਼ ਜੀ ਦੇ ਦਰਸ਼ਨ ਨਾਲ ਫ਼ਤਹਿ ਦੀ ਪ੍ਰਾਪਤੀ ਹੈ।

## ਹੁਕਮ ਨਾਮਾ ਕਦੋਂ ਲਿਖਿਆ

ਇਹ ਹੁਕਮਨਾਮਾ ਕਦੋਂ ਲਿਖਿਆ ਗਿਆ ਸੀ ਇਸ ਬਾਬਤ ਡਾਕਟਰ ਗੰਡਾ ਸਿੰਘ ਜੀ ਇਸੇ ਸੈਂਚੇ ਦੇ ਪੰਨਾ ੩੩ ਪਰ ਲਿਖਦੇ ਹਨ :—

"......ਜਦ ਬਹਾਦੁਰਸ਼ਾਹ ਆਪਣੀ, ਰਾਜਪੂਤਾਂ, ਬੁੰਦੇਲਿਆਂ ਅਤੇ ਹੋਰ ਰਜਵਾੜਿਆਂ ਦੀ ਬਹੁਤ ਸਾਰੀ ਫ਼ੌਜ ਲੈ ਕੇ ਬੰਦਾ ਸਿੰਘ ਦੇ ਵਿਰੁਧ ਚੜ੍ਹ ਆਇਆ ਤਾਂ ਸਿੰਘਾਂ ਵਾਸਤੇ ਉਸ ਦੇ ਸਾਹਮਣੇ ਬਹੁਤੀ ਦੇਰ ਤਕ ਪੱਕੇ ਤੌਰ ਤੇ ਟਿਕੇ ਰਹਿ ਸਕਣਾ ਔਖਾ ਹੋ ਗਿਆ। ਹੌਲੀ ਹੌਲੀ ਉਹ ਜਿੱਤੇ ਹੋਏ ਇਲਾਕੇ ਖਾਲੀ ਕਰਨ ਪਰ ਮਜਬੂਰ ਹੋ ਗਏ ਅਤੇ ੧ ਦਸੰਬਰ ਸੰਨ ੧੭੧੦ ਈ: ਨੂੰ ਲੋਹਗੜ੍ਹ ਅਤੇ ਸਤਾਤਾਗੜ੍ਹ ਕਿਲ੍ਹੇ ਭੀ ਖਾਲੀ ਕਰਨੇ ਪੈ ਗਏ। ਪਰ ਬੰਦਾ ਸਿੰਘ ਬਚ ਕੇ ਪਹਾੜੀਆਂ ਵਿਚ ਦੀ ਨਿਕਲ ਗਿਆ। ਇਹ ਗੱਲ ਸੁਣ ਕੇ ਬਹਾਦੁਰਸ਼ਾਹ ਬੜਾ ਛਿੱਥਾ ਪਿਆ ਅਤੇ ੧੦ ਦਸੰਬਰ ਨੂੰ ਉਸ ਨੇ ਸਿਖਾਂ ਦੀ ਕਤਲਾਮ ਦੇ ਹੁਕਮ ਜਾਰੀ ਕਰ ਦਿਤੇ.........

"ਲੋਹਗੜ੍ਹ ਖਾਲੀ ਕਰਨ ਤੋਂ ਦਸਾਂ ਕੁ ਦਿਨਾਂ ਵਿਚੋ ਬੰਦਾ ਸਿੰਘ ਪਠਾਨਕਟ ਵਲ ਦੇ ਕੰਢੀ ਦੇ ਇਲਾਕੇ ਵਿਚ ਜਾ ਦੜਕਿਆ ਅਤੇ ਖਾਲਸੇ ਨੂੰ ਮੁੜ ਇਕੱਠਾ ਹੋਣ ਲਈ ਹੁਕਮਨਾਮੇ ਭੇਜਣੇ ਸ਼ੁਰੂ ਕਰ ਦਿਤੇ। ਇਥੇ ਇਸ ਵੇਲੇ ਦੇ ਉਨ੍ਹਾਂ ਦੇ ਦੋ

ਹੁਕਮਨਾਮੇ (੬੬-੬੭) ਦਿਤੇ ਗਏ ਹਨ......ਜਿਸ ਪਰ ਮਿਤੀ ਪੋਹ ੧੨ (ਜਾਂ ੧੨ ਦਸੰਬਰ ਸੰਨ ੧੭੧੦ ਈ:) ਪਈ ਹੋਈ ਹੈ।''

ਉਪਰੋਕਤ ਵਾਰਤਾ ਨੂੰ ਵਿਚਾਰਿਆਂ ਸਮਝ ਆ ਜਾਂਦੀ ਹੈ ਕਿ ਉਪਰ ਵਰਣਤ ਹੁਕਮ ਨਾਮੇ ਠੀਕ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਤੋਂ ਬਾਦ ਹੀ ਬਾਬਾ ਬੰਦਾ ਬਹਾਦਰ ਨੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਹੀ ਲਿਖੇ ਹਨ ਇਸ ਵਿਚ ਸਤਿਗੁਰੂ ਜੀ ਵਲੋਂ ਆਗਿਆ ਦਾ ਸਪਸ਼ਟ ਵਰਨਣ ਹੈ ਅਤੇ ਦਰਸ਼ਨ ਹੋਣ ਦਾ ਭੀ ਸੰਕੇਤ ਸਿਖਾਂ ਨੂੰ ਦਿਤਾ ਗਿਆ ਹੈ। ਜਿਵੇਂ ਬੰਦਾ ਬਹਾਦੁਰ ਹਾਰ ਖਾ ਕੇ ਨੱਸ ਗਿਆ ਸੀ ਤਾਂ ਜੇ ਕਦੀ ਸਤਿਗੁਰੂ ਸਚੇ ਸਾਹਿਬ ਦਾ ਹੁਕਮ ਨਾ ਹੁੰਦਾ ਤਾਂ ਸਿਖ ਹਾਰੇ ਹੋਏ ਬੰਦੇ ਦੇ ਕਹੇ ਕਦੀ ਭੀ ਇਕੱਠੇ ਨਾ ਹੁੰਦੇ। ਇਸ ਤੋਂ ਇਹ ਭੀ ਸਮਝ ਆ ਸਕਦੀ ਹੈ ਕਿ ਉਹਨੀ ਦਿਨੀਂ ਸਤਿਗੁਰੂ ਜੀ ਨੇ ਇਧਰ ਹੀ ਪਹਾੜੀਆਂ ਵਿਚ ਕਿਤੇ ਡੇਰਾ ਲਾਇਆ ਹੋਇਆ ਸੀ ਕਿ ਜਿਥੇ ਬੰਦਾ ਬਹਾਦਰ ਉਹਨਾਂ ਦੇ ਦਰਸ਼ਨ ਕਰ ਸਕਿਆ ਸੀ।

## ਇਕ ਹੋਰ ਹੁਕਮਨਾਮਾ

ਇਕ ਹੁਕਮਨਾਮਾ ਨੰ: ੬੯ "ਹੁਕਮਨਾਮੇ" ਦੇ ਪੰਨਾ ੧੯੮ – ੯੯ ਤੇ ਦਰਜ ਹੈ। ਇਹ ਹੁਕਮਨਾਮਾ ਸ੍ਰੀ ਮਾਤਾ ਸੁੰਦਰੀ ਜੀ ਵਲੋਂ ਸਰਬਤ ਖਾਲਸਾ ਵਾਸੀ ਪਟਨਾ ਜੋਗ ਵੈਸਾਖ ੧ ਬਿ: ੧੭੭੮ ਜਾਂ ੨੯ ਮਾਰਚ ਸੰਨ ੧੭੨੧ ਈ: ਦਾ ਹੈ। ਇਸ ਹੁਕਮਨਾਮੇ ਦਾ ਉਤਾਰਾ ਇਸ ਤਰਾਂ ਹੈ :—

(ਵੈਸਾਖ ੧ ਸੰਮਤ ੧੭੭੮ ਬਿ: ੨੯ ਮਾਰਚ ੧੭੨੧ ਈ:)

(ਮਾਤਾ ਜੀ ਦੀ ਲਿਖਤ)

ੴ ਸਤਿਗੁਰੂ ਜੀ

ਸ੍ਰਬਤ ਸੰਗਤਾ ਗੁਰੂ ਰਖੈ ਗਾ

(ਲਿਖਾਰੀ ਦੀ ਲਿਖਤ)

੧. ਸ੍ਰੀ ਮਾਤਾ ਜੀ ਦੀ ਆਗਿਆ ਹੈ ਭਾਈ ਨਦ ਰੂਪ ਸਿੰਘ ਬਰਖੁਰਦਾਰ ਨੰਦ ਸਿੰਘ ਭਾਈ ਤਾਰਾ ਸਿੰਘ

੨. ਭਾਈ ਰਾਜਾ ਸਿੰਘ ਭਾਈ ਸਾਹਿਬ ਸਿੰਘ ਭਾਈ ਭਗਵੰਤ ਸਿੰਘ ਭਾਈ ਗੁਲਾਬ ਸਿੰਘ ਪੰਜਾਬ ਸਿੰ

੩. ਘ ਭਾਈ ਗੁਰਬਖਸ਼ ਸਿੰਘ ਸੰਗਤਿ ਖਾਲਸਾ **ਸ੍ਰੀ......ਜੀ ਕਾ** ਵਾਸੀ ਪਟਣਾ ਵ ਰਕਾਬ ਗੰਜ ਕੇ ਗੁਰੂ ਰਖੈ

੪. ਗਾ ਗੁਰੂ ਗੁਰੂ ਜਪਣਾ ਜਨਮ ਸਵਾਰਣਾ ਭਾਈ ਚੇਤ ਸਿੰਘ **ਸਰਕਾਰ ਦਾ ਮੇਵੜਾ** ਹਜੂਰ ਆਏ ਪਹੁਤਾ ਅਰ

੫. ਦਾਸ ਤੁਮਾਰੀ ਗੁਜਰਾਨੀ ਸਭ ਹਕੀਕਤ ਮਾਲੂਮ ਹੋਈ ਜਬਾਨੀ ਭੀ ਸਭ ਹਕੀਕਤ ਭਾਈ ਚੇਤ

੬. ਸਿੰਘ ਨੇ ਜਾਹਰ ਕੀਤੀ ਇਸ ਤੇ ਪਿਛੈ ਕਾਰ ਭੇਟ ਸ੍ਰੀ ਗੁਰੂ ਜੀ ਕੇ ਨਮਿਤ ਕੀ ਕਉਡੀਦਮੜੀ ਹਜੂਰ ਭੇ

੭. ਜੀ ਸੀ ਜੋ ਮਾਫ਼ਕ ਅਰਦਾਸਾਂ ਸਭ ਪਹੁਤਾ ਸੰਗਤਿ ਖਾਲਸੇ ਨੋ ਬਹੁਤ ਖੁਸ਼ੀ ਹੋਈ ਅਗੇ ਭਾਈ ਚੇ

੮. ਤ ਸਿੰਘ ਸੰਗਤਿ ਖਾਲਸੇ ਪਾਸ ਭੇਜਿਆ ਹੈ ਸ੍ਰੀ ਗੁਰੂ ਜੀ ਕੇ ਨਮਿਤ ਕਾਰ ਭੇਟ ਸੁਖ ਮਨ

੯. ਤ ਗੋਲਕ ਦਸੌਂਧ ਚਲੀਆ ਜਿਸ ਸਿਖ ਪਾਸ ਹੈ ਲੰਗਰ ਦੇ ਖਰਚ ਨੋ ਛਿਮਾਹੀ ਕੀ ਛਿਮਾਹੀ ਮਾਰ

੧੦. ਫ਼ਤਿ ਚੇਤ ਸਿੰਘ ਕੀ **ਹਜੂਰ ਦੇ ਭੇਜਿਆ ਕਰਣਾ** ਸਭ ਮਨੋਰਥ ਖਾਲਸੇ ਕੇ ਪੂਰੇ ਹੋਣਗੇ ਕਿਰਤ

੧੧. ਵਿਚ ਬਰਕਤਿ ਪਵੈਗੀ ਸੁਖਾਲੇ ਰਹੋਗੇ ਤੁਸੀਂ ਮੇਰੇ ਪੁਤ ਫਰਜੰਦ ਹੋਹੁ ਸੇਵਾ ਦੀ ਵੇਲਾ ਹੈ ਸੇਵਾ ਲੋ

੧੨. ਚ ਕੇ ਕਰਹੁਗੇ ਨਿਹਾਲ ਹੋਵਹੁਗੇ **ਸ੍ਰੀ ਗੁਰ ਜੀ ਸਹਾਈ ਹੋਵੇਗਾ** ਸਭ ਮਨੋਰਥ ਪੂਰੇ ਹੋਣਗੇ ਅਰਦਾ

੧੩. ਸ ਹਕੀਕਤਿ ਸੁਖ ਦੀ ਪੈ ਦਰ ਪੈ ਲਿਖਦੇ ਰਹਿਣਾ ਤੁਸੀਂ ਮੇਰਾ ਘਰੁ ਹੈ **ਸ੍ਰੀ ਜੀ** ਸਭਨੀ ਗਲੀ ਰਖਿ

੧੪. ਆ ਕਰੈ ਸੁਖਾਲਿਆ ਰਖੈ **ਚੇਤ ਸਿੰਘ ਕਹੇ ਸੋ ਮਨਣਾ** ਦੁਇ ਸੈ ਰੁਪਯਾ ੨੦੦) ਫੁਰਮਾਇਸ ਲੰਗ

੧੫. ਰ ਕੀ ਤੁਸਾਂ ਉਪਰ ਲਿਖੀ ਹੈ ਸਤਾਬੀ ਕਾਰ ਫਰਮਾਇਸ ਕੀ ਕਠੀ ਕਰਕੇ **ਹੁੰਡੀ ਹਜ਼ੂਰ ਦੇ ਭੇਜਣੀ**

੧੬. ਜੋ ਸਿਖ ਲੋਚ ਕੇ ਕਾਰ ਫ਼ਰਮਾਇਸ ਕੀ ਦੇਵੇਗਾ ਸੋ ਨਿਹਾਲ ਹੋਵੇਗਾ ਮਿਤੀ ਵੈਸਾਖ ੧ ਸੰਮਤ ੧੭੭੮ ਸਤਰਾ ੧੬

ਉਪ੍ਰੋਕਤ ਹੁਕਮ ਨਾਮੇ ਵਿਚ ਸਤਰਾਂ ਦੇ ਨੰਬਰ ਲੇਖਕ ਵਲੋਂ ਹਨ ਬਾਕੀ ਹੁਕਮਨਾਮੇ ਦਾ ਹੂਬਹੂ ਉਤਾਰਾ ਹੈ। ਇਸ ਤੋਂ ਪਹਿਲਾਂ ਕਿ ਇਸ ਹੁਕਮਨਾਮੇ ਦੇ ਕੁਝ ਤੱਥਾਂ ਪਰ ਵਿਚਾਰ ਕੀਤੀ ਜਾਵੇ ਇਹ ਭੀ ਉਪਯੋਗੀ ਜਾਪਦਾ ਹੈ ਕਿ ਡਾਕਟਰ ਗੰਡਾ ਸਿੰਘ ਜੀ ਦੇ ਝੂਠ ਦਾ ਪੋਲ ਖੋਹਲ ਦਿਤਾ ਜਾਵੇ ਤੇ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਡਾਕਟਰ ਸਾਹਿਬ ਦੇ ਵਾਕ-ਛਲ ਨੂੰ ਪ੍ਰਗਟ ਕੀਤਾ ਜਾਵੇ ।

ਪਾਠਕ ਪਿਛੇ ਪੜ੍ਹ ਚੁਕੇ ਹਨ ਕਿ ਡਾਕਟਰ ਗੰਡਾ ਸਿੰਘ ਜੀ ਨੇ "੧ਓ ਫ਼ਤੇ ਦਰਸ਼ਨ ਸਚੇ ਸਾਹਿਬ ਦੀ ਆਗਿਆ ਹੈ" ਦਾ ਅਰਥ ਕਰਦੇ ਹੋਏ ਲਿਖਿਆ ਹੈ :

"ਬੰਦਾ ਸਿੰਘ ਜੀ ਦੇ ਵੇਲੇ ਚੂੰਕਿ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾ ਚੁਕੇ ਸਨ ਅਤੇ ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਉਨ੍ਹਾਂ ਨੇ ਸਦਾ ਲਈ ਬੰਦ ਕਰ ਦਿਤਾ ਸੀ, ਇਸ ਲਈ ਹੁਣ ਖਾਲਸੇ ਪਰ ਹੁਕਮ ਕੇਵਲ ਸ੍ਰੀ ਅਕਾਲ-ਪੁਰਖ ਸਚੇ ਸਾਹਿਬ ਦਾ ਹੀ ਲਾਗੂ ਹੋ ਸਕਦਾ ਸੀ, ਹੋਰ ਕਿਸੇ ਦਾ ਨਹੀਂ, ਇਸ ਗੱਲ ਨੂੰ ਮੁਖ ਰਖ ਕੇ ਬਾਬਾ ਬੰਦਾ ਸਿੰਘ ਨੇ "ਸ੍ਰੀ ਸਚੇ ਸਾਹਿਬ ਕਾ ਹੁਕਮ ਹੈ" ਨਾਲ ਹੁਕਮ ਨਾਮੇ ਲਿਖੇ ਜਾਣ ਦੀ ਪ੍ਰਥਾ ਤੋਰੀ......"

ਡਾਕਟਰ ਸਾਹਿਬ ਨੇ ਪਾਠਕਾਂ ਨੂੰ ਧੋਖੇ ਵਿਚ ਰਖਣ ਦਾ ਪੂਰਾ ਜਤਨ ਕੀਤਾ ਹੈ ਕਿ ਬੰਦਾ ਸਿੰਘ ਨੇ "ਸ੍ਰੀ ਸਚੇ ਸਾਹਿਬ ਕਾ ਹੁਕਮ ਹੈ" ਨਾਲ ਹੁਕਮਨਾਮੇ ਲਿਖਣ ਦੀ ਪ੍ਰਥਾ ਤੋਰੀ ਜਦੋਂ ਕਿ ਕੇਵਲ ਦੋ ਹੁਕਮਨਾਮੇ ਜੋ ਬੰਦਾ ਬਹਾਦਰ ਵਲੋਂ ਇਕੋ ਹੀ ਦਿਨ ਦੇ ਲਿਖੇ ਹਨ ਉਹਨਾਂ ਤੋਂ ਸਿਵਾ ਕਿਸੇ ਹੁਕਮਨਾਮੇ ਵਿਚ ਭੀ ਉਪ੍ਰੋਕਤ ਸ਼ਬਦ ਲਿਖੇ

ਹੋਏ ਨਹੀਂ ਮਿਲਦੇ ਤਾਂ ਫਿਰ ਪ੍ਰਥਾ ਕਿਸ ਤੋਰੀ ? ਤੇ ਕਿਥੇ ਤੋਰੀ ? ਅਤੇ ਕਿਸ ਨੇ ਉਸ ਤੇ ਅਮਲ ਕੀਤਾ ? ਉਸ ਤੋਂ ਬਾਦ ਦੇ ਕਈ ਹੁਕਮ ਨਾਮੇ ਹਨ ਜੋ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਵਲੋਂ ਹਨ ਇਹਨਾਂ ਸਭ ਹੁਕਮਨਾਮਿਆਂ ਵਿਚ "ਮਾਤਾ ਜੀ ਦੀ ਆਗਿਆ ਹੈ" ਹੀ ਲਿਖਿਆ ਹੈ ਫਿਰ ਡਾਕਟਰ ਸਾਹਿਬ ਦੀ ਲਿਖਤ ਕਿ "ਹੁਣ ਖਾਲਸੇ ਪਰ ਹੁਕਮ ਕੇਵਲ ਸ੍ਰੀ ਅਕਾਲ ਪੁਰਖ ਸਚੇ ਸਾਹਿਬ ਦਾ ਹੀ ਲਾਗੂ ਹੋ ਸਕਦਾ ਹੈ, ਹੋਰ ਕਿਸੇ ਦਾ ਨਹੀਂ" ਉਕਾ ਹੀ ਝੂਠ ਸਿਧ ਹੋ ਜਾਂਦਾ ਹੈ। ਪਾਠਕ ਆਪਣੀ ਤਸੱਲੀ ਕਰ ਸਕਦੇ ਹਨ ਕਿ ਉਸ ਤੋਂ ਬਾਦ ਦੇ ਹਰ ਹੁਕਮਨਾਮੇ ਵਿਚ 'ਸ੍ਰੀ ਮਾਤਾ ਜੀ ਦੀ ਆਗਿਆ ਹੈ' ਹੀ ਲਿਖਿਆ ਹੈ।

ਇਸੇ ਤਰ੍ਹਾਂ ਹੀ ਡਾਕਟਰ ਸਾਹਿਬ ਬੜੇ ਜ਼ੋਰ ਨਾਲ ਲਿਖਦੇ ਹਨ ਕਿ "ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਉਹਨਾਂ ਸਦਾ ਲਈ ਬੰਦ ਕਰ ਦਿਤਾ ਸੀ" ਪਰ ਅਜ ਤਕ ਨਾ ਡਾਕਟਰ ਸਾਹਿਬ ਤੇ ਨਾ ਹੀ ਉਨ੍ਹਾਂ ਦਾ ਕੋਈ ਸਹਿਯੋਗੀ ਅਜਿਹਾ ਇਕ ਵੀ ਸ਼ਬਦ ਗੁਰੂ ਜੀ ਦਵਾਰਾ ਉਚਾਰਿਆ ਗਿਆ ਪੇਸ਼ ਕਰ ਸਕਿਆ ਹੈ ਅਤੇ ਨਾ ਹੀ ਕਦੀ ਕਰ ਸਕਣਗੇ ਕਿਉਂਕਿ ਇਹ ਤਾਂ ਨਿਰੋਲ ਝੂਠ ਅਤੇ ਵਾਕ-ਛਲ ਹੈ। ਮੈਂ ਡਾਕਟਰ ਸਾਹਿਬ ਤੇ ਉਹਨਾਂ ਦੇ ਸਹਿਯੋਗੀਆਂ ਨੂੰ ਚੈਲੰਜ ਕਰਦਾ ਹਾਂ ਕਿ ਕੋਈ ਸ਼ਬਦ ਜਾ ਕੋਈ ਹੁਕਮ ਗੁਰੂ ਜੀ ਦਵਾਰਾ ਉਚਾਰਿਆ ਹੋਇਆ ਪੇਸ਼ ਕਰਨ ਕਿ ਜਿਸ ਦਾ ਅਰਥ ਹੋਵੇ ਕਿ ਅਗੇ ਤੋਂ ਦੇਹਧਾਰੀ ਗੁਰੂ ਕਦੀ ਨਹੀਂ ਹੋ ਸਕਦਾ। ਆਸ ਹੈ ਕਿ ਡਾਕਟਰ ਸਾਹਿਬ ਮੇਰਾ ਚੈਲੰਜ ਕਬੂਲ ਕਰਨਗੇ। ਜਾਂ ਤੇ ਉਪ੍ਰੋਕਤ ਭਾਵ ਨੂੰ ਸਿਧ ਕਰਨ ਵਾਸਤੇ ਕੋਈ ਹੁਕਮ ਵਿਖਾਣਗੇ ਜਾਂ ਫਿਰ ਹਾਰ ਮੰਨ ਜਾਣਗੇ ਅਤੇ ਅੱਗੇ ਤੋਂ ਇਹ ਸ਼ਬਦ ਲਿਖਣੇ ਬੰਦ ਕਰ ਦੇਣਗੇ।

## ਹੁਕਮ ਨਾਮੇ ਤੇ ਵਿਚਾਰ

ਹੁਣ ਮਾਤਾ ਸੁੰਦਰੀ ਜੀ ਦੇ ਉਪਰੋਕਤ ਹੁਕਮਨਾਮੇ ਤੇ ਵਿਚਾਰ ਕੀਤਿਆਂ ਕੋਈ ਸੰਦੇਹ ਬਾਕੀ ਨਹੀਂ ਰਹਿ ਜਾਏਗਾ ਕਿ ਸ੍ਰੀ ਦਸਮੇਸ਼ ਪਿਤਾ ਜੀਵਤ ਸੰਸਾਰ ਵਿਚ ਮੌਜੂਦ ਸਨ।

(੧) ਸਤਰ ਨੰ: ੩ ਵਿਚ ਧਿਆਨ ਨਾਲ ਵੇਖਿਆਂ ਪਤਾ ਲਗਦਾ ਹੈ "ਸ੍ਰਬਤਿ ਖਾਲਸਾ ਸ੍ਰੀ" ਲਿਖਕੇ ਅਗੇ ਕੋਈ ਨਾਮ ਗੁਪਤ ਰਖ ਲਿਆ ਗਿਆ ਹੈ

ਅਤੇ ਉਸ ਨਾਮ ਵਾਸਤੇ ਜਗਾ ਖਾਲੀ ਛੱਡ ਕੇ "ਜੀ ਕਾ ਵਾਸੀ ਪਟਣਾ..." ਲ਼ਿਖਿਆ ਗਿਆ ਹੈ ਜਿਸ ਤੋਂ ਸੰਗਤਾਂ ਨੂੰ ਸ੍ਰੀ ਦਸਮੇਸ਼ ਪਿਤਾ ਦਾ ਸੰਕੇਤ ਤੇ ਅਸ਼ੀਰਵਾਦ ਮਿਲ ਜਾਂਦਾ ਹੈ।

(੨) ਸਤਰ ਨੰ: ੪ ਵਿਚ ਚੇਤ ਸਿੰਘ ਨੂੰ ਸਰਕਾਰ ਦਾ ਮੇਵੜਾ ਲਿਖਿਆ ਹੈ ਇਹ "ਸਰਕਾਰ" ਸ਼ਬਦ ਸਿਵਾਏ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਕਿਸੇ ਵਾਸਤੇ ਉਸ ਵਕਤ ਨਹੀਂ ਸੀ ਵਰਤਿਆ ਗਿਆ।

(੩) ਸਤਰ ੧੦ ਵਿਚ ਲਿਖਿਆ ਹੈ 'ਮਾਰਫ਼ਤਿ ਚੇਤ ਸਿੰਘ ਕੀ **ਹਜ਼ੂਰ ਦੇ ਭੇਜਿਆਂ ਕਰਦਾ**' ਇਸ ਵਿਚ ਕਿਹੜੇ ਹਜ਼ੂਰ ਦੇ ਭੇਜਣ ਵਾਸਤੇ ਕਿਹਾ ਜਾ ਰਿਹਾ ਹੈ ? ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਬਿਨਾ ਹੋਰ ਹਜ਼ੂਰ ਕੋਣ ਸੀ ? ਇਸੇ ਤਰ੍ਹਾਂ ਸਤਰ ਨੰ: ੧੫ ਵਿਚ ਭੀ ਸਾਫ਼ ਹੀ ਲਿਖਿਆ ਹੈ ਕਿ "ਹੁੰਡੀ ਹਜ਼ੂਰ ਦੇ ਭੇਜਣੀ"। ਇਸ ਤੋਂ ਕਿਸੇ ਸੰਦੇਹ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਹਜ਼ੂਰ ਦਸਮੇਸ਼ ਜੀ ਦੇ ਹੀ ਹੁੰਡੀ ਭੇਜਣ ਦਾ ਹੁਕਮ ਹੈ।

(੪) ਸਤਰ ਨੰ: ੧੪ ਵਿਚ ਲਿਖਿਆ ਹੈ "ਚੇਤ ਸਿੰਘ ਕਹੇ ਸੋ ਮਨਣਾ" ਜਿਸ ਦਾ ਮਤਲਬ ਇਹ ਹੈ ਕਿ ਗੁਰੂ ਜੀ ਵਲੋਂ ਕੋਈ ਜ਼ਬਾਨੀ ਸੰਦੇਸ਼ ਭੀ ਹੈ ਜਿਸ ਨੂੰ ਮੰਨਣ ਵਾਸਤੇ ਮਾਤਾ ਜੀ ਸਿਖਾਂ ਨੂੰ ਪੱਕੀ ਕਰ ਰਹੇ ਹਨ।

ਇਹੋ ਜਿਹੇ ਗੁਪਤ ਸੰਦੇਸ਼ ਅਤੇ ਗੁਪਤ ਕੰਮਕਾਜ ਦਾ ਇਸ਼ਾਰਾ ਤੇ ਮਾਤਾ ਸੁੰਦਰੀ ਜੀ ਵਲੋਂ ਸੰਗਤਿ ਵਾਸੀ ਪਟਣੇ ਜੋਗ ੨੦ ਸਤੰਬਰ ਸੰਨ ੧੭੨੨ ਈ: ਦੇ ਲਿਖੇ ਹੁਕਮਨਾਮੇ ਵਿਚ ਉਕਾ ਹੀ ਸਪਸ਼ਟ ਮਿਲ ਜਾਂਦਾ ਹੈ। ਇਸ ਹੁਕਮਨਾਮੇ ਦੀ ਪੰਦਰ੍ਹਵੀਂ ਤੇ ਅਠਾਰ੍ਹਵੀਂ ਸਤਰ ਵਿਚ ਲਿਖਿਆ ਹੈ :

"ਭਾਈ ਗੁਰਬਖਸ਼ ਸਿੰਘ ਖਾਲਸੇ ਕਾ ਸਿਖੁ ਤੁਸਾਂ ਪਾਸ ਆਇਆ ਹੈ ਸਿਖ ਦਾ ਖਸਮਾਣਾ ਕਰਨਾ ਸਰਕਾਰ ਦਾ ਕੰਮ ਹੋਵੇ ਕਹੂੰ ਭੇਜਣਾ ਹੋਵੈ ਤਾ ਇਤਬਾਰੀ ਸਿਖ ਹੈ ਭੇਜਣਾ ਸਰਕਾਰ ਦਾ ਕੰਮ ਕਰ ਆਵੈਗਾ।"

ਇਹ ਸਰਕਾਰ ਕੇਵਲ ਗੁਰੂ ਗੋਬਿੰਦ ਸਿੰਘ ਜੀ ਸਨ ਕਿ ਜਿੰਨ੍ਹਾਂ ਦੇ ਕੰਮ ਵਾਸਤੇ ਇਤਬਾਰੀ ਸਿਖਾਂ ਦੀ ਲੋੜ ਸੀ ਜਿਸ ਵਾਸਤੇ ਮਾਤਾ ਸੁੰਦਰੀ ਜੀ ਲਿਖ ਰਹੇ ਹਨ।

## ਇਤਿਹਾਸਕ ਗਵਾਹੀ

ਸਿਖ ਇਤਿਹਾਸਕਾਰਾਂ ਵਿਚ ਸੈਨਾਪਤ, ਭੰਗੂ ਰਤਨ ਸਿੰਘ, ਕਵੀਵਰ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਤੇ ਮਹੰਤ ਸੁਮੇਰ ਸਿੰਘ ਜੀ ਆਦਿ ਦੀਆਂ ਰਚਨਾਵਾਂ ਪਰਸਿਧ ਹਨ, ਇਹਨਾਂ ਵਿਚ ਆਮ ਪ੍ਰਚਲਤ ਕਥਾਵਾਂ ਵਿਚੋਂ ਸ੍ਰੀ ਦਸਮੇਸ਼ ਦੇ ਨਾਂਦੇੜ ਵਾਲੇ ਕੌਤਕ ਤੋਂ ਬਾਦ ਦੀਆਂ ਅਨੇਕ ਸਾਖੀਆਂ ਪਰਚਲਤ ਹਨ। ਜਿਵੇਂ :

੧. ਲਕੜਾਂ ਲਿਆਉਣ ਵਾਲੇ ਸਿਖ ਨੂੰ ਦਰਸ਼ਨ ਦੇਣੇ।

੨. ਗੁਰੂ ਜੀ ਦਾ ਸਾਧਾਂ ਨੂੰ ਘੋੜੇ ਤੇ ਸਵਾਰ ਹੋਇਆਂ ਦਰਸ਼ਨ ਹੋਣਾ ਤੇ ਸਿਖਾਂ ਵਲ ਸੁਨੇਹਾ ਭੇਜਣਾ ਕਿ ਘੋੜਾ ਅਸੀਂ ਹੀ ਲੈ ਆਏ ਹਾਂ, ਚਿੰਤਾ ਨਾ ਕਰਨਾ।

੩. ਬਾਲਾ ਰਾਏ ਤੇ ਰੁਸਤਮ ਰਾਏ ਨੂੰ ਸਤਾਰੇ ਦੇ ਕਿਲੇ ਵਿਚੋਂ ਗੁਰੂ ਜੀ ਦਾ ਉਸੇ ਕੁਮੈਤ ਘੋੜੇ ਦੀਆਂ ਰਕਾਬਾਂ ਪਕੜਵਾ ਕੇ ਬਾਹਰ ਕਢਣਾ ਤੇ ਦੂਰ ਲਿਆ ਉਤਾਰਣਾ ਜਿਥੇ ਮਨਮਾੜ੍ਹ ਦੇ ਅਸਥਾਨ ਤੇ ਅਜਕਲ ਇਤਹਾਸਕ ਗੁਰਦਵਾਰਾ ਹੈ।

੪. ਨਥਾ ਸਿੰਘ ਤੇ ਦਿਆਲ ਸਿੰਘ ਸ਼ਹੀਦ ਬਾਬੇ ਦੀ ਬੇਰ ਸਿਆਲ ਕੋਟ ਵਾਲਿਆਂ ਦੀ ਸਹਾਇਤਾ ਕਰਨੀ ਤੇ ਦਰਸ਼ਨ ਦੇਣੇ।

੫. ਬੇਦੀ ਬਾਬੇ ਰਾਮ ਸਿੰਘ ਜੀ ਕੋਟਲੀ ਵਾਲਿਆਂ ਦੀ ਸ਼ਹੀਦੀ ਬਾਦ ਸਿੰਘਾਂ ਦੀ ਅਰਜ਼ ਤੇ ਦਰਸ਼ਨ ਦੇ ਕੇ ਸਿੰਘਾਂ ਦੀ ਫ਼ਤੇ ਕਰਾਈ।

੬. ਪਟਲੇਸ਼ਵਰ ਸਾਹਿਬ ਸਿੰਘ ਦੀ ਅਰਾਧਣਾ ਤੇ ਤੁਰਕੀ ਦਲ ਵਿਚ ਭਾਜੜ ਪਾਈ ਤੇ ਸ੍ਰੀ ਦਸਮੇਸ਼ ਜੀ ਨੇ ਆਪ ਆ ਕੇ ਭੈ ਪਾ ਕੇ ਰਾਤੋ ਰਾਤ ਸਨੌਰ ਤੋਂ ਨਸਾ ਦਿਤਾ। ਤੋਪਾਂ ਤੇ ਹੋਰ ਮੈਗਜ਼ੀਨ (ਗੋਲਾ ਬਾਰੂਦ) ਤੰਬੂ ਆਦਿ ਰਾਜੇ ਨੂੰ ਮੁਫ਼ਤ ਹਥ ਆਏ।

੭. ਗੁਰੂ ਬਾਲਕ ਸਿੰਘ ਜੀ ਨੂੰ ਪ੍ਰਤੱਖ ਦਰਸ਼ਨ ਦੇ ਕੇ ਗੁਰਤਾ ਸੌਂਪਣੀ ਅਤੇ ਆਪਣਾ ਅਵਤਾਰ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਹੋਣ ਦਾ ਸੰਕੇਤ ਕਰਨਾ।

(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ)

੮ ਪਸ਼ੌਰ ਵਿਚ ਇਕ ਭਗਤ ਪ੍ਰੇਮੀ ਪਾਸੋਂ ਜਾ ਕੇ ਪ੍ਰਸ਼ਾਦ ਛਕਣਾ ਤੇ ਪੁਸ਼ਾਕ ਤੇ ਭਗਉਤੀ ਪਹਿਰਨੀ।

੬. ਕਾਬਲ ਵਲ ਕੁਝ ਕੋਹਾਂ ਤੇ ਲੰਡੇ ਦਰਿਆ ਕੰਢੇ ਦੀਵਾਨ ਲਾਣਾ ਤੇ ਤੁਰਕਾਂ ਦੇ ਲੜਨ ਔਣ ਤੇ ਸਿੰਘਾਂ ਪਾਸੋਂ ਪਥਰ ਮਰਵਾ ਕੇ ਉਹਨਾਂ ਨੂੰ ਹਟਾਉਣਾ।

ਇਤਆਦਿਕ ਅਨੇਕ ਸਾਖੀਆਂ ਸਿਖ ਇਤਿਹਾਸ ਵਿਚ ਲ਼ਿਖੀਆਂ ਹੋਈਆਂ ਮੌਜੂਦ ਹਨ ਪਰ ਇਸ ਵੇਲੇ ਪਾਠਕਾਂ ਦੇ ਵਿਚਾਰਨ ਗੋਚਰਾ ਭੰਗੂ ਰਤਨ ਸਿੰਘ ਦੇ ਪ੍ਰਾਚੀਨ ਪੰਥ ਪਰਕਾਸ਼ ਵਿਚੋਂ ਕੁਝ ਹਵਾਲਾ ਪੇਸ਼ ਕੀਤਾ ਜਾਂਦਾ ਹੈ।

ਜਦੋਂ 'ਬੰਦਾ' ਬੜੇ ਜ਼ੋਰ ਵਿਚ ਸੀ ਅਤੇ ਉਸ ਨੇ ਤਿੰਨ ਫ਼ੌਜਦਾਰ ਮਾਰ ਦਿਤੇ ਤਾਂ ਬਾਦਸ਼ਾਹ ਨੇ ਆਪਣੇ ਸਲਾਹਕਾਰਾਂ ਵਜ਼ੀਰਾਂ ਆਦਿ ਨੂੰ ਸੱਦ ਕੇ ਕਿਹਾ :—

ਪੰਨਾ : ੧੨੯

"ਤਬ ਸੱਦ ਪੁਛਿਯੋ ਬਜੀਰ ਸਲਾਹਿ। ਆਪ ਸੱਦ ਕੇ ਢਿਗ ਪਤਿਸ਼ਾਹਿ।
ਪਾਨਾ ਬੀਰਾ ਧਰੀ ਸ਼ਮਸ਼ੇਰ। ਚਕੈ ਬੰਦੇ ਪੈ ਹੈ ਕੋਈ ਸ਼ੇਰ ॥ ੩ ॥

ਦੋਹਰਾ :—ਤੁਰਕ ਰਹੇ ਚੁਪ ਹਵੈ ਸਬੈ ਉੱਤਰ ਕੋਊ ਨ ਦੇਇ।
ਬੰਦੈ ਪੈ ਨਹਿ ਕੋ ਚੜੈ ਮਰਣੋਂ ਸਭ ਡਰੇਇ ॥ ੪ ॥

ਚੌਪਈ: ਤਬ ਤੁਰਕਨ ਨੇ ਯੌ ਕਰੀ ਬਾਤ। "ਹੈ ਸਤਿਗੁਰ ਕੋ ਯਹਿ ਉਤਪਾਤ" ॥
ਜਿਸੇ ਕਬੀਲੇ ਹੈਂ ਤੁਮ ਪਾਸ। ਕਰਾਯੋ ਹੈ ਜਿਹ ਮੁਲਕੈ ਨਾਸ ॥ ੫ ॥
ਉਸ ਹੀ ਤੇ ਉਨ ਮਨ੍ਹੈ ਕਰਾਵੋ। ਉਨ ਕੋ ਹੈ ਸਿਖ ਕਹਿ ਹਟਵਾਵਹੁ ॥
ਜੇ ਮਾਤਾ ਉਨ੍ਹੈ ਹਟਾਵੈ ਨਾਹੀਂ। ਕੈਦ ਕਰਾਵੋ ਹਮਰੇ ਪਾਹੀਂ ॥ ੬ ॥
... ... ... ...
ਤਬ ਭਾਈ ਨੰਦ ਲਾਲ ਬੁਲਾਯੋ। ਤੌ ਪਤਿਸ਼ਾਹੈ ਯੌ ਸਮਝਾਯੋ ॥
ਤੁਮ ਜਾਯੋ ਮਾਤਾ ਜੀ ਪਾਸ। ਹਾਥ ਜੋੜ ਯੋ ਕਹੋ ਅਰਦਾਸ ॥ ੮ ॥
... ... ...
ਇਸ ਲਪੇਟ ਸੋ ਮਾਤੈ ਕਹਯੋ। ਮਾਤਾ ਨੇ ਇਮ ਉੱਤਰ ਦਯੋ ॥
ਵਹਿ ਹਮਰੀ ਕਬ ਮਾਨੈ ਬਾਤ। ਬਹੁਤ ਫ਼ੌਜ ਵਹਿ ਰਖਤਾ ਜਾਤ ॥ ੧੧ ॥
... ... ...
ਤਬ ਨੰਦ ਲਾਲ ਸੁਨਤ ਯੌ ਭਾਖੀ। "ਮਨੈ ਨ ਮਨੈ ਤੁਮ ਬਨ ਹੈ ਆਖੀ।"
ਮੰਨੈ ਨਹੀਂ ਜੋ ਤੁਮਰੀ ਬਾਤ। ਨਿਕਸ ਜਾਏ ਤਿਸ ਕੀ ਕਰਾਮਾਤ ॥ ੧੩ ॥
ਜੌ ਨ ਲਿਖੋ ਤਊ ਸ਼ਾਹਿ ਰਿਸਾਵੈ। ਵਹੁ ਜਾਨਹਿ ਤੁਮ ਸੱਦਯੋ ਆਵੈ ॥

ਤੁਮ ਲਿਖ ਭੇਜੋ ਅਪਣੀ ਓਰ । ਮੰਨੈ ਨ ਮੰਨੈ ਵਹਿ ਅਪਨੇ ਜੋਰ ॥ ੧੪ ॥
ਤੁਮ ਅਪਨੀ ਸੁਰਖਰੋਈ ਕਰੋ । ਭਾਂਵੈ ਮੰਨੈ ਭਾਂਵੈ ਵਹੁ ਲਰੋ ॥
ਤੋ ਮਾਤਾ ਨੰਦ ਲਾਲਹਿ ਭਾਖੀ । **ਲਿਖ ਭੇਜੋ ਹਮ ਨਾਂਵਹਿ ਰਾਖੀ ॥ ੧੫ ॥**
ਮਾਤਾ ਕਹਿਯੋ 'ਅਬ ਤੂੰ ਲਿਖ ਦੇਹਿ । ਮੁਹਰ ਗੁਰੂ ਕੀ ਤੂੰ ਲਾ ਦੇਹਿ' ॥
ਤਯੋਂ ਹੀ ਕੀਨ ਭਾਈ ਨੰਦ ਲਾਲ । ਜੋ ਪਾਤਸ਼ਾਹੀ ਹੁਤੋ ਸਵਾਲ ॥ ੧੬ ॥
ਦੋਹਰਾ :—ਤੁਰਤ ਹੁਕਮ ਸ੍ਰੀ ਗੁਰੂ ਕਾ ਭੇਜਯੋ ਭਾਈ ਨੰਦ ਲਾਲ ।
ਸਿਖ ਲੇਇ ਪਹੁੰਚਤ ਭਇਉ ਬੰਦੇ ਢਿਗ ਦਰਹਾਲ ॥ ੧੭ ॥

ਓਪ੍ਰੋਕਤ ਵਾਰਤਾ ਵਿਚ ਕੁਝ ਭੀ ਕਠਨ ਪਦ ਨਹੀਂ ਕਿ ਜਿਨਾਂ ਦਾ ਸਮਝਣਾ ਔਖਾ ਹੋਵੇ ਪਰ ਸਮਝਨ ਵਾਲੀ ਗੱਲ ਤਾਂ ਇਹ ਹੈ ਕਿ ਪਹਿਲਾਂ ਤਾਂ ਮਾਤਾ ਜੀ ਨੂੰ ਇਹ ਪਰਤੀਤ ਸੀ ਕਿ 'ਬੰਦਾ' ਉਹਨਾਂ ਦੇ ਕਹੇ ਮਨਣ ਵਾਲਾ ਨਹੀਂ ਪਰ ਪਾਤਸ਼ਾਹ ਨੂੰ ਰਾਜ਼ੀ ਰਖਨ ਵਾਸਤੇ ਲਿਖਨਾ ਭੀ ਜ਼ਰੂਰੀ ਸਮਝਿਆ ਗਿਆ ਤਾਂ ਮਾਤਾ ਜੀ ਨੇ ਭਾਈ ਨੰਦ ਲਾਲ ਨੂੰ ਕਹਿਆ ਕਿ "ਲਿਖ ਭੇਜੋ ਹਮ ਨਾਂਵਹਿ ਰਾਖੀ" ਭਾਵ ਤੂੰ ਮੇਰਾ ਨਾਮ ਨਾ ਲਿਖ । ਸਗੋਂ ਮਾਤਾ ਜੀ ਕਿਹਾ ਕਿ "ਅਬ ਤੂੰ ਲਿਖ ਦੇਹਿ । ਮੋਹਰ ਗੁਰੂ ਕੀ ਤੂ ਲਾ ਦੇਹਿ ॥" ਭਾਵ ਤੂੰ ਅਪਨੇ ਵਲੋਂ ਗੁਰੂ ਕੀ ਮੋਹਰ ਲਾ ਕੇ ਲਿਖ ਭੇਜ ਕਿ ਜਿਵੇਂ ਇਹ ਹੁਕਮ ਗੁਰੂ ਦਸਮੇਸ਼ ਜੀ ਵਲੋਂ ਹੈ । ਤਾਂ ਭਾਈ ਨੰਦ ਲਾਲ ਨੇ ਇਸੇ ਤਰਾਂ ਹੀ ਕੀਤਾ ਅਤੇ :

ਤੁਰਤ ਹੁਕਮ **ਸ੍ਰੀ ਗੁਰੁ** ਕਾ ਭੇਜਯੋ ਭਾਈ ਨੰਦ ਲਾਲ ।
ਸਿਖ ਲੇਇ ਪਹੁੰਚਤ ਭਇਓ ਬੰਦੇ ਢਿਗ ਦਰ ਹਾਲ ।

ਭਾਵ ਜੋ ਸੰਦੇਸ਼ ਬੰਦੇ ਕੋਲ ਭੇਜਿਆ ਗਿਆ ਉਹ ਗੁਰੂ ਕੀ ਮੋਹਰ ਲਾ ਕੇ ਸ੍ਰੀ ਗੁਰੂ ਜੀ ਦਾ ਹੁਕਮ ਬਣਾ ਭੇਜਿਆ ਗਿਆ ਸੀ । ਜਿਸ ਨੂੰ ਬੰਦੇ ਸੁਣਦੇ ਸਾਰ ਹੀ ਪਹਿਚਾਨ ਗਿਆ ਕਿ ਇਹ ਹੁਕਮ ਗੁਰੂ ਜੀ ਦਾ ਨਹੀਂ ਸਗੋਂ ਇਹ ਤਾਂ ਮਾਤਾ ਜੀ ਵਲੋਂ ਹੈ ਜਿਸ ਕਰਕੇ ਉਸ ਨੇ ਮੰਨਣ ਤੋਂ ਸਾਫ਼ ਇਨਕਾਰ ਕਰ ਦਿਤਾ । ਇਥੇ ਸਭ ਨਾਲੋਂ ਜ਼ਿਆਦਾ ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਗੁਰੂ ਜੀ ਦੀ ਮੋਹਰ ਨਾਲ ਗੁਰੂ ਜੀ ਦਾ ਹੁਕਮ ਜ਼ਰੂਰ ਚਲਦਾ ਸੀ ਅਤੇ ਇਹ ਮੋਹਰ ਨਾ ਤਾਂ ਪੰਜ ਪਿਆਰਿਆਂ ਦੀ ਸੀ ਅਤੇ ਨਾ ਹੀ ਸ੍ਰੀ ਗ੍ਰੰਥ ਸਾਹਿਬ ਦੀ ਸਗੋਂ ਇਹ ਮੋਹਰ ਸਾਖਸ਼ਾਤ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸੀ ਜੋ ਹਕੂਮਤ ਦੀ ਨਿਗਾਹ ਤੋਂ ਬਚ ਕੇ ਗੁਪਤ ਹੀ ਸਿਖਾਂ ਵਿਚ ਵਿਚਰ ਰਹੇ ਸੀ । ਅਤੇ ਹਕੂਮਤ ਦੇ ਅਹਿਲਕਾਰ ਭੀ ਸਮਝਦੇ ਸੀ ਕਿ "ਹੈ

ਵਹਿ ਸਤਿਗੁਰ ਕੋ ਉਤਪਾਤ" ਭਾਵ ਇਹ ਸਾਰੀ ਹਲਚਲ ਸਤਿਗੁਰੂ ਜੀ ਹੀ ਕਰਵਾ ਰਹੇ ਸਨ ਜਿਨ੍ਹਾਂ ਦੇ ਕਬੀਲੇ ਭਾਵ ਮਹਿਲ ਦਿਲੀ ਵਿਚ ਸਨ।

ਉਪ੍ਰੋਕਤ ਸਭ ਗਵਾਹੀਆਂ ਤੋਂ ਇਹ ਚੰਗੀ ਤਰਾਂ ਸਿਧ ਹੋ ਜਾਂਦਾ ਹੈ ਕਿ ਗੁਰੂ ਜੀ ਨਾਂਦੇੜ ਵਿਖੇ ਜੋਤੀ ਜੋਤ ਨਹੀਂ ਸਨ ਸਮਾਏ ਸਗੋਂ ਅਲੋਪ ਹੋ ਗਏ ਸਨ ਅਤੇ ਅਲੋਪ ਹੋਣ ਦੇ ਉਪ੍ਰੰਤ ਵੀ ਲੋੜ ਅਨੁਸਾਰ ਸਿਖਾਂ ਨੂੰ ਸਹਾਇਤਾ ਅਤੇ ਪ੍ਰਤੱਖ ਦਰਸ਼ਨ ਹੁੰਦੇ ਰਹੇ ਹਨ। ਡਾਕਟਰ ਗੰਡਾ ਸਿੰਘ ਜੀ ਦੇ ਸਹਿਯੋਗੀ ਭਾਵ ਗ੍ਰੰਥ ਗੁਰੂ ਦੇ ਸਿਧਾਂਤ ਵਾਦੀ ਵਿਦਵਾਨਾਂ ਵਲੋਂ ਕੁਝ ਲਿਖਤਾਂ ਹਾਜ਼ਰ ਹਨ।

**ਪ੍ਰੇਮ ਸੁਮਾਰਗ ਦੀ ਭੂਮਿਕਾ** ਪੰਨਾ ੯੩ :—

(ਲੇਖਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਰੀਸਰਚ ਸਕਾਲਰ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ।)

"ਹੋਰ ਵੇਖਨ ਵਿਚਾਰਨ ਵਾਲੀ ਗਲ ਇਹ ਹੈ ਕਿ ਉਸ ਸਮੇਂ ਸਿੰਘਾਂ ਨੂੰ ਸਤਿਗੁਰਾਂ ਦੇ **ਪ੍ਰਤੱਖ ਹੋ ਕੇ ਦਰਸ਼ਨ ਦੇਣ** ਤੇ ਸਹਾਈ ਹੋਣ ਦਾ ਅਟੱਲ ਵਿਸ਼ਵਾਸ ਸੀ ਜਿਸ ਦਾ ਜ਼ਿਕਰ ਇਸ ਗ੍ਰੰਥ ਵਿਚ **ਅਨੇਕ ਥਾਂਈ** ਆਇਆ ਹੈ। ਇਹੋ ਨਹੀਂ ਇਤਹਾਸਕ ਤੌਰ ਪਰ ਭੀ ਇਸ ਵਿਸ਼ਵਾਸ ਦੇ **ਕਈ ਪ੍ਰਤੱਖ ਸਬੂਤ** ਸੰਮਤ ੧੯੬੮ ਬਿ: (੧੯੧੧ ਈ:) ਤਕ ਮਿਲ ਚੁਕੇ ਹਨ।"

ਇਥੇ ਮੈਂ ਪਾਠਕਾਂ ਨੂੰ ਚੇਤੇ ਕਰਵਾ ਦੇਵਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੇਠ ਸੁਦੀ ਪੰਚਮੀ ਸੰਮਤ ੧੯੬੯ ਬਿਕਰਮੀ ਨੂੰ ਨਾਭੇ ਦੀ ਝਿੜੀ ਵਿਚ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਜੋਤੀ ਜੋਤ ਸਮਾਏ ਹਨ। ਇਸੇ ਵਾਸਤੇ ਇਸ ਤੋਂ ਬਾਦ ਸਤਿਗੁਰਾਂ ਦੇ ਪ੍ਰਤੱਖ ਹੋ ਕੇ ਦਰਸ਼ਨ ਦੇਣ ਦੀ ਕੋਈ ਸਾਖੀ ਨਹੀਂ ਮਿਲਦੀ।

**ਫਾਊਂਡੇਸ਼ਨ ਨੇ ਸਵੀਕਾਰਿਆ**

ਇਸ ਤੋਂ ਬਿਨਾ ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਵਲੋਂ ਤਿੰਨ ਸੌ ਸਾਲਾ ਪ੍ਰਕਾਸ਼ ਦਿਵਸ ਦੇ ਮੌਕੇ ਤੇ ਪ੍ਰਕਾਸ਼ਤ ਗ੍ਰੰਥ ਵਿਚੋਂ ਸ: ਦੀਵਾਨ ਸਿੰਘ ਮਫਤੂਨ ਦੇ ਉਰਦੂ ਲੇਖ ਦੇ ਸ਼ਬਦ ਪਾਠਕਾਂ ਦੇ ਹਾਜ਼ਰ ਹਨ :—

"ਗੁਰੂ ਗੋਬਿੰਦ ਸਿੰਘ ਜੀ ਕਾ ਵਿਸਾਲ ਨਾਂਦੇੜ ਮੇ ਹੂਆ ਯਾ ਨਹੀਂ ਇਸ ਕੇ ਮੁਤਅਲਕ ਕਤੱਈ ਕੋਈ ਫ਼ੈਸਲਾ ਨਹੀਂ ਕੀਆ ਜਾ ਸਕਤਾ, ਕਿਉਂਕਿ ਬਾਜ਼

ਤਾਰੀਖੀ ਸ਼ਹਾਦਤੇਂ ਮੌਜੂਦ ਹੈ ਕਿ ਨਾਂਦੇੜ ਮੇਂ ਸ਼ਹਾਦਤ ਕੇ ਵਾਕਿਆ ਕੇ ਬਾਦ ਗੁਰੂ ਸਾਹਿਬ ਨਾਂਦੇੜ (ਹਜ਼ੂਰ ਸਾਹਿਬ) ਸੇ ਕੁਛ ਫਾਸਲਾ ਪਰ ਦੇਖੇ ਗਏ, ਔਰ ਮਸ਼ਹੂਰ ਮੁਸੱਨਫ਼ ਸਰਦਾਰ ਬਹਾਦਰ ਭਾਈ ਕਾਨ੍ਹ ਸਿੰਘ ਕੇ ਕੌਲ ਕੇ ਮੁਤਾਬਿਕ ਗੁਰੂ ਸਾਹਿਬ ਨਾਂਦੜ ਸੇ ਪੰਜਾਬ ਚਲੇ। ਕਈ ਮੁਕਾਮਾਤ ਪਰ ਕੁਛ ਅਰਸਾ ਰਹਿਣੇ ਕੇ ਬਾਦ ਬਾਬਾ ਅਜਾਪਾਲ ਸਿੰਘ ਕੇ ਨਾਮ ਸੇ ਨਾਭਾ ਮੇਂ ਰਹੇ ਔਰ ਵਹਾਂ ਹੀ ਆਪ ਕਾ ਵਿਸਾਲ ਹੂਆ। ਔਰ ਜਬ ਵਿਸਾਲ ਹੂਆ ਤੋ ਆਪ ਕਾ ਪਹਿਲੂ ਕਾ ਜ਼ਖਮ ਫਿਰ ਖੁਲ ਗਿਆ ਜੋ ਏਕ ਮੁਸਲਮਾਨ ਲੜਕੇ ਕੇ ਹਾਥੋਂ ਕਟਾਰ ਸੇ ਲਗਾ ਥਾ। ਔਰ ਗੁਰੂ ਸਾਹਿਬ ਕੇ ਨਾਂਦੇੜ ਸੇ ਪਹਿਲੇ ਚਲੇ ਆਨੇ ਕੀ ਵਜਹ ਯੇ ਥੀ ਕਿ ਆਪ ਪੋਸ਼ੀਦਾ ਤੋਰ ਪਰ ਰਹਿ ਕਰ ਔਰ ਸਿਖੋਂ ਕੇ ਹਾਲਾਤ ਦੇਖ ਉਨ ਕੀ ਰਹਿਬਰੀ ਕਰ ਸਕੇਂ।

"ਬਹਰ ਹਾਲ ਨਾਂਦੇੜ ਮੇਂ ਸ਼ਹਾਦਤ ਕੇ ਵਾਕਿਆ ਸੇ ਇਨਕਾਰ ਯਾ ਉਸ ਕਾ ਇਕਰਾਰ ਮਜ਼ੀਦ ਤਹਿਕੀਕ ਤਲਬ ਹੈ। ਮੈਂ ਉਸਕੇ ਬਾਦ ਕੇ ਕੁਛ ਹਾਲਾਤ ਬਤਾਣਾ ਚਾਹਤਾ ਹੂੰ ਜੋ ਯੇਹ ਹੈਂ।"

## ਸ੍ਰੀ ਰਣਬੀਰ ਜੀ

ਇਸ ਤੋਂ ਬਿਨਾ ਸ੍ਰੀ ਰਣਬੀਰ ਜੀ ਐਡੀਟਰ ਮਿਲਾਪ ਨੇ ਗੁਰਦਵਾਰਾ ਸ੍ਰੀ ਗੁਰੂ ਸਿੰਘ ਸਭਾ ਕਰੋਲ ਬਾਗ ਦਿਲੀ ਵਿਚ ੩੦ ਜਨਵਰੀ ੧੯੭੩ ਨੂੰ ਤਕਰੀਰ ਕਰਦਿਆਂ ਸਾਫ ਸਾਫ ਕਿਹਾ ਸੀ ਕਿ :—

"ਮੇਰਾ ਵਿਸ਼ਵਾਸ ਹੈ ਕਿ ਉਨਕਾ (ਸ੍ਰੀ ਦਸ਼ਮੇਸ਼ ਕਾ) ਦੇਹਾਂਤ ਨਹੀਂ ਹੂਆ, ਬਲਕਿ ਵੋਹ ਅਲੋਪ ਹੋ ਗਏ, ਇਸ ਬਾਤ ਕੀ ਰੀਸਰਚ ਹੋਨੀ ਚਾਹੀਏ।"

ਮੈਂ ਡਾਕਟਰ ਗੰਡਾ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਉਪਰੋਕਤ ਤੱਥਾਂ ਨੂੰ ਚੰਗੀ ਤਰ੍ਹਾਂ ਠੰਡੇ ਦਿਲ ਦਿਮਾਗ ਨਾਲ ਨਿਰਪਖ ਹੋ ਕੇ ਵਿਚਾਰਨ ਤੇ ਹਠ ਧਰਮੀ ਨੂੰ ਤਿਆਗ ਕੇ ਸ੍ਰੀ ਦਸਮੇਸ਼ ਜੀ ਦੇ ਨਾਦੇੜੋਂ ਬਾਦ ਦੇ ਜੀਵਨ ਬਾਰੇ ਖੋਜ ਵਿਚ ਸਹਾਈ ਹੋਣ। ਜੇ ਉਹ ਆਪਣੀ ਵਿਦਵਤਾ ਤੋਂ ਪੰਥ ਨੂੰ ਕੁਝ ਲਾਭ ਪਹੁੰਚਾਣਾ ਚਾਹੁੰਦੇ ਹਨ ਤਾਂ ਇਹ ਉਹਨਾਂ ਦਾ ਸਭ ਤੋਂ ਜ਼ਿਆਦਾ ਮੁਫੀਦ ਕੰਮ ਹੋਵੇਗਾ ਕਿ ਉਹ ਅਜੇਹੇ ਹਾਲਾਤ ਨੂੰ ਚਾਨਣ ਵਿਚ ਲਿਔਣ ਕਿ ਜੋ ਪੰਥਕ ਮਜਬੂਰੀਆਂ ਦੇ ਕਾਰਨ ਅਜੇ ਤਕ ਲੋਕਾਂ ਸਾਹਮਣੇ ਨਹੀਂ ਆਏ, ਸਗੋਂ ਆਪਣੇ ਸਾਰੇ ਸਹਿਯੋਗੀਆਂ ਨੂੰ ਇਸ ਵਾਸਤੇ ਪਰੇਰਨਾ ਕਰਨ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਾਲੇ ਕੌਤਕ ਨੂੰ ਆਤਮ

ਹੱਤਿਆ ਨਾ ਬਨਾਣ ਅਤੇ ਉਹਨਾਂ ਦੇ ਉਸ ਤੋਂ ਬਾਦ ਦੇ ਜੀਵਨ ਬਾਰੇ ਖੋਜ ਕਰਨ।

ਬਾਕੀ ਰਹੀ ਗੱਲ ਕੁਝ ਮੁਸਲਮਾਨ ਇਤਿਹਾਸਕਾਰਾਂ ਵਲੋਂ ਗੁਰੂ ਜੀ ਦੇ ਜੋਤੀ ਜੋਤ ਸਮਾ ਜਾਣ ਬਾਰੇ ਲਿਖਣ ਦੀ। ਇਹ ਤਾਂ ਸਗੋਂ ਸ੍ਰੀ ਦਸਮੇਸ਼ ਦੇ ਨਰ-ਨਾਟਕ ਦੀ ਸਫਲਤਾ ਦੇ ਹੀ ਸੂਚਕ ਹਨ। ਸਚਾਈ ਤਾਂ ਇਹ ਹੀ ਹੈ ਜਿਸ ਦਾ ਸੰਕੇਤ ਸਿਖ ਇਤਿਹਾਸਕਾਰਾਂ ਨੇ ਆਪਣੀਆਂ ਰਚਨਾਵਾਂ ਵਿਚ ਦਿਤਾ ਹੈ, ਕਿ ਗੁਰੂ ਜੀ ਨਾਦੇੜ ਵਾਲੇ ਕੌਤਕ ਤੋਂ ਬਾਦ ਭੀ ਸਮੇਂ ਸਮੇਂ ਪ੍ਰਤੱਖ ਹੋ ਕੇ ਦਰਸ਼ਨ ਦੇਂਦੇ ਰਹੇ।

**ਸ੍ਰੀ ਗੁਰ ਸੋਭਾ ਗ੍ਰੰਥ ਬਾਰੇ :—**

ਆਪਣੇ S. R. ਵਾਲੇ ਲੇਖ ਵਿਚ ਡਾਕਟਰ ਸਾਹਿਬ ਨੇ "ਸ੍ਰੀ ਗੁਰ ਸੋਭਾ" ਗ੍ਰੰਥ ਨੂੰ ਬਹੁਤ ਹੀ ਭਰੋਸੇ ਯੋਗ ਮੰਨਿਆ ਹੈ ਪਰ ਆਪਣੇ ਸੰਪਾਦਤ "ਸ੍ਰੀ ਗੁਰ ਸੋਭਾ" ਦੇ ਪੰਨਾ ੯ ਪੁਰ ਡਾਕਟਰ ਸਾਹਿਬ ਆਪ ਹੀ ਲਿਖਦੇ ਹਨ :—

"ਪਰ ਕਵੀ ਹਰ ਵੇਲੇ ਅਤੇ ਹਰ ਥਾਂ ਗੁਰੂ ਸਾਹਿਬ ਦੇ ਨਾਲ ਨਹੀਂ ਰਿਹਾ ਜਾਪਦਾ, ਇਸ ਲਈ ਜੋ ਗੱਲਾਂ ਉਸ ਨੇ ਸੁਣ ਕੇ ਲਿਖੀਆਂ ਹਨ, ਉਨ੍ਹਾਂ ਵਿਚ ਉਸ ਨੂੰ ਭੁਲੇਖਾ ਲਗ ਜਾਣਾ ਕੋਈ ਅਨਹੋਣੀ ਗੱਲ ਨਹੀਂ।"

ਫਿਰ ਭੀ ਡਾਕਟਰ ਸਾਹਿਬ ਨਾਂਦੇੜ ਵਾਲੇ ਕੌਤਕ ਨੂੰ ਸ੍ਰੀ ਗੁਰ ਸੋਭਾ ਦੇ ਹਵਾਲੇ ਨਾਲ ਹੀ ਬਿਆਨ ਕੀਤਾ ਹੈ ਜਦੋਂ ਕਿ ਕਵੀ ਸੈਨਾਪਤਿ ਇਹ ਕਹਿ ਰਿਹਾ ਹੈ ਕਿ :—

"ਸੁਨੀ ਸਾਖ ਐਸੇ ਪਠਾਨ ਏਕ ਆਯੋ।
ਕਛੂ ਘਾਤ ਕੈ ਕੇ ਪ੍ਰਭੂ ਪਾਸ ਧਾਯੋ॥
ਘਰੀ ਦੋਇ ......

ਭਾਵ ਇਹ ਕਿ ਇਹ ਸਾਰੀ ਵਾਰਤਾ ਉਹ ਸੁਣੀ ਹੋਈ ਬਿਆਨ ਕਰ ਰਿਹਾ ਹੈ। ਜਿਸ ਕਰਕੇ ਉਸ ਕੋਲੋਂ ਇਸ ਵਿਚ ਭੁਲੇਖਾ ਲਗ ਜਾਣਾ ਉਕਾ ਹੀ ਅਨਹੋਣੀ ਗੱਲ ਨਹੀਂ। ਪਰ ਜੇ ਕਵੀ ਨੂੰ ਥੋੜਾ ਭੁਲੇਖਾ ਲਗਾ ਹੈ ਤਾਂ ਡਾਕਟਰ ਸਾਹਿਬ ਨੇ ਪਾਠਕਾਂ ਨੂੰ ਚੋਖਾ ਧੋਖਾ ਦੇਣ ਦਾ ਜਤਨ ਕੀਤਾ ਹੈ। ਕਵੀ ਨੇ ਇਹ ਕੌਤਕ ਲਿਖਣ ਤੋਂ ਬਾਦ ਆਪਣਾ ਵਿਚਾਰ ਇਸ ਤਰ੍ਹਾਂ ਲਿਖਿਆ ਹੈ :—

ਦੋਹਰਾ :—ਦੇਖਨ ਕੋ ਯੌ ਹੀ ਭਈ ਜਾਨਤ ਸਗਲ ਜਹਾਨ ॥
ਕੀਆ ਚਰਿਤ੍ਰ ਕਰਤਾਰ ਕੋ ਨਹਿ ਕਹਿ ਸਕਤ ਬਖਾਨ ॥੩੯॥੮੦੫॥

ਭਾਵ :—ਕਵੀ ਕਹਿੰਦਾ ਹੈ ਕਿ ਮੈਂ ਸੁਣਿਆ ਹੈ (ਸੁਨੀ ਸਾਖ ਐਸੇ......) ਕਿ ਵੇਖਣ ਵਿਚ ਤਾਂ ਇਸੇ ਤਰ੍ਹਾਂ ਆਈ ਸੀ ਇਸ ਨੂੰ ਸਾਰਾ ਜਹਾਨ ਜਾਣਦਾ ਹੈ ਪਰ ਸਤਿਗੁਰੂ ਜੀ ਨੇ ਜੋ ਚਰਿਤ੍ਰ ਕੀਤਾ ਹੈ ਉਸ ਦਾ ਬਖਾਨ ਨਹੀਂ ਕੀਤਾ ਜਾ ਸਕਦਾ ।

ਕਵੀ ਸੈਨਾਪਿਤ ਤਾਂ ਅਪਣੇ ਦ੍ਰਿੜ ਵਿਸ਼ਵਾਸ ਨੂੰ ਪ੍ਰਗਟ ਕਰ ਹੀ ਰਿਹਾ ਹੈ ਕਿ ਇਹ ਸਤਿਗੁਰੂ ਜੀ ਨੇ ਕੋਈ ਕੌਤਕ ਕੀਤਾ ਸੀ ਜਿਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ । ਕਵੀ ਨੂੰ ਪੂਰਾ ਭਰੋਸਾ ਸੀ ਕਿ ਗੁਰੂ ਜੀ ਜੋਤੀ ਜੋਤ ਨਹੀਂ ਸਮਾਏ ਇਸੇ ਵਾਸਤੇ ਉਹ ਆਪਣੇਂ ਗ੍ਰੰਥ ਦੇ ਪੰਨਾ ਨੰ: ੧੩੨ ਉਪਰ ਇਕ ਪੂਰਾ ਅਧਿਆਏ ਹੀ ਇਸ ਨਮਿਤ ਲਿਖਦੇ ਹਨ ਕਿ ਸਤਿਗੁਰ ਜੀ ਅਨੰਦਪੁਰ ਸਾਹਿਬ ,ਜ਼ਰੂਰ ਆਉਣਗੇ ਅਤੇ ਉਹ ਦੁਸ਼ਟਾਂ ਨੂੰ ਸੋਧਣਗੇ ਜੇ ਕਦੀ ਕਵੀ ਨੂੰ ਨਿਸ਼ਚਾ ਹੁੰਦਾ ਕਿ ਗੁਰੂ ਜੀ ਜੋਤੀ ਜੋਤ ਸਮਾ ਗਏ ਹਨ ਤਾਂ ਉਹ ਇਹ ਸ਼ਬਦ ਕਦੀ ਨਾ ਲਿਖਦਾ :—

ਦੋਹਰਾ :—ਅਮਿਤ ਜੋਤਿ ਪ੍ਰਕਾਸ਼ ਕੈ ਦੈ ਹੈ ਦਰਸ ਅਪਾਰ ।
ਸੁਨਿ ਮਨ ਮੀਤ ਬਿਚਾਰਿ ਕੈ ਸਰਨ ਤਾਹਿ ਚਿਤਧਾਰ ।। ੩ ॥ ੮੨੭ ॥

ਸੰਤਨ ਕਾਜ ਕਰੀ ਹਰੀ ਲਾਜ ਕੀਓ ਯਹ ਸਾਜ ਸੁਹਾਵਹਿੰਗੇ ।
ਕਰਿ ਮੈਂ ਗਹਿ ਤੇਗ਼ ਦਰੇਗ਼ ਨਹੀਂ ਸਭ ਦੂਤਨ ਮਾਰ ਖਪਾਵਹਿੰਗੇ ॥
ਭਜਿ ਹੈਂ ਇਹ ਭਾਂਤ ਕਮਾਨਨ ਤੇ ਸਰ ਯੌ ਤਿਨ ਕੋ ਬਿਚਲਾਵਹਿੰਗੇ ।
ਭਲ ਭਾਗ ਭਇਆ ਤੁਮ ਤਾਹਿ ਕਹੋ ਗੜ੍ਹ ਆਨੰਦ ਫੇਰ ਬਸਾਵਹਿੰਗੇ ॥
॥ ੭ ॥ ੮੩੧ ॥

## ਦੇਖਣ ਤੋਂ ਦੱਖਣ

ਪਰ ਡਾਕਟਰ ਸਾਹਿਬ ਨੇ ਇਸ ਭਾਵ ਨੂੰ ਪਾਠਕਾਂ ਤੋਂ ਓਹਲੇ ਹੀ ਰਖਿਆ ਹੈ ਸਗੋਂ ਇਸ ਭੈ ਤੋਂ ਕਿ ਕਿਤੇ ਪਾਠਕ ਸਮਝ ਹੀ ਨਾ ਜਾਣ ਉਹਨਾਂ ਪਾਠ ਵਿਚ ਹੀ ਆਖੇਪਕਾਰੀ ਕਰ ਦਿਤੀ ਹੈ ਤੇ ਦੋਹਰੇ ਦੇ ਪਹਿਲੇ ਸ਼ਬਦ 'ਦੇਖਣ' ਨੂੰ ਕਿ ਜਿਸ ਦਾ ਭਾਵ ਸੀ ਵੇਖਣ ਵਿਚ ਉਸ ਸ਼ਬਦ 'ਦੇਖਣ' ਨੂੰ 'ਦੱਖਣ' ਕਰ ਕੇ ਛਾਪ ਦਿਤਾ ਹੈ (ਵੇਖੋ ਸ੍ਰੀ ਗੁਰ ਸੋਭਾ ਪੰਨਾ ੧੨੮) ਜਿਸ ਤੋਂ ਪਾਠਕ ਉਪ੍ਰੋਕਤ ਭਾਵ ਤੋਂ ਦੂਰ ਹੀ ਰਹਿ ਜਾਂਦੇ ਹਨ ।

ਖੈਰ ਕਵੀ ਸੈਨਾਪਤਿ ਨੂੰ ਡਾਕਟਰ ਸਾਹਿਬ ਹਜ਼ੂਰੀ ਦਰਬਾਰੀ ਕਵੀ ਹੋਣ ਕਰਕੇ ਬਹੁਤ ਜ਼ਿਆਦਾ ਭਰੋਸੇ ਯੋਗ ਮੰਨਦੇ ਹਨ। ਇਸ ਵਿਚ ਕਿਸੇ ਨੂੰ ਭੀ ਕੋਈ ਅਧਿਕਾਰ ਨਹੀਂ ਕਿ ਕੋਈ ਭੀ ਕਿਸੇ ਨੂੰ ਕਹਿ ਸਕੇ ਕਿ ਤੂੰ ਇਸ ਤਰ੍ਹਾਂ ਕ੍ਯੋਂ ਮੰਨਦਾ ਹੈਂ ? ਪਰ ਪਾਠਕਾਂ ਦੇ ਵਿਚਾਰ ਲਈ ਕੁਝ ਤੱਥ ਦ੍ਰਿਸ਼ਟੀ ਗੋਚਰ ਕਰਨੇ ਜ਼ਰੂਰੀ ਹਨ।

**ਕੁਝ ਜ਼ਰੂਰੀ ਤਥ**

੧. ਹਜ਼ੂਰ ਦਾ ਦਰਬਾਰੀ ਕਵੀ ਸਾਹਿਬਜ਼ਾਦਿਆਂ ਦੇ ਨਾਮ ਭੀ ਠੀਕ ਠੀਕ ਨਹੀਂ ਜਾਣਦਾ। ਵਡੇ ਸਾਹਿਬਜ਼ਾਦੇ ਨੂੰ ਉਸ ਨੇ ਕਿਤੇ ਭੀ ਅਜੀਤ ਸਿੰਘ ਜੀ ਕਰਕੇ ਨਹੀਂ ਲਿਖਿਆ ਸਗੋਂ ਕਿਤੇ 'ਰਣਜੀਤ ਸਿੰਘ' ਤੇ ਕਿਤੇ 'ਜੀਤ ਸਿੰਘ' ਲਿਖਦਾ ਹੈ।

੨. ਸਰਹੰਦ ਵਿਚ ਸ਼ਹੀਦ ਹੋਣ ਵਾਲੇ ਛੋਟੇ ਸਾਹਿਬਜ਼ਾਦਿਆਂ ਦੇ ਨਾਮ ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫ਼ਤਹਿ ਸਿੰਘ ਦੀ ਬਜਾਏ, ਉਹ ਹਜ਼ੂਰੀ ਕਵੀ ਸਾਹਿਬ ਜੁਝਾਰ ਸਿੰਘ ਜੀ ਤੇ ਸਾਹਿਬ ਫ਼ਤਹਿ ਸਿੰਘ ਜੀ ਲਿਖਦਾ ਹੈ।

੩. ਸਾਹਿਬ ਜ਼ੋਰਾਵਰ ਸਿੰਘ ਜੀ ਨੂੰ ਚਤੌੜ ਦਾ ਕਿਲ੍ਹਾ ਵੇਖਣ ਗਏ ਝਗੜਾ ਹੋ ਪੈਣ ਕਰ ਕੇ ਲੜਾਈ ਵਿਚ ਸ਼ਹੀਦ ਹੋ ਗਏ ਲਿਖਦਾ ਹੈ।

ਪਰ ਇਸ ਗੱਲ ਉਤੇ ਪੜਦਾ ਪਾਣ ਵਾਸਤੇ ਡਾਕਟਰ ਸਾਹਿਬ ਨੇ ਇਕ ਘਾੜਤ ਘੜ ਲਈ ਹੈ ਕਿ ਇਹ ਜ਼ੋਰਾਵਰ ਸਿੰਘ ਜੀ ਨੱਥੂ ਤਰਖਾਣ ਦੇ ਪੁਤਰ ਸਨ ਜੋ ਮਾਤਾ ਜੀ ਨੇ ਪਾਲੇ ਹੋਏ ਸਨ ਪਰ ਇਸ ਦੀ ਸਚਾਈ ਦੀ ਪਰਖ ਸ੍ਰੀ ਗੁਰ ਸੋਭਾ ਦਾ ਪ੍ਰਸੰਗ ਪੜ੍ਹਨ ਨਾਲ ਸਹਿਜ ਹੀ ਹੋ ਜਾਂਦੀ ਹੈ ਕਿ ਉਹ ਸਾਫ਼ ਤੇ ਸਪਸ਼ਟ ਸਾਹਿਬਜ਼ਾਦਾ ਸਾਹਿਬ ਜ਼ੋਰਾਵਰ ਸਿੰਘ ਜੀ ਹੀ ਲਿਖ ਰਿਹਾ ਹੈ (**"ਸਾਹਿਬਜ਼ਾਦੇ ਕਾ ਜੁਧ ਔਰ ਜ਼ਿਕਰ ਰਾਹ ਕਾ"** ਧਿਆਉ ਸਤਾਰ੍ਹਵਾਂ ਪੰਨਾ ੧੧੮) । ਡਾਕਟਰ ਸਾਹਿਬ ਬਿਨਾ ਫ਼ੀਸ ਦੇ ਹੀ ਵਕਾਲਤ ਕਰ ਰਹੇ ਹਨ।

ਕੀ ਇਹ ਸਾਹਿਬਜ਼ਾਦੇ ਡਾਕਟਰ ਸਾਹਿਬ ਦੇ ਕਥਨ ਅਨੁਸਾਰ ਨੱਥੂ ਤਰਖਾਣ ਦੇ ਪੁੱਤਰ ਹੋ ਸਕਦੇ ਨੇ ? ਸਾਹਿਬਜ਼ਾਦੇ ਜ਼ੋਰਾਵਰ ਸਿੰਘ ਦੇ ਆਉਣ ਤੇ ਜੋ ਖੁਸ਼ੀਆਂ ਮਨਾਈਆਂ ਗਈਆਂ ਹਨ ਕੀ ਉਹ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਜੀ ਬਗੈਰ ਕਿਸੇ

ਨੱਥੂ ਤਰਖਾਣ ਦੇ ਪੁੱਤਰ ਵਾਸਤੇ ਮਨਾਈਆਂ ਜਾ ਸਕਦੀਆਂ ਸਨ ? ਇਸ ਦਾ ਸਾਫ਼ ਮਤਲਬ ਇਹ ਹੈ ਕਿ ਸ੍ਰੀ ਗੁਰਸੋਭਾ ਦਾ ਕਰਤਾ ਕਵੀ ਇਹਨਾਂ ਹਾਲਾਤ ਨੂੰ ਸਹੀ ਸਹੀ ਜਾਣਦਾ ਹੀ ਨਹੀਂ ਜਿਵੇਂ ਉਸ ਨੇ ਸਰਹੰਦ ਵਾਲੇ ਸ਼ਹੀਦੀ ਸਾਕੇ ਨੂੰ ਹੋਰ ਦਾ ਹੋਰ ਹੀ ਲਿਖ ਮਾਰਿਆ ਹੈ ਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਬਾਰੇ ਕਵੀ ਕੋਈ ਜ਼ਿਕਰ ਹੀ ਨਹੀਂ ਕਰਦਾ। ਜੇ ਡਾਕਟਰ ਸਾਹਿਬ ਵਾਸਤੇ ਇਹ ਸਭ ਤੋਂ ਭਰੋਸੇ ਯੋਗ ਹੈ ਤਾਂ ਉਹਨਾਂ ਨੂੰ ਮੁਬਾਰਕ।

## ਇਕ ਹੋਰ ਉਕਤੀ

ਪਾਠਕਾਂ ਦੀ ਰੁਚੀ ਵਧਾਣ ਵਾਸਤੇ ਡਾਕਟਰ ਸਾਹਿਬ ਵਲੋਂ ਵਰਤੀ ਗਈ ਇਕ ਹੋਰ ਉਕਤੀ ਬਾਰੇ ਅਰਜ਼ ਕਰਦਾ ਹਾਂ—ਆਪਣੇ ਇਸੇ ਭਰੋਸੇ ਯੋਗ ਕਵੀ ਦੇ ਕਥਨ ਦੀ ਪੁਸ਼ਟੀ ਕਰਨ ਹਿਤ ਡਾ: ਜੀ "ਰਹਿਤਨਾਮਾ-ਭਾਈ ਨੰਦ ਲਾਲ" ਦੇ ਕਥਨ ਦਾ ਸਹਾਰਾ ਲੈਂਦੇ ਹਨ। ਇਹ ਮੰਨ ਕੇ ਵੀ ਕਿ ਇਹ ਰਹਿਤਨਾਮਾ ਭਾ: ਨੰਦ ਲਾਲ ਦੀ ਰਚਨਾ ਨਹੀਂ ਫਿਰ ਭੀ ਆਪਣੇ ਦਿਲ ਨੂੰ ਇਹ ਕਹਿ ਕੇ ਧਰਵਾਸ ਦੇ ਲੈਂਦੇ ਹਨ ਕਿ "ਇਹ ਗੁਰੂ ਅਤੇ ਸਿਖ ਦੇ ਸਵਾਲਾਂ ਜਵਾਬਾਂ ਦੀ ਤਰਜਮਾਨੀ ਕਰਦੇ ਹਨ" ਇਥੇ ਹੀ ਬਸ ਨਹੀਂ ਕਿ ਉਹ ਆਪਣੇ ਮਨ ਦੀ ਤਸੱਲੀ ਕਰ ਲੈਂਦੇ ਹਨ ਸਗੋਂ ਇਸ ਭਾਈ ਨੰਦ ਲਾਲ ਦੇ ਨਾ ਲਿਖੇ ਹੋਏ ਰਹਿਤ ਨਾਮੇ ਨੂੰ ਪ੍ਰਮਾਣੀਕ ਮੰਨ ਕੇ ਗਵਾਹੀ ਵਜੋਂ ਪੇਸ਼ ਕਰਦੇ ਹਨ।

ਇਹ ਗਵਾਹੀ ਉਨ੍ਹਾਂ ਦੀ ਉੱਕਾ ਹੀ ਕੋਈ ਮਦਦ ਨਹੀਂ ਕਰਦੀ ਜੋ ਆਪ ਇਸੇ ਲੇਖ ਵਿਚ ਅਗੇ ਪੜ੍ਹ ਹੀ ਚੁਕੇ ਹੋ। ਇਥੇ ਮੈਂ ਕੇਵਲ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡਾ: ਸਾਹਿਬ ਨੇ ਇਸ ਗੱਲ ਉਤੇ ਕੋਈ ਰੌਸ਼ਨੀ ਨਹੀਂ ਪਾਈ ਕਿ ਇਹ ਤਿੰਨ ਰੂਪ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਸਨ ਜਾਂ ਉਸ ਤੋਂ ਪਹਿਲੇ ਨੌਂ ਗੁਰੂਆਂ ਦੇ ਭੀ ਇਹੋ ਤਿੰਨੇ ਰੂਪ ਹੈਸਨ :—

ਦੋਹਰਾ : —"ਤੀਨ ਰੂਪ ਹੈ ਮੋਹਿ ਕੇ ਸੁਨੋ ਨੰਦ ਚਿਤ ਲਾਇ।
ਨਿਰਗੁਣ, ਸਰਗੁਣ, ਗੁਰ ਸ਼ਬਦ ਹੈ ਕਹੋਂ ਤੋਹਿ ਸਮਝਾਇ॥

ਜੇ ਤਾਂ ਇਹ ਤਿੰਨ ਰੂਪ ਪਹਿਲੇ ਨਵਾਂ ਸਤਿਗੁਰੂਆਂ ਦੇ ਭੀ ਸਨ ਤਾਂ ਤੇ ਫਿਰ ਕੋਈ ਫ਼ਰਕ ਨਹੀਂ ਪੈਂਦਾ ਕਿਉਂਕਿ ਇਸ ਦਾ ਜੋ ਭੀ ਭਾਵ ਹੋਵੇ ਉਸ ਦਾ ਇਹ ਮਤਲਬ ਨਹੀਂ ਨਿਕਲ ਸਕਦਾ ਕਿ ਦੇਹਧਾਰੀ ਗੁਰੂ ਹੋ ਹੀ ਨਹੀਂ ਸਕਦਾ ਕਿਉਂਕਿ

ਉਹ ਆਪ ਸਭ ਦੇਹਧਾਰੀ ਹੀ ਸਨ । ਅਤੇ ਜੇ ਡਾਕਟਰ ਸਾਹਿਬ ਇਹ ਕਹਿਣ ਕਿ ਪਹਿਲੇ ਨੌਂ ਗੁਰੂਆਂ ਦੇ ਇਹ ਤਿੰਨ ਰੂਪ ਨਹੀਂ ਸਨ ਇਹ ਤਾਂ ਕੇਵਲ ਦਸਵੇਂ ਗੁਰੂ ਗੋਬਿੰਦ ਸਿੰਘ ਦੇ ਹੀ ਸਨ ਤਾਂ ਇਹ ਸਿਖ ਧਰਮ ਵਿਚ ਕਦੇ ਭੀ ਨਹੀਂ ਮੰਨੀ ਜਾ ਸਕਦੀ ਕਿਉਂਕਿ ਅਸੀਂ ਸਭ ਗੁਰੂਆਂ ਨੂੰ ਇਕੋ ਹੀ ਜੋਤ ਮੰਨਦੇ ਹਾਂ ਵੱਧ ਘੱਟ ਕੁਝ ਨਹੀਂ । ਪਰ ਫਿਰ ਭੀ, ਜੇ ਇਕ ਮਿੰਟ ਵਾਸਤੇ ਮੰਨ ਲਈਏ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਇਹ ਤਿੰਨ ਰੂਪ ਸਨ ਤਾਂ ਫਿਰ ਭੀ "ਗੁਰ ਸ਼ਬਦ" ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਤਿਹਾਈ ਹਿੱਸਾ ਹੀ ਬਣਿਆ, ਪੂਰਾ ਗੁਰੂ ਤੇ ਨਹੀਂ ਬਣਿਆਂ ਫਿਰ ਪਤਾ ਨਹੀਂ ਕਿ ਇਹ ਸਬੂਤ ਦੇ ਕੇ ਉਹਨਾਂ (ਡਾ: ਗੰਡਾ ਸਿੰਘ ਜੀ) ਆਪਣੀ ਵਿਦਵਤਾ ਦਾ ਕੀ ਪ੍ਰੀਚੈ ਦਿਤਾ ਹੈ ?

ਮੈਂ ਡਾਕਟਰ ਸਾਹਿਬ ਅਗੇ ਇਹ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਸ ਰਹਿਤਨਾਮੇ ਨੂੰ ਭਾ: ਨੰਦ ਲਾਲ ਜੀ ਦੀ ਕਿਰਤ ਨਾਲ ਜੋੜ ਕੇ ਭਾਈ ਨੰਦ ਲਾਲ ਜੈਸੇ ਵਿਦਵਾਨ, ਗੁਰਮੁਖ ਅਤੇ ਭਾਈ ਗੁਰਦਾਸ ਦੇ ਤੁਲ ਪਦਵੀ ਰਖਣ ਵਾਲੇ ਮਹਾਨ ਵਿਦਵਾਨ ਵਿਅਕਤੀ ਨੂੰ ਅਨਪੜ੍ਹ ਅਨਾੜੀ ਨਾ ਬਨਾਣ । ਹੇਠ ਲਿਖੇ ਸ਼ਬਦ ਜਿਨ੍ਹਾਂ ਦਾ ਨਾ ਕੋਈ ਸਿਰ ਹੈ, ਨਾ ਪੈਰ ਹੈ, ਕੀ ਭਾ: ਨੰਦ ਲਾਲ ਜੈਸੇ ਵਿਦਵਾਨ ਦੇ ਉਚਾਰੇ ਹੋਏ ਹੋ ਸਕਦੇ ਹਨ ? ਜੋ ਆਪ ਵਾਲੇ ਇਸ ਰਹਿਤ ਨਾਮੇ ਵਿਚ ਲਿਖੇ ਹੋਏ ਹਨ :—

"ਐਸੇ ਗੁਰ ਸਿਖ ਮਾਨ ਹੈ ਸੇਵਾ ਕਰੋ ਜੋ ਕੋਇ ।
ਤਨ ਮਨ ਧਨ ਪੁੰਨ ਅਰਪ ਕੇ ਸੋ ਮੁਝ ਸੇਵਾ ਹੋਇ ॥ ੧੭ ॥
ਐਸੇ ਗੁਰ ਸਿਖ ਸੇਵ ਕੀ ਮੋਹਿ ਪਹੂਚੇ ਆਏ ।
ਸੁਣਹੁ ਨੰਦ ਚਿਤ ਦੇਇ ਕਰ ਮੁਕਤਿ ਬੈਕੁੰਠੇ ਜਾਏ ॥ ੨੮ ॥

(ਨੰਦ ਲਾਲ ਗ੍ਰੰਥਾਵਲੀ ਪੰਨਾ ੧੯੩)

ਆਸ ਹੈ ਕਿ ਡਾਕਟਰ ਸਾਹਿਬ ਮੇਰੀ ਅਰਜ਼ ਵਲ ਧਿਆਨ ਦੇਣਗੇ ਅਤੇ "ਰਹਿਤਨਾਮਾ ਅਤੇ ਤਨਖਾਹਨਾਮਾ (ਪੰਜਾਬੀ ਕਵਿਤਾ) ਇਹਨਾਂ ਦੋਹਾਂ ਰਚਨਾਵਾਂ ਬਾਰੇ ਸਵਰਗਵਾਸੀ ਭਾਈ ਕਾਹਨ ਸਿੰਘ ਜੀ, ਨਾਭਾ ਨਿਵਾਸੀ, ਕਰਤਾ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦਾ ਵਿਚਾਰ ਹੈ ਕਿ ਇਹ ਭਾਈ ਨੰਦ ਲਾਲ ਦੀਆਂ ਕਿਰਤਾਂ ਨਹੀਂ ਹਨ ।" (ਨੰਦ ਲਾਲ ਗ੍ਰੰਥਾਵਲੀ ਪੰਨਾ ੨੨) ਇਸੇ ਨੂੰ ਸਹੀ ਮੰਨ ਲੈਣ ਵਿਚ ਹੀ ਭਲਾ ਹੈ ।

## ਗੁਰਿਆਈ ਵਾਲੀ ਬੀੜ

ਜੇ ਇਹ ਸਿਧ ਕਰਨਾ ਹੋਵੇ ਕਿ ਗੁਰੂ ਜੀ ਨੇ ਪੰਜ ਪੈਸੇ ਤੇ ਨਾਰਯਲ ਹਥ ਵਿਚ ਲੈ ਕੇ ਸ੍ਰੀ ਗ੍ਰੰਥ ਸਾਹਿਬ ਦੀਆਂ ਪ੍ਰਦੱਖਣਾਂ ਕੀਤੀਆਂ ਤੇ ਫਿਰ ਮੱਥਾ ਟੇਕ ਕੇ ਗੁਰ ਗੱਦੀ ਸ੍ਰੀ ਗ੍ਰੰਥ ਸਾਹਿਬ ਨੂੰ ਸੌਂਪ ਦਿਤੀ ਤਾਂ ਇਹ ਭੀ ਦਸਣਾ ਪਵੇਗਾ ਕਿ ਉਹ ਕਿਹੜੀ 'ਬੀੜ' ਸੀ ਜਿਸ ਅਗੇ ਸ੍ਰੀ ਨਾਂਦੇੜ ਸਾਹਿਬ ਵਿਖੇ ਗੁਰੂ ਜੀ ਨੇ ਪੰਜ ਪੈਸੇ ਤੇ ਨਾਰਯਲ ਰਖਿਆ ਸੀ ? ਅਜ ਤਕ ਕਿਸੇ 'ਗ੍ਰੰਥ ਗੁਰੂ' ਦੇ ਸਿਧਾਂਤਵਾਦੀ ਨੇ ਉਸ ਬੀੜ ਦੇ ਦਰਸ਼ਨ ਨਹੀਂ ਕਰਵਾਏ ਅਤੇ ਜੇ ਇਸੇ ਗੱਲ ਤੇ ਹੀ ਭੋਗ ਪਾਉਣਾ ਹੈ ਕਿ ਉਹ ਬੀੜ ਵੱਡੇ ਘਲੂਘਾਰੇ ਤਕ ਪੁਜੀ ਕਿਵੇਂ ? ਕੀ ਇਹ ਦੇਹ ਪਾਲਕੀ ਵਿਚ ਆਈ ਸੀ ਜਾਂ ਘੋੜੇ ਪੁਰ ਸਵਾਰ ਅਤੇ ਕੌਣ ਸੀ ਜੋ ਪਿਛੇ ਚੌਰ ਕਰਦਾ ਸੀ ਤੇ ਕੌਣ ਅਗੇ ਪਾਣੀ ਦਾ ਛਿੜਕਾਉ ਕਰਦਾ ਸੀ। ਕਈ ਸੌ ਮੀਲ ਦੇ ਲੰਬੇ ਸਫਰ ਵਿਚ ਕਿਥੇ ਕਿਥੇ ਪੜਾਉ ਕੀਤੇ ? ਕਿਉਂਕਿ ਜਿਥੇ ਇਕ ਗੁਰੂ ਜੀ ਦੀ ਦੇਹ ਜਾਂਦੀ ਰਹੀ ਉਥੇ ਹੀ ਉਸ ਸਥਾਨ ਨੂੰ ਪਵਿਤਰ ਜਾਣ ਕੇ ਗੁਰਦਵਾਰੇ ਬਣਾ ਦਿਤੇ ਗਏ ਤਾਂ ਇਹ ਦਸਾਂ ਗੁਰੂਆਂ ਦੀ ਪ੍ਰਗਟ ਦੇਹ ਦੇ ਇਤਨੇ ਲੰਮੇ ਦੌਰੇ ਵਿਚ ਤਾਂ ਅਨੇਕ ਹੀ ਗੁਰਦਵਾਰੇ ਬਣ ਜਾਣੇ ਚਾਹੀਦੇ ਸਨ। ਪਰ ਅਸਲ ਗੱਲ ਤਾਂ ਇਹ ਹੈ ਕਿ 'ਗ੍ਰੰਥ ਗੁਰੂ' ਦੇ ਸਿਧਾਂਤਵਾਦੀ ਆਪ ਭੀ ਨਹੀਂ ਜਾਣਦੇ ਕਿ ਜਿਹੜੀ ਬੀੜ ਨੂੰ ਗੁਰ ਗੱਦੀ ਮੰਨੀ ਗਈ ਹੈ ਉਹ ਹੈ ਕਿਥੇ ? ਕਿਉਂਕਿ ਕਈ ਇਸ ਨੂੰ ਵਡੇ ਘਲੂ-ਘਾਰੇ ਵਿਚ ਜ਼ਾਇਆ ਹੋ ਗਈ ਮੰਨਦੇ ਹਨ ਤੇ ਕਈਆਂ ਦਾ ਵਿਚਾਰ ਹੈ ਕਿ ਅਹਿਮਦਸ਼ਾਹ ਅਬਦਾਲੀ ਦੀ ਲੁਟ ਵਿਚ ਇਹ ਕਾਬਲ ਪਹੁੰਚ ਗਈ ਸੀ ਅਤੇ "ਸ੍ਰੀ ਗੁਰੂ ਗੋਬਿੰਦ ਸਿੰਘ ਸਮਰਪਣ ਗ੍ਰੰਥ" ਦੇ ਪੰਨਾ ੨੦੭-੮ ਤੇ ਲਿਖਿਆ ਹੈ :—

"ਇਸ ਅਸਥਾਨ ਦੇ (ਅਬਚਲ ਨਗਰ ਦੇ) ਉਦਾਸੀ ਮਹੰਤਾਂ ਅਤੇ ਪੰਜਾਬ ਤੋਂ ਆਏ ਸਿਖਾਂ ਵਿਚ ਆਪਸ ਵਿਚ ਖਿਚੋਤਾਣ ਵਧ ਗਿਆ ਅਤੇ ਖਾਲਸਾ ਜੀ ਨੇ ਇਸ ਅਸਥਾਨ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ। ਇਸ ਤੋਂ ਉਦਾਸੀਆਂ ਨੇ ਬਹੁਤ ਦੁਖ ਮੰਨਿਆਂ ਤੇ ਆਪਣੀ ਹੱਤਕ ਸਮਝ ਕੇ ਨਵਾਬ ਹੈਦਰਾਬਾਦ ਦਰਖਾਸਤਾਂ ਕੀਤੀਆਂ, ਨਵਾਬ ਹੈਦਰਾਬਾਦ ਨੇ ਉਦਾਸੀਆਂ ਨੂੰ ਅਕੋਲੇ ਪਾਸ ਇਕ ਵਖਰੀ ਜਾਗੀਰ ਬਖਸ਼ ਦਿਤੀ, ਆਖਦੇ ਹਨ ਸੱਚ ਖੰਡ ਸ੍ਰੀ ਹਜ਼ੂਰ ਸਾਹਿਬ ਦੀਆਂ ਬਹੁਤ ਸਾਰੀਆਂ ਕੀਮਤੀ ਚੀਜ਼ਾਂ ਤੇ "ਗੁਰਤਾ-ਗੱਦੀ" ਵਾਲੀ ਬੀੜ ਤੇ ਦਸਮੇਸ਼ ਜੀ ਦੇ

ਸੋਨੇ ਦੀ ਤਸਵੀਰ ਜੋ ਮਹਾਰਾਜਾ ਰਣਜੀਤ ਸਿੰਘ ਨੇ ਭੇਟਾ ਕੀਤੀ ਸੀ, ਵੀ ਉਹ ਨਾਲ ਲੈ ਗਏ ਜੋ ਮੁੜ ਵਾਪਸ ਨਹੀਂ ਪਰਤੀ।"

ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਕੇਵਲ ਇਕ ਘਾੜਤ ਘੜੀ ਗਈ ਹੈ ਕਿ ਗੁਰੂ ਜੀ ਨੇ ਪੰਜ ਪੈਸੇ ਤੇ ਨਾਰਯਲ ਮਥਾ ਟੇਕ ਕੇ ਗੁਰ ਗੱਦੀ ਸ੍ਰੀ ਗ੍ਰੰਥ ਸਾਹਿਬ ਨੂੰ ਅਰਪਣ ਕਰ ਦਿਤੀ ਸੀ ਇਸ ਵਾਸਤੇ ਉਸ ਬੀੜ ਬਾਰੇ ਜਿਵੇਂ ਕਿਸੇ ਦੇ ਮਨ ਵਿਚ ਆਉਂਦੀ ਹੈ ਪਿਆ ਬੋਲਦਾ ਹੈ ਪਰ ਸਚਾਈ ਤਾਂ ਇਹ ਹੈ ਕਿ ਗੁਰੂ ਜੀ ਨੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਕਦੀ ਭੀ ਨਹੀਂ ਦਿਤੀ। ਅਤੇ ਚੂੰਕਿ ਸੰਸਾਰ ਉਤੇ ਉਸ ਬੀੜ ਦਾ ਕੋਈ ਵਜੂਦ ਹੀ ਨਹੀਂ ਹੈ ਤੇ ਨਾ ਹੀ ਉਸ ਦਾ ਕਿਸੇ ਇਤਿਹਾਸ ਵਿਚ ਹੀ ਕੋਈ ਵਰਨਣ ਆਇਆ ਹੈ ਇਸ ਵਾਸਤੇ "ਗ੍ਰੰਥ ਗੁਰੂ" ਦੇ ਸਿਧਾਂਤ ਵਾਦੀਆਂ ਨੂੰ ਇਹ ਛੂਟ ਮਿਲੀ ਹੋਈ ਹੈ ਕਿ ਜਿਵੇਂ ਕਿਸੇ ਦਾ ਦਿਲ ਕਰੇ ਉਹ ਕਹਿਕੇ ਬਸ ਇਹ ਸਿਧ ਕਰ ਦੇਵੇ ਕਿ ਉਹ ਬੀੜ ਹੁਣ ਅਸੀਂ ਨਹੀਂ ਵਿਖਾ ਸਕਦੇ।

## ਦਮਦਮੇ ਵਾਲੀ ਬੀੜ

ਇਸ ਬਾਰੇ ਇਸ ਵੇਲੇ ਕੁਝ ਜ਼ਿਆਦਾ ਵਿਸਥਾਰ ਨਾਲ ਲਿਖਣ ਦੀ ਲੋੜ ਨਹੀਂ ਭਾਸਦੀ ਪਰ ਪਾਠਕਾਂ ਦੀ ਜਾਣਕਾਰੀ ਵਾਸਤੇ ਏਨਾ ਕੁ ਲਿਖਣਾ ਜ਼ਰੂਰੀ ਜਾਪਦਾ ਹੈ ਕਿ ਸ੍ਰੀ ਦਸਮੇਸ਼ ਜੀ ਨੇ ਦਮਦਮੇ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਕੋਈ ਬੀੜ ਤਿਆਰ ਹੀ ਨਹੀਂ ਕੀਤੀ। ਪਰ ਜੇ ਕੋਈ ਬੀੜ ਤਿਆਰ ਕਰਵਾਈ ਮੰਨ ਭੀ ਲਈ ਜਾਵੇ ਤਾਂ ਭੀ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਇਹ ਬੀੜ ਨਾਂਦੇੜ ਪਹੁੰਚੀ ਕਿਸੇ ਪਰਕਾਰ ਭੀ ਸਿਧ ਨਹੀਂ ਹੁੰਦੀ। ਸਿਖ ਇਤਿਹਾਸ ਦੇ ਪ੍ਰਤੱਖ ਦਰਸ਼ਨ ਹਿਸਾ ਪਹਿਲਾ ਦੇ ਪੰਨਾ ੧੦੧ ਤੇ ਸ: ਰਣਧੀਰ ਸਿੰਘ ਜੀ ਰਿਸਰਚ ਸਕਾਲਰ ਸ਼੍ਰੋਮਣੀ ਗੁਰਦਵਾਰਾ ਕਮੇਟੀ ਲਿਖਦੇ ਹਨ :—

"ਵੈਸਾਖ ੨੧ ਸੰਮਤ ੧੭੬੩ ਬਿ: (੧੮ ਅਪਰੈਲ ਸ: ੧੭੦੬) ਵੀਰਵਾਰ ਖਿਦਰਾਨੇ ਦੀ ਢਾਬ (ਮੁਕਤਸਰ) ਕੰਢੇ ਯੁਧ ਹੋਇਆ (ਤਵਾਰੀਖ ਗੁਰੂ ਖਾਲਸਾ)।

ਗੁਰੂ ਸਾਹਿਬ ਜੰਗ ਜਿਤ ਕੇ ਸਾਬੋ ਕੀ ਤਲਵੰਡੀ ਜਾ ਬਿਰਾਜੇ। **ਚਾਰ ਪੰਜ ਮਹੀਨੇ** ਬਿਸਰਾਮ ਤੇ ਇਰਦ ਗਿਰਦ ਧਰਮ ਪਰਚਾਰ ਕੀਤਾ।"

ਇਸ ਵਿਚ ਕਿਤੇ ਭੀ (ਅਪਣੇ ਅਨੁਭਵ ਤੋਂ) ਬੀੜ ਲਿਖਵਾਣ ਦਾ ਜ਼ਿਕਰ ਨਹੀਂ ਆਉਂਦਾ।

ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ ਵਿਚ ਭੀ ਇਸ ਬੀੜ ਦਾ ਕੋਈ ਵਰਨਣ ਨਹੀਂ ਹੈ ਸਗੋਂ ਖਾਲਸਾ ਸਮਾਚਾਰ ਅੰਮ੍ਰਿਤਸਰ ਨੇ ਜਿਹੜੀ ਉਪਰੋਕਤ 'ਸਾਖੀ ਪੋਥੀ' ਨਵੰਬਰ ੧੯੫੭ ਈ: ਵਿਚ ਛਾਪੀ ਹੈ ਉਸ ਦੀ ਉਥਾਨਕਾ ਪੰਨਾ 'ਟ' ਤੇ ਲਿਖਿਆ ਹੈ :—

"ਦਮਦਮੇ ਵਾਲੀ ਬੀੜ ਬਨ੍ਹਣ ਵਾਲੀ ਕੋਈ ਸਾਖੀ, ਨਾ ਤਾਂ ਸਾਨੂੰ ਪ੍ਰਾਪਤ ਹੋਈ ਲਿਖਤੀ ਪੋਥੀ ਵਿਚ ਹੈ, ਨਾ ਸਰ ਸਰਦਾਰ ਅਤਰ ਸਿੰਘ ਜੀ ਦੇ ਨਿਜੀ ਕਲਮੀ ਨੁਸਖੇ ਵਿਚ ਹੈ, ਨਾ ਉਹਨਾਂ ਦੇ ਅੰਗਰੇਜ਼ੀ ਤਰਜਮੇ ਵਿਚ ਅਤੇ ਨਾ ਹੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਕਵੀ ਸੰਤੋਖ ਸਿੰਘ ਜੀ ਨੇ ਦਿਤੀ ਹੈ। ਜਿਸ ਤੋਂ ਨਿਰਸੰਸੇ ਸਹੀ ਹੋ ਜਾਂਦਾ ਹੈ ਕਿ ਜੇ ਉਸ ਪੋਥੀ ਵਿਚ ਕੋਈ ਐਸੀ ਸਾਖੀ ਹੈ ਤਾਂ ਉਹ ਪੁਸਤਕ ਦੇ ਅਸਲ ਲੇਖਕ ਦੀ ਨਹੀਂ ਪਰ ਮਗਰੋਂ ਕਿਸੇ ਨੇ ਵਧਾਈ ਹੈ।

ਇਕ ਪ੍ਰਤਿਸ਼ਠਤ ਸਜਣ ਜੀ, ਜਿਨ੍ਹਾਂ ਨੇ ਉਕਤ ਪੋਥੀ ਉਸ ਸਜਣ ਪਾਸ ਦੇਖੀ ਹੈ, ਜੋ ਕਿ ਦਮਦਮੇ ਸਾਹਿਬ ਦੇ ਉਕਤ ਬੁੰਗੇ ਤੋਂ ਲੈ ਆਏ ਹਨ, ਉਹ ਦਸਦੇ ਹਨ ਕਿ ਉਸ ਸਾਖੀ ਦੀ ਲਿਖਤ ਪੋਥੀ ਦੀ ਅਸਲ ਲਿਖਤ ਨਾਲੋਂ ਵਖਰੀ ਹੈ ਤੇ ਪੱਤਰੇ ਮਗਰੋਂ ਵਧਾਏ ਗਏ ਸਪਸ਼ਟ ਹਨ, ਕੁਝ ਭੀ ਹੋਵੇ, ਹਰ ਹਾਲ ਇਹ ਗੱਲ ਯਕੀਨੀ ਹੈ ਕਿ ਇਸ ਪੋਥੀ ਵਿਚ ਮਗਰੋਂ ਵਾਧੇ ਕਿਸੇ ਨੇ ਕੀਤੇ ਹਨ ਤੇ ਉਸ ਪੋਥੀ ਦੀਆਂ ਜੋ ਸਾਖੀਆਂ ਵਧੀਕ ਹਨ ਉਹ ਅਸਲ ਲੇਖਕ ਦੀ ਰਚਨਾ ਨਹੀਂ ਪਰ ਆਖੇਪਕ ਹਨ।"

ਉਪਰੋਕਤ ਹਾਲ ਪੜ੍ਹ ਲੈਣ ਤੋਂ ਬਾਦ ਇਹ ਭੀ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਦਸਮੇਸ਼ ਨੇ ਦਮਦਮਾ ਸਾਹਿਬ ਵਿਖੇ ਕੋਈ ਬੀੜ ਤਿਆਰ ਹੀ ਨਹੀਂ ਸੀ ਕਰਵਾਈ ਫਿਰ ਨਾਂਦੇੜ ਵਿਖੇ ਕਿਸੇ ਬੀੜ ਨੂੰ ਗੁਰਿਆਈ ਦੇਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

## ਅਸਲੀ ਗੁਰੂ ?

ਡਾਕਟਰ ਗੰਡਾ ਸਿੰਘ ਜੀ ਸ੍ਰੀ ਗੁਰ ਸੋਭਾ ਦੇ ਪੰਨਾ ੭੩ ਤੇ ਲਿਖਦੇ ਹਨ : "ਮਨੁੱਖੀ ਸਰੀਰ ਨਾਸਵਾਨ ਹੈ ਸਮਾਂ ਪਾ ਕੇ ਉਸ ਨੇ ਆਮ ਮਨੁਖੀ ਸਰੀਰਾਂ ਵਾਂਗੂ ਅਵੱਸ਼ ਹੀ ਬਿਨਸ ਜਾਣਾ ਹੈ। ਪਰ ਬਾਣੀ ਨੇ, ਲਿਖਤ ਵਿਚ ਆ ਗਈ ਬਾਣੀ ਨੇ,

ਕਦੀ ਨਾਸ਼ ਨਹੀਂ ਹੋਣਾ। ਇਸ ਲਈ ਗੁਰੂ ਦਾ **ਮਨੁੱਖੀ ਸਰੀਰ ਅਸਲੀ ਗੁਰੂ ਨਹੀਂ ਹੈ** ਅਸਲੀ ਗੁਰੂ ਉਸ ਦੀ ਬਾਣੀ ਹੈ। ਗੁਰੂ ਦੇ ਸਰੀਰਕ ਤੌਰ ਤੇ ਜੀਉਂਦੇ ਹੋਣ ਵੇਲੇ ਭੀ ਗੁਰੂ ਬਾਣੀ ਰਾਹੀਂ ਹੀ ਉਪਦੇਸ਼ ਕਰਦਾ ਅਤੇ ਸਿਖਿਆ ਦਿੰਦਾ ਸੀ। ਇਸੇ ਲਈ ਹੀ ਗੁਰੂ ਰਾਮਦਾਸ ਨੇਂ ਫ਼ਰਮਾਇਆ ਸੀ :—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ।
ਗੁਰੁ ਬਾਣੀ ਕਹੈ ਸੇਵਕ ਜਨ ਮਾਨੈ ਪ੍ਰਤੱਖਿ ਗੁਰੂ ਨਿਸਤਾਰੇ॥

(ਨਟ ਮ: ੪)"

'ਬਾਣੀ ਗੁਰੂ ਗੁਰੂ ਹੈ ਬਾਣੀ' ਤੇ ਵਿਚਾਰ ਤਾਂ ਪਾਠਕ ਇਸੇ ਲੇਖ ਵਿਚ ਅਗੇ ਪੜ੍ਹ ਚੁਕੇ ਹਨ ਹੁਣ ਤਾਂ ਇਹ ਕਾਫ਼ੀ ਹੈ ਕਿ ਉਪਰੋਕਤ ਵਾਰਤਾ ਵਿਚ ਡਾਕਟਰ ਸਾਹਿਬ ਨੇ ਸਪਸ਼ਟ ਕਰ ਦਿਤਾ ਹੈ ਕਿ ਉਹ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿਦ ਸਿੰਘ ਜੀ ਨੂੰ ਭੀ ਅਸਲੀ ਗੁਰੂ ਨਹੀਂ ਮੰਨਦੇ ਕਿਉਂਕਿ ਹਰ ਗੁਰੂ "ਸਰੀਰਕ ਤੌਰ ਤੇ ਜੀਉਂਦੇ ਹੋਣ ਵੇਲੇ ਭੀ ਗੁਰੂ ਬਾਣੀ ਰਾਹੀਂ ਹੀ ਉਪਦੇਸ਼ ਕਰਦਾ ਅਤੇ ਸਿਖਿਆ ਦੇਂਦਾ ਸੀ।"

ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਡਾਕਟਰ ਸਾਹਿਬ ਆਪਣੀ ਮਨ-ਘੜਤ ਥਿਊਰੀ ਨੂੰ ਸਿਧ ਕਰਨ ਵਾਸਤੇ ਆਪਣੇ ਸਤਿਗੁਰੂ ਦਾ ਯੋਗ ਸਤਿਕਾਰ ਭੀ ਕਰਨਾ ਜ਼ਰੂਰੀ ਨਹੀਂ ਸਮਝ ਰਹੇ। ਜਿਵੇਂ ਇਥੇ ਲਿਖ ਧਰਿਆ ਨੇ ਕਿ "ਗੁਰੂ ਦਾ ਮਨੁੱਖੀ ਸਰੀਰ ਅਸਲੀ ਗੁਰੂ ਨਹੀਂ ਹੈ" ਇਸੇ ਤਰ੍ਹਾਂ ਹੀ ਸ੍ਰੀ ਗੁਰ ਸੋਭਾ ਦੇ ਇਸੇ ਪੰਨੇ ਤੇ ਲਿਖਿਆ ਹੈ :—

"ਗੁਰੂ ਗੋਬਿੰਦ ਸਿੰਘ ਜੀ ਨੇ......ਪੰਜ ਪਿਆਰਿਆਂ ਦੇ ਸਾਹਮਣੇ **ਗੋਡੇ ਟੇਕ ਕੇ** ਉਹਨਾਂ ਪਾਸੋਂ ਅੰਮ੍ਰਿਤ ਛਕਿਆ।"

ਮੈਂ ਸਮੁੱਚੇ ਪੰਥ ਦੇ ਹਿਤੈਸ਼ੀਆਂ ਪਾਸੋਂ ਪੁਛਦਾ ਹਾਂ ਕਿ ਕੀ ਸਿਖ ਜਦੋਂ ਅੰਮ੍ਰਿਤ ਛਕਦਾ ਹੈ ਤਾਂ ਗੋਡੇ ਟੇਕਦਾ ਹੈ ? ਜਾਂ ਬੀਰ ਆਸਨ ਬਹਿ ਕੇ ਇਕ ਗੋਡਾ ਟੇਕ ਕੇ ਅੰਮ੍ਰਿਤ ਛਕਦਾ ਹੈ ? ਗੋਡੇ ਟੇਕਣ ਦਾ ਅਰਥ ਤਾਂ ਸਾਫ਼ ਹੈ ਕਿ ਹਾਰ ਮੰਨਣਾ ਪਰ ਸਿਖ ਇਤਿਹਾਸ ਵਿਚ ਕਿਤੇ ਇਸ਼ਾਰਾ ਭੀ ਨਹੀਂ ਮਿਲਦਾ ਕਿ ਅੰਮ੍ਰਿਤ ਛਕਣ ਤੋਂ ਬਾਦ ਗੁਰੂ ਜੀ ਅਧੀਨ ਹੋ

ਗਏ ਸਨ ਤੇ ਪੰਜ ਪਿਆਰੇ ਉਹਨਾਂ ਦੇ ਗੁਰੂ ਹੋ ਗਏ ਸਨ ਜਿਵੇਂ ਕਿ ਪਾਠਕ ਇਸੇ ਲੇਖ ਵਿਚ ਕਿਸੇ ਹੋਰ ਥਾਂ ਪੜ੍ਹਨਗੇ। ਜਦੋਂ ਗੁਰ ਬਿਲਾਸ ਵਿਚ ਭਾਈ ਸੁਖਾ ਸਿੰਘ ਜੀ ਗੁਰੂ ਜੀ ਦੇ ਅੰਮ੍ਰਿਤ ਛਕ ਲੈਣ ਤੋਂ ਬਾਦ ਭੀ ਉਹਨਾਂ ਪੰਜਾਂ ਪਿਆਰਿਆਂ ਦੇ ਮੂੰਹੋਂ ਇਹੋ ਹੀ ਦਸ ਰਹੇ ਹਨ :—

"ਦੀਨ ਕਮੀਨ ਅਧੀਨ ਸਦਾ ਹਮ ਜੰਤ ਅਨਾਥ ਮਹਾ ਬੁਰਿਆਰੀ"

ਅਤੇ ਸਿਖ ਇਤਿਹਾਸ ਵਿਚ ਅਨੇਕ ਪ੍ਰਮਾਣ ਮੌਜੂਦ ਹਨ ਕਿ ਗੁਰੂ ਜੀ ਪਲੰਘ ਤੇ ਬਿਰਾਜਦੇ ਅਤੇ ਪੰਜ ਪਿਆਰੇ ਅਰਦਲ ਵਿਚ ਰਹਿ ਕੇ ਪਹਿਰਾ ਦੇਂਦੇ ਅਤੇ ਸਦਾ ਹੁਕਮ ਮੰਨਣ ਲਈ ਤੱਤਪਰ ਰਹਿੰਦੇ ਅਤੇ ਇਹ ਉਹੋ ਹੀ ਖਾਲਸਾ ਹੈ ਕਿ ਜਿਸ ਬਾਰੇ ਸਿਖ ਇਤਿਹਾਸ "ਜੀਵਨ ਕਥਾ ਸ੍ਰੀ ਗੁਰੂ ਗ਼ੋਬਿੰਦ ਸਿੰਘ ਜੀ' ਦੇ ਪੰਨਾ ੩੧੦ ਤੇ ਸ: ਕਰਤਾਰ ਸਿੰਘ ਜੀ ਲਿਖਦੇ ਹਨ :—

"......ਸਿਖਾਂ ਨੇ ਰਲ ਕੇ ਮਤਾ ਪਕਾਇਆ ਕਿ ਗੁਰੂ ਜੀ ਨੂੰ ਬਚ ਕੇ ਨਿਕਲ ਜਾਣ ਲਈ ਅਰਜ਼ ਕੀਤੀ ਜਾਵੇ (ਚਮਕੌਰ ਦੀ ਗੜ੍ਹੀ ਵਿਚੋਂ)। ਉਹਨਾਂ ਸੋਚਿਆ ਜੇ ਗੁਰੂ ਜੀ ਸਹੀ ਸਲਾਮਤ ਨਿਕਲ ਜਾਣ ਤਾਂ ਉਹ ਸਾਡੇ ਜਿਹੇ ਕਰੋੜਾਂ ਹੋਰ ਪੈਦਾ ਕਰ ਸਕਦੇ ਹਨ, ਪਰ ਸਾਡੇ ਜਿਹੇ ਲੱਖਾਂ ਕਰੋੜਾਂ ਰਲ ਕੇ ਉਹਨਾਂ ਜਿਹਾ ਇਕ ਪੈਦਾ ਨਹੀਂ ਕਰ ਸਕਦੇ।"

ਪਾਠਕ ਆਪ ਹੀ ਵੇਖ ਲੈਣ ਕਿ ਸਚਾਈ ਛੁਪਾਇਆਂ ਨਹੀਂ ਛੁਪਦੀ। ਡਾਕਟਰ ਸਾਹਿਬ ਤਾਂ ਪੰਜ ਪਿਆਰਿਆਂ ਅਗੇ ਗੁਰੂ ਜੀ ਨੂੰ "ਗੋਡੇ ਟੇਕਣੇ" ਲਿਖ ਰਹੇ ਹਨ ਪਰ ਸਚਾਈ ਤਾਂ ਆਪ ਮੂੰਹੋਂ ਬੋਲ ਰਹੀ ਹੈ ਕਿ ਖਾਲਸਾ ਲੱਖਾਂ ਕਰੋੜਾਂ ਰਲ ਕੇ ਭੀ ਇਕ ਗੁਰੂ ਦੇ ਤੁਲ ਨਹੀਂ ਹੋ ਸਕਦਾ।

ਪਤਾ ਨਹੀਂ ਡਾਕਟਰ ਸਾਹਿਬ ਨੂੰ ਏਹੋ ਜਿਹੀਆਂ ਬੇਥਵੀਆਂ ਅਤੇ ਗੁਰੂ ਜੀ ਦੇ ਨਿਰਾਦਰ ਵਾਲੀਆਂ ਗੱਲਾਂ ਖੁਲ੍ਹੇ ਦਿਲ ਲਿਖਣ ਦਾ ਅਧਿਕਾਰ ਕਿਸ ਨੇ ਦਿਤਾ ਹੈ ? ਕਿ ਦਸਮੇਸ਼ ਕੋਲੋਂ ਗੋਡੇ ਟਿਕਵਾਂਦੇ ਹਨ ਤੇ ਸਾਰੇ ਗੁਰੂਆਂ ਨੂੰ ਕੇਵਲ ਦੇਹਧਾਰੀ ਹੋਣ ਕਰ ਕੇ ਹੀ ਅਸਲੀ ਗੁਰੂ ਨਹੀਂ ਭਾਵ ਨਕਲੀ ਗੁ_ ਲਿਖਦੇ ਹਨ। ਜਦੋਂ ਕਿ ਗੁਰਬਾਣੀ ਅੰਦਰ ਸਤਿਗੁਰ ਦੀ ਦੇਹ ਨੂੰ 'ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤ ਬੁਰਕੇ ਰਾਮ ਰਾਜੇ" ਕਿਹਾ ਹੈ ਅਤੇ "ਸਤਿਗੁਰ ਪੁਰਖੁ ਅੰਮ੍ਰਿਤਸਰ ਵਡਭਾਗੀ

ਨਾਵਹਿ ਆਇ। ਉਨ ਜਨਮ ਜਨਮ ਕੀ ਮਲ ਉਤਰੈ ਨਿਰਮਲ ਨਾਮ ਦ੍ਰਿੜਾਇ।" ਵਿਚ ਅੰਮ੍ਰਿਤ ਦਾ ਸਰੋਵਰ ਸਤਿਗੁਰ ਪੁਰਖੁ ਨੂੰ ਆਖਿਆ ਹੈ ਜਿਸ ਨੂੰ ਡਾਕਟਰ ਸਾਹਿਬ ਅਤੇ ਉਹਨਾਂ ਦੇ ਸਹਿਯੋਗੀ ਸਾਰੇ ਰਲ ਕੇ ਭੀ "ਪੁਰਖੁ" ਨੂੰ "ਗ੍ਰੰਥ" ਨਹੀਂ ਕਰ ਸਕਦੇ ਨਾ ਕਦੀ ਕਰ ਸਕਣਗੇ। ਇਹ ਸਦਾ ਸਤਿਗੁਰ ਪੁਰਖੁ ਹੀ ਰਹੇ ਗਾ ਪਰ ਇਸ ਅੰਮ੍ਰਿਤ ਸਰੋਵਰ ਵਿਚ ਵਡੇ ਭਾਗਾਂ ਵਾਲੇ ਹੀ ਆ ਕੇ ਅਸ਼ਨਾਨ ਕਰਨ ਗੇ। ਭਾਗ ਹੀਣਾਂ ਨੂੰ ਪੁਰਖੁ ਸਤਿਗੁਰੂ ਦੀ ਸੰਗਤ ਕਦੀ ਭੀ ਪ੍ਰਾਪਤ ਨਹੀਂ ਹੋ ਸਕਦੀ ਅਤੇ ਓਹਨਾਂ ਦੇ ਮਨ ਦੀ ਤਸੱਲੀ ਉਹਨਾਂ ਅਬੋਧ ਬਾਲਕਾਂ ਵਾਂਗੂ ਹੈ ਜੋ ਗੁੱਡੀ-ਗੁੱਡੇ ਦਾ ਵਿਆਹ ਰਚਾਂਦੇ ਹਨ। ਤੇ ਗੀਤ ਗਾ ਕੇ ਆਪਣੇ ਮਨ ਨੂੰ ਪ੍ਰਸੰਨ ਕਰ ਲੈਂਦੇ ਹਨ ਪਰ ਅਸਲ ਸੇਜ ਦੇ ਸੁਖ ਤੋਂ ਉਹ ਉਕਾ ਹੀ ਅਨਭਿਗ ਤੇ ਅਨਜਾਣ ਹੁੰਦੇ ਹਨ। ਉਹਨਾਂ ਨੂੰ ਉਸ ਸੁਖ ਦਾ ਗਿਆਨ ਤਕ ਭੀ ਨਹੀਂ ਹੁੰਦਾ। ਉਹ ਕੇਵਲ ਆਪਣੇ ਗੁੱਡੀ ਗੁੱਡੇ ਨੂੰ ਹੀ ਰੰਗਦਾਰ ਲੀਰਾਂ ਨਾਲ ਸਜਾ ਕੇ ਝੂਠੇ ਮੋਤੀਆਂ ਦੇ ਗਹਿਣੇ ਪਾਕੇ ਹੀ ਲਾੜੀ-ਲਾੜਾ ਬਣਾ ਲੈਂਦੇ ਹਨ। ਭਾਂਵੇਂ ਉਹ ਆਪਣੀ ਥਾਂ ਤੇ ਪੂਰੇ ਸੰਤੁਸ਼ਟ ਹੁੰਦੇ ਹਨ ਕਿਉਂਕਿ ਉਹਨਾਂ ਨੂੰ ਅਸਲੀ ਸੇਜ ਦੇ ਸੁਖ ਦਾ ਨਾ ਤੇ ਗਿਆਨ ਹੈ ਅਤੇ ਨਾ ਹੀ ਲਾਲਸਾ ਹੈ ਬਸ ਇਸ ਤਰ੍ਹਾਂ ਹੀ ਜਿਹੜੇ ਲੋਕ ਪ੍ਰਤੱਖ ਦੇਹਧਾਰੀ ਸਤਿਗੁਰੂ ਦੀ ਸ਼ਰਨ ਵਿਚ ਨਹੀਂ ਆਏ ਉਹ ਕੀ ਜਾਨਣ ਕਿ ਅਧਿਆਤਮਕ ਸੇਜ ਦਾ ਅਨੰਦ ਕੀ ਹੁੰਦਾ ਹੈ ? ਕਿਵੇਂ ਸ਼ਰਧਾ ਪੂਰਵਕ ਸਤਿਗੁਰੂ ਦੇ ਚਰਨਾਂ ਵਿਚ ਬਹਿਕੇ ਉਹਨਾਂ ਦੀ "**ਅੰਮ੍ਰਿਤ ਦ੍ਰਿਸ਼ਟ**" ਦੇ ਦਰਸ਼ਨ ਕਰੀਦੇ ਹਨ ਕਿ ਜਿਥੇ ਬਾਣੀ ਦੀ ਭੀ ਲੋੜ ਨਹੀਂ ਪੈਂਦੀ ਕੇਵਲ "**ਪੇਖੇ ਹੋਏ ਸੰਤ**" ਦੇ ਅਨੁਸਾਰ ਗੁਰੂ ਕਈ ਵਾਰ ਬਿਨਾ ਕੋਈ ਬਾਣੀ ਬੋਲੇ ਹੀ "ਨਾਨਕ ਨਦਰੀ ਨਦਰ ਨਿਹਾਲ" ਕਰ ਦੇਂਦਾ ਹੈ। ਪਤਾ ਨਹੀਂ ਡਾਕਟਰ ਸਾਹਿਬ ਦੇ 'ਗ੍ਰੰਥ-ਗੁਰੂ" ਵਾਲੇ ਵਿਧਾਨ ਵਿਚ ਇਸ 'ਨਦਰੀ ਨਦਰ ਨਿਹਾਲ' ਵਾਲੀ ਧਾਰਾ ਦੀ ਵਿਆਖਿਆ ਉਹ ਕਿਸ ਤਰ੍ਹਾਂ ਕਰਦੇ ਹਨ ਕਿ ਜਾਂ ਫਿਰ ਉਹ ਇਸ ਤੋਂ ਉੱਕ ਹੀ ਮੁਨਕਰ ਹਨ ਕਿਉਂਕਿ ਵੇਖਣਾ ਤੇ ਕੰਮ ਕੇਵਲ ਦੇਹਧਾਰੀ ਦਾ ਹੀ ਹੋ ਸਕਦਾ ਹੈ ਜਿਸ ਨੂੰ ਉਹ ਅਸਲੀ ਗੁਰੂ ਮੰਨਦੇ ਹੀ ਨਹੀਂ ਭਾਂਵੇਂ ਉਹ ਗੁਰੂ ਨਾਨਕ ਹੀ ਕਿਉਂ ਨਾ ਹੋਵੇ।

## ਦੇਹਧਾਰੀ ਗੁਰੂ ਦਾ ਆਕਰਸ਼ਨ

ਸਤਿਗੁਰੂ ਨਾਨਕ ਦੇਵ ਜੀ ਜਦੋਂ ਬਾਣੀ ਉਚਾਰਦੇ ਸੀ ਤਾਂ ਅੰਮ੍ਰਿਤ ਫੁਹਾਰ ਪੈਂਦੀ ਸੀ, ਸਾਰਾ ਵਾਤਾਵਰਨ ਹੀ ਰਸ ਭਿੰਨਾ ਹੋ ਜਾਂਦਾ ਸੀ, ਅਨੇਕ ਹੀ ਕਠੋਰ

ਹਿਰਦੇ ਵਾਲੇ, ਪਾਪੀ, ਅਪਰਾਧੀ, ਹੰਕਾਰੀ, ਠੱਗ ਤੇ ਚੋਰੀ ਯਾਰੀ ਵਿਚ ਮੱਤੇ ਲੋਗ ਗੁਰੂ ਨਾਨਕ ਵਲ ਆਕਰਸ਼ਤ ਹੁੰਦੇ ਸਨ। ਜੋ ਸ਼ਰਨ ਵਿਚ ਆਂਦੇ ਨਿਰਮਲ ਕਰਮ ਕਰਨ ਵਾਲੇ ਦੇਵਤੇ ਬਣ ਜਾਂਦੇ ਸਨ। ਸਤਿਗੁਰੂ ਜੀ ਜੋ ਬਾਣੀ ਉਚਾਰਦੇ ਸਨ ਉਹ ਉਹਨਾਂ ਦੇ ਪੰਜਵੇਂ ਰੂਪ ਦੀ ਕਿਰਪਾ ਨਾਲ ਅਜ ਭੀ ਸਾਡੇ ਕੋਲ ਮੌਜੂਦ ਹੈ ਅਤੇ ਇਸ ਬਾਣੀ ਦੇ ਅਜ ਤਕ ਹਜ਼ਾਰਾਂ ਲਖਾਂ ਪਾਠ ਭੀ ਕਰ ਚੁਕੇ ਹਾਂ ਸਗੋਂ ਬੜੀ ਉਚੀ ਆਵਾਜ਼ ਨਾਲ ਲਾਊਡ ਸਪੀਕਰਾਂ ਰਾਹੀਂ ਲੋਕਾਂ ਨੂੰ ਸੁਣਾਂਦੇ ਹਾਂ ਪਰ ਸਾਡੇ ਕੋਲੋਂ ਉਹੋ ਅੰਮ੍ਰਿਤ ਬਾਣੀ ਸੁਣ ਕੇ ਭੀ ਕੋਈ ਦੁਸ਼ਟ ਹਿਰਦੇ ਕਦੀ ਸਾਡੇ ਵਲ ਆਕਰਸ਼ਤ ਨਹੀਂ ਹੁੰਦਾ। ਜੇ ਇਹ ਆਕਰਸ਼ਨ ਬਾਣੀ ਦੇ ਕਾਰਨ ਹੁੰਦਾ ਤਾਂ ਅਜ ਭੀ ਲੋਕ ਉਸੇ ਤਰ੍ਹਾਂ ਸਾਡੇ ਵਲ ਆਕਰਸ਼ਤ ਹੁੰਦੇ ਪਰ ਵਾਸਤਵ ਵਿਚ ਇਹ ਆਕਰਸ਼ਨ ਪ੍ਰਤੱਖ ਸਤਿਗੁਰੂ ਵਿਚ ਹੁੰਦਾ ਹੈ ਅਤੇ ਬਾਣੀ ਨੂੰ ਜਿਹੜਾ ਜਲੋ ਪ੍ਰਾਪਤ ਹੁੰਦਾ ਹੈ ਉਹ ਸਤਿਗੁਰੂ ਕਰਕੇ ਹੀ ਹੁੰਦਾ ਹੈ। ਇਸ ਰਹਸਯ ਦਾ ਉਦਘਾਟਨ ਭਾ: ਨੰਦ ਲਾਲ ਜੀ ਨੇ ਬੜੇ ਹੀ ਸੁੰਦਰ ਸ਼ਬਦਾਂ ਵਿਚ ਆਪਣੀ ਬਾਣੀ ਵਿਚ ਕੀਤਾ ਹੈ:—(ਨੰਦ ਲਾਲ ਗ੍ਰੰਥਾਵਲੀ ਪੰਨਾ ੧੪੫—ਡਾ: ਗੰਡਾ ਸਿੰਘ ਜੀ)

ਅਜ਼ੋ ਨਜ਼ਮ ਕਾਲਿ ਹੱਕ ਅੰਦੇਸ਼ ਰਾ।
ਬਦੋ ਨਸਕ ਇਲਮਿ ਯਕ਼ੀਂ ਪੇਸ਼ ਰਾ॥ ੭੮॥

ਅਰਥ:—ਰੱਬੀ ਵਿਚਾਰ ਵਾਲੀ ਬਾਣੀ ਉਸੇ ਤੋਂ ਉਤਰਦੀ ਹੈ। ਸਿਦਕ ਭਰੋਸੇ ਵਾਲੇ ਗਿਆਨ ਭਰਪੂਰ ਲੇਖ ਭੀ ਉਸੇ (ਪੰਜਵੀਂ ਪਾਤਸ਼ਾਹੀ) ਦੇ ਹਨ।

ਜਲਾਇ ਮਕਾਲਿ ਹੱਕ ਆਮਦ ਅਜ਼ੋ।
ਫ਼ਰੋਗਿ ਜਮਾਲਿ ਹੱਕ ਆਮਦ ਅਜ਼ੋ॥ ੭੯॥

ਅਰਥ:—ਰੱਬੀ ਗਿਆਨ ਗੋਸ਼ਟ ਨੂੰ ਉਸ ਤੋਂ ਚਮਕ ਦਮਕ ਪ੍ਰਾਪਤ ਹੈ, ਰੱਬੀ ਹੁਸਨ ਨੂੰ ਉਸੇ ਤੋਂ ਨਿਖਾਰ ਅਤੇ ਖੇੜਾ ਆਉਂਦਾ ਹੈ।

ਭਾਵ ਇਹ ਕਿ "ਮਕਾਲਿ ਹੱਕ" ਭਾਵ ਸਚੀ ਬਾਣੀ ਜਾਂ ਈਸ਼ਵਰੀ ਬਾਣੀ ਨੂੰ ਭੀ 'ਜਲਾਇ ਆਮਦ ਅਜ਼ੋ' ਉਸੇ ਸਤਿਗੁਰੂ ਤੋਂ ਹੀ ਜਲੌ ਜਾਂ ਚਮਕ ਦਮਕ ਪ੍ਰਾਪਤ ਹੋਈ ਹੈ ਅਤੇ ਈਸ਼ਵਰ ਅਕਾਲ ਪੁਰਖ ਦੀ ਸੁੰਦਰਤਾ ਨੂੰ ਭੀ ਨਿਖਾਰ ਸਤਿਗੁਰੂ ਕੋਲੋਂ ਪ੍ਰਾਪਤ ਹੋਂਦਾ ਹੈ ਤਾਂ ਹੀ ਬਾਣੀ ਅੰਦਰ ਭੀ ਗੁਰੂ ਜੀ ਫ਼ਰਮਾਂਦੇ ਹਨ ਕਿ "ਸਫਲ ਜਨਮ ਹਰ ਜਨ ਕਾ ਉਪਜਿਆ ਜਿਨ ਕੀਨੋ ਸਉਤ ਬਿਧਾਤਾ"

ਭਾਵ ਹਰ ਜਨ, ਸਾਧ ਸੰਤ ਸਤਿ ਗੁਰ ਦਾ ਜਨਮ ਹੀ ਸਫਲ ਹੈ ਕਿ ਜਿਸ ਕਰ ਕੇ ਉਹ ਵਿਧਾਤਾ ਸਉਤਰਾ ਜਾਂ ਪੁਤਰ ਵਾਲਾ ਹੋਇਆ ਨਹੀਂ ਤਾਂ ਉਹ ਭੀ ਅਉਤ ਹੀ ਰਹਿੰਦਾ ਕੋਈ ਉਸ ਦਾ ਨਾਮ ਭੀ ਨਾ ਲੈਂਦਾ।

ਬੱਸ ਇਹੋ ਹੀ ਕਾਰਨ ਹੈ ਕਿ ਉਹੋ ਬਾਣੀ ਲਗ-ਮਾਤ੍ਰ ਤਕ ਅਨੇਕ ਵਾਰ ਪੜ੍ਹਨ ਨਾਲ ਭੀ ਹੁਣ ਓਹ ਅਸਰ ਨਹੀਂ ਕਰਦੀ ਕਿ ਜੋ ਅਸਰ ਸਤਿਗੁਰੂ ਨਾਨਕ ਦੇਵ ਜੀ ਦੇ ਇਕ ਵਾਰ ਹੀ ਪੜ੍ਹਨ ਨਾਲ ਆਮ ਜਨਤਾ ਤੇ ਹੁੰਦਾ ਸੀ। ਤਾਂ ਸਮਝ ਆ ਜਾਂਦੀ ਹੈ ਕਿ ਇਹ "ਸਤਿਗੁਰੂ ਦੀ ਅੰਮ੍ਰਿਤ ਬਾਣੀ" ਹੂਬਹੂ ਅਖਰ ਉਹੋ ਹੋਣ ਨਾਲ ਭੀ ਆਪਣਾ ਉਹ ਪਰਭਾਵ ਨਹੀਂ ਰਖਦੀ ਜੋ ਸਤਿਗੁਰੂ ਜੀ ਦੇ ਮੂੰਹੋਂ ਨਿਕਲਣ ਨਾਲ ਸੀ। ਇਸ ਤਰ੍ਹਾਂ ਫਿਰ ਉਸੇ **ਮੂੰਹੋਂ ਕਢਣ ਵਾਲੇ ਸਤਿਗੁਰ** ਦੀ ਮਹੱਤਤਾ ਹੀ ਸਿੱਧ ਹੁੰਦੀ ਹੈ। ਅਤੇ ਬਾਣੀ ਦੀ ਮਹੱਤਤਾ ਕੇਵਲ ਸਤਿਗੁਰੂ ਦੀ ਹੋਣ ਕਰਕੇ ਹੈ। ਨਹੀਂ ਤੇ ਹਰ ਬਾਣੀ ਕੱਚੀ ਹੈ।

ਸਤਿਗੁਰੂ ਦੀ ਦੇਹ ਵਿਚ ਅਧਿਆਤਮਕਤਾ, ਸਤ, ਸਾਧੁਤਾ ਦਾ ਸੁਭਾਵਕ ਹੀ ਵਾਸ ਹੁੰਦਾ ਹੈ ਜਿਸ ਤਰ੍ਹਾਂ ਸ਼ਰੀਰ ਦੇ ਅੰਦਰ ਰਕਤ ਦਾ ਸੰਚਾਲਨ ਸੁਤੇ ਹੀ ਹੁੰਦਾ ਹੈ। ਇਸੇ ਕਰਕੇ ਸਤਿਗੁਰੂ ਦੀ ਬਾਣੀ, ਬਚਨ, ਵਿਚਾਰ, ਕਾਰਯ ਅਤੇ ਕਰਮ ਵਿਚ ਦ੍ਰਿੜ੍ਹਤਾ ਹੁੰਦੀ ਹੈ।

ਮਨੁਖ ਸਮਾਜ ਵਿਚ ਜਿਹੜੀ ਅਤੇ ਜਦੋਂ ਭੀ ਧਰਮ ਦੀ ਉੱਨਤੀ ਹੁੰਦੀ ਹੈ ਉਹ ਸਤਿਗੁਰੂ ਦੇ ਯਥਾਰਥ ਮਾਨਵ ਚਰਿਤ੍ਰ ਦੇ ਕਾਰਨ ਹੀ ਹੋਈ ਹੈ, ਬਾਣੀ ਦਵਾਰਾ ਨਹੀਂ, ਕਿਉਂਕਿ ਮਨੁਖ ਬਾਣੀ ਦਵਾਰਾ ਜੋ ਕੁਝ ਪ੍ਰਗਟ ਕਰਦਾ ਹੈ ਕੇਵਲ ਉਸੇ ਦਵਾਰਾ ਹੀ ਹਿਰਦੇ ਨੂੰ ਆਕਰਸ਼ਨ ਨਹੀਂ ਹੁੰਦਾ ਕਿਉਂਕਿ ਹਿਰਦੇ ਦੀ ਵਿਸ਼ੇਸ਼ਤਾ ਬਾਣੀ ਜਾਂ ਸ਼ਬਦਾਂ ਨਾਲ ਪ੍ਰਗਟ ਨਹੀਂ ਕੀਤੀ ਜਾ ਸਕਦੀ। ਸਗੋਂ ਕਾਰਯ ਦਵਾਰਾ ਉਸ ਦੀ ਹਿਰਦੇ ਉਤੇ ਕੁਝ ਚਮਕ ਪੈਂਦੀ ਹੈ ਤਾਂ ਹੀ ਦੂਜਾ ਮਾਨਵ ਹਿਰਦਾ ਆਕਰ-ਸ਼ਤ ਹੁੰਦਾ ਹੈ। ਸਾਡੇ ਸਾਰੇ ਹੀ ਸਤਿਗੁਰੂਆਂ ਦੇ ਮਾਨਵ ਚਰਿਤ੍ਰ ਪ੍ਰਤੱਖ ਪ੍ਰਮਾਣ ਹਨ।

ਜਿਸ ਦੀ ਬਾਣੀ ਅੰਦਰ ਅੰਤਰ-ਆਤਮਾ ਵਿਚ ਨਿਰਮਲਤਾ ਦੀ ਚਮਕ ਦਾ ਪ੍ਰਤਿਬਿੰਬ ਜਾਂ ਅਕਸ ਨਹੀਂ ਪੈਂਦਾ ਸਗੋਂ ਕੇਵਲ ਰਟੇ ਹੋਏ ਸ਼ਬਦ ਹੀ ਹੋਣ ਅਤੇ ਬਾਣੀ ਅੰਦਰਲੇ ਸ਼ਬਦਾਂ ਦੇ ਭਾਵ ਅਨੁਸਾਰ ਜਿਸ ਦਾ ਚਰਿਤ੍ਰ ਯਥਾਰਥ ਨਹੀਂ

ਹੁੰਦਾ ਉਸ ਦੀ ਬਾਣੀ ਉਸਰ ਵਿਚ ਬੀਜੇ ਹੋਏ ਬੀਜ ਵਾਂਗੂ ਹੈ। ਕਿਸੇ ਫਲ ਦੀ ਇਛਿਆ ਕਰਨਾ ਕੋਈ ਲਾਭਵੰਦ ਨਹੀਂ ਹੋ ਸਕਦਾ। ਇਸ ਵਾਸਤੇ ਕਿਸੇ ਸਾਧਾਰਣ ਬੰਦੇ ਦੇ ਮੂੰਹ ਤੋਂ ਗਰਬਾਣੀ ਸੁਣਨ ਵਾਲੇ ਨੂੰ ਉਹ ਫਲ ਕਦੀ ਨਹੀਂ ਮਿਲ ਸਕਦਾ ਜੋ ਅੰਮ੍ਰਿਤ ਫਲ ਸਤਿਗੁਰੂ ਨਾਨਕ ਦੇ ਮੁਖਾਰਬਿੰਦ ਤੋਂ ਸੁਣਨ ਨਾਲ ਮਿਲਦਾ ਹੈ। ਅਤੇ ਜੇ ਕੋਈ ਕਹੇ ਕਿ ਉਤਨਾ ਹੀ ਫਲ ਅਜ ਭੀ ਮਿਲ ਸਕਦਾ ਹੈ ਤਾਂ ਬਸ ਫਿਰ ਜਿਸ ਕੋਲੋਂ ਉਹੋ ਅਤੇ ਉਤਨਾ ਅਨੰਦ ਜਾਂ ਫਲ ਪ੍ਰਾਪਤ ਹੋ ਜਾਵੇ ਤਾਂ ਉਸ ਵਿਚ ਅਤੇ ਗੁਰੂ ਨਾਨਕ ਵਿਚ ਕੋਈ ਫ਼ਰਕ ਨਹੀਂ ਰਹਿ ਜਾਂਦਾ। ਅਸੀਂ ਨਾਮਧਾਰੀ ਲੋਕ ਉਸੇ ਨੂੰ ਸਤਿਗੁਰੂ ਕਹਿੰਦੇ ਹਾਂ। ਪਤਾ ਨਹੀਂ ਡਾ: ਗੰਡਾ ਸਿੰਘ ਜੀ ਅਤੇ ਉਹਨਾਂ ਦੇ ਸਹਿਯੋਗੀ ਲੋਕ ਜਿਸ ਵਿਅਕਤੀ ਕੋਲੋਂ ਇਜੇਹਾ ਅਨੰਦ ਪ੍ਰਾਪਤ ਹੁੰਦਾ ਹੈ ਕਿ ਜੋ ਗੁਰੂ ਨਾਨਕ ਦੇ ਮੁਖਾਰਬਿੰਦ ਤੋਂ ਸੁਣਨ ਦੇ ਬਰਾਬਰ ਹੋਵੇ, ਉਹ ਉਸ ਨੂੰ ਕੀ ਮੰਨਦੇ ਹਨ? ਜਾਂ ਉਹਨਾਂ ਨੂੰ ਇਹ ਅਨੰਦ ਪ੍ਰਾਪਤ ਹੀ ਨਹੀਂ ਹੁੰਦਾ, ਅਤੇ ਜੇ ਹੁੰਦਾ ਹੈ ਤਾਂ ਉਹ ਭੀ ਉਸ ਨੂੰ ਸਤਿਗੁਰੂ ਹੀ ਕਹਿ ਸਕਦੇ ਹਨ ਉਸ ਤੋਂ ਘੱਟ ਨਹੀਂ। ਇਸ ਨੂੰ ਸੋਚਣਾ ਤੇ ਸਚੇ ਦਿਲੋਂ ਵਿਚਾਰ ਕਰਨਾ ਇਹ ਕੰਮ ਹੁਣ ਡਾਕਟਰ ਗੰਡਾ ਸਿੰਘ ਜੀ ਅਤੇ ਉਹਨਾਂ ਦੇ ਸਹਿਯੋਗੀਆਂ ਦਾ ਹੈ ਕਿ ਉਹ ਠੰਢੇ ਦਿਲ ਨਾਲ ਵਿਚਾਰਨ ਅਤੇ ਅਜੇ ਭੀ ਪ੍ਰਤੱਖ ਸਤਿਗੁਰੂ ਦੀ ਸ਼ਰਨ ਆ ਕੇ ਆਪਣਾ ਜਨਮ ਸਕਾਰਥਾ ਕਰ ਲੈਣ। ਨਹੀਂ ਤੇ ਫਿਰ "ਬਾਝ ਗੁਰੂ ਡੁਬਾ ਜਗ ਸਾਰਾ" ਵਿਚ ਤੇ ਕੋਈ ਸੰਦੇਹ ਹੀ ਨਹੀਂ ਹੈ।

## ਬਾਣੀ ਦਵਾਰਾ ਗਿਆਨ

ਜੇ ਗੁਰੂ ਬਾਣੀ ਦਵਾਰਾ ਸਿਖ ਦੇ ਹਿਰਦੇ ਵਿਚ ਗਿਆਨ ਪਰਕਾਸ਼ ਕਰ ਦੇਂਦਾ ਹੈ ਤਾਂ ਉਸ ਵਿਚ ਉਸ ਗਿਆਨ ਦਾ ਕਾਰਣ ਬਾਣੀ ਨਹੀਂ ਸਗੋਂ ਸਤਿਗੁਰੂ ਦਾ ਯਥਾਰਥ ਮਾਨਵ ਚਰਿਤ੍ਰ ਅਤੇ ਸਤਿਗੁਰੂ ਦੇ ਪਵਿਤ੍ਰ ਹਿਰਦੇ ਵਿਚੋਂ ਫੁਟ ਫੁਟ ਕੇ ਨਿਕਲ ਰਹੀਆਂ ਨਿਰਮਲ ਪਰਕਾਸ਼ ਦੀਆਂ ਉਹ ਕਿਰਨਾਂ ਹਨ ਜਿਨ੍ਹਾਂ ਨਾਲ ਸਿਖ ਦੇ ਹਿਰਦੇ ਵਿਚ ਗਿਆਨ ਦਾ ਦੀਪਕ ਜਗ ਪੈਂਦਾ ਹੈ। ਜੇ ਇਹ ਕੇਵਲ ਬਾਣੀ ਹੀ ਕਰ ਸਕਦੀ ਤਾਂ ਸਿਖ ਕਾਬਲੋਂ ਚਲ ਕੇ ਅਨੰਦਪੁਰ ਆਉਣ ਦਾ ਕਸ਼ਟ ਕਦੀ ਭੀ ਨਾ ਕਰਦੇ ਅਤੇ ਗੁਰੂ ਅਰਜਨ ਦੇਵ ਜੀ ਸਤਿਗੁਰੂ ਰਾਮਦਾਸ ਜੀ ਦੇ ਦਰਸ਼ਨਾਂ ਵਾਸਤੇ ਲਿਲਕੀਆਂ ਨਾ ਲੈਂਦੇ ਤੇ ਨਾ ਹੀ ਸਤਿਗੁਰੂ ਦੇ ਦਰਸ਼ਨ ਦਾ ਕਦੀ ਭੀ ਕੋਈ ਮਹੱਤਵ ਹੁੰਦਾ।

ਪ੍ਰਤੱਖ ਨੂੰ ਤਾਂ ਪਰਮਾਣ ਦੀ ਲੋੜ ਹੀ ਨਹੀਂ ਰਹਿੰਦੀ ਜਦੋਂ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਰਾਗਾਂ ਵਿਚ ਹੈ ਅਤੇ ਇਸ ਵਿਚ ਰਾਗ ਮਾਲਾ ਭੀ ਦਰਜ ਹੈ ਤਾਂ ਫਿਰ ਇਸ ਰਾਗਮਾਲਾ ਦੇ ਭਾਵੇਂ ਕੋਈ ਹਜ਼ਾਰਾਂ ਹੀ ਪਾਠ ਕਿਉਂ ਨਾ ਕਰੇ ਉਸ ਨੂੰ ਰਾਗਾਂ ਦਾ ਗਿਆਨ ਕਦੀ ਭੀ ਨਹੀਂ ਹੋ ਸਕਦਾ ਜਿੰਨਾ ਚਿਰ ਉਹ ਪ੍ਰਤੱਖ ਦੇਹਧਾਰੀ ਰਾਗੀ ਦੀ ਸ਼ਰਨ ਵਿਚ ਜਾ ਕੇ ਰਾਗ ਵਿਦਿਆ ਦਾ ਗਿਆਨ ਪ੍ਰਾਪਤ ਨਹੀਂ ਕਰਦਾ ।

ਸ੍ਰ: ਰਘਬੀਰ ਸਿੰਘ 'ਬੀਰ' ਐਡੀਟਰ 'ਆਤਮ ਸਾਇੰਸ' ਕਲਕਤਾ ਅਪਣੀ ਪੁਸਤਕ 'ਸਾਡੀ ਵਰਤਮਾਨ ਦਿਸ਼ਾ' ਦੇ ਪੰਨਾ ੭੦ ਤੇ ਲਿਖਦੇ ਹਨ :—

'ਬਿਜਲੀ ਦੀ ਪੁਸਤਕ ਨੂੰ ਰੋਜ ਪੜ੍ਹਨ ਨਾਲ, ਪੜ੍ਹਨ ਵਾਲੇ ਦੇ ਘਰ ਵਿਚ ਰੋਸ਼ਨੀ ਨਹੀਂ ਹੋ ਸਕਦੀ ਤਾਂ ਸੁਖਮਨੀ ਜੀ ਦੇ, ਆਸਾ ਜੀ ਦੀ ਵਾਰ ਦੇ ਕੇਵਲ ਪਾਠ ਕੀਤੀਆਂ ਉਹ ਨਤੀਜੇ ਪੈਦਾ ਨਹੀਂ ਹੋ ਸਕਦੇ ਜਿਹੜੇ ਨਤੀਜੇ ਸਿਖ ਦੇ ਜੀਵਨ ਵਿਚ ਪੈਦਾ ਕਰਨ ਦਾ ਗੁਰੂ ਨਾਨਕ ਦੀ ਤਾਲੀਮ ਨੂੰ ਦਾਵਾ ਹੈ ।"

ਅਧਿਆਤਮਕ ਗਿਆਨ ਜੋ ਕਿ ਅਤਿ ਸੂਖਸ਼ਮ ਹੈ ਉਹ ਪ੍ਰਤੱਖ ਦੇਹਧਾਰੀ ਸਤਿਗੁਰੂ ਦੀ ਸਹਾਇਤਾ ਤੋਂ ਬਿਨਾ ਕਿਵੇਂ ਪ੍ਰਾਪਤ ਹੋ ਸਕਦਾ ਹੈ ? ਇਸੇ ਵਾਸਤੇ ਸਤਿਗੁਰੂ ਜੀ ਫ਼ਰਮਾਂਦੇ ਹਨ ਕਿ "ਅਨਹਦ ਬਾਣੀ ਪੂੰਜੀ । ਸੰਤਨ ਹਥ ਰਾਖੀ ਕੂੰਜੀ" ਇਸ ਬਾਣੀ ਨੂੰ ਸਮਝਣ ਵਾਸਤੇ ਭੀ ਸੰਤ ਸਤਿਗੁਰੂ ਦੀ ਸ਼ਰਨ ਜਾਣਾ ਪੈਂਦਾ ਹੈ ।

## ਡਾ: ਗੰਡਾ ਸਿੰਘ ਜੀ ਦੀ 'ਕਰਨੀ'

ਡਾਕਟਰ ਸਾਹਿਬ ਨੇ ਆਪਣੇ ਸੁਭਾ ਅਨੁਸਾਰ ਨਾਮਧਾਰੀ ਇਤਿਹਾਸ ਨੂੰ ਵਿਗਾੜਨ ਦਾ ਬੜਾ ਯਤਨ ਕੀਤਾ ਹੈ । ਨਾਮਧਾਰੀ ਇਤਿਹਾਸ ਵਿਚ ਇਹ ਪ੍ਰਸਿਧ ਹੈ ਕਿ ਸਾਈਂ ਜਵਾਹਰ ਮਲ ਜੀ ਸਤਿਗੁਰੂ ਬਾਲਕ ਸਿੰਘ ਜੀ ਦੇ ਸਿਦਕੀ ਸਿਖ ਸਨ ਤੇ ਭਜਨ ਬੰਦਗੀ ਕਰ ਕੇ ਪਰਸਿਧ ਵਿਅਕਤੀ ਹੋ ਗੁਜ਼ਰੇ ਹਨ । ਡਾਕਟਰ ਸਾਹਿਬ ਨੇ ਉਹਨਾਂ, ਭਾਵ ਸਾਂਈ ਸਾਹਿਬ ਦੇ ਖਾਨਦਾਨ ਵਿਚੋਂ ਕੁਝ ਸਜਣਾਂ ਦੀਆਂ ਚਿਠੀਆਂ ਦਵਾਰਾ ਇਹ ਸਾਬਤ ਕਰਨ ਦਾ ਜਤਨ ਕੀਤਾ ਹੈ ਕਿ ਸਾਈਂ ਜਵਾਹਰ ਮਲ ਜੀ ਕੋਲੋਂ ਸਤਿਗੁਰੂ ਬਾਲਕ ਸਿੰਘ ਜੀ ਨੇ ਗੁਰਮੰਤ੍ਰ ਲਿਆ ਸੀ ਅਤੇ ਇਸ ਦੇ ਸਬੂਤ ਵਿਚ ਜੋ ਚਿਠੀਆਂ ਜਾਂ ਬਿਆਨ ਲਿਖਦੇ ਹਨ ਉਹਨਾਂ ਵਿਚ ਲਿਖਿਆ ਹੈ ਕਿ ਇਹ ਅਸਲ ਚਿਠੀਆਂ ਨਹੀਂ ਹਨ ਸਗੋਂ ਅਸਲ ਦੀ ਨਕਲ ਹੈ । ਇਸ ਤੋਂ ਸਾਫ਼ ਸਮਝ ਆ ਜਾਂਦੀ ਹੈ ਕਿ ਅਸਲ ਚਿਠੀ ਨਾ ਵਿਖਾ ਕੇ ਐਵੇਂ ਝੂਠ ਬਣਾ ਕੇ ਇਹ ਢੁਚਰ ਪੇਸ਼

ਕੀਤੀ ਗਈ ਹੈ ਜਦੋਂ ਕਿ ਉਹ ਸਜਣ ਆਪ ਪੱਕੇ ਤੇ ਕੱਟੜ ਸਿੰਘ ਸਭੀਏ ਹਨ। ਸਾਈਂ ਜਵਾਹਰ ਮਲ ਜੀ ਦਾ ਪੋਤਰਾ ਭਗਤ ਨਾਰਾਇਣ ਦਾਸ ਐਮ. ਏ. ਰਾਏ ਬਹਾਦਰ ਸੀ। ਉਸ ਦਾ ਰਾਏ ਬਹਾਦਰ ਹੋਣਾ ਹੀ ਅੰਗਰੇਜ਼ ਦੇ ਵਫ਼ਾਦਾਰ ਹੋਣ ਦਾ ਪੱਕਾ ਸਬੂਤ ਹੈ ਅਤੇ ਜੋ ਭੀ ਅੰਗਰੇਜ਼ ਦਾ ਵਫ਼ਾਦਾਰ ਹੋਵੇ ਉਹ ਕਿਸੇ ਨਾਮਧਾਰੀ ਨੂੰ ਚੰਗਾ ਕਿਵੇਂ ਸਮਝ ਜਾਂ ਲਿਖ ਸਕਦਾ ਹੈ ਜਦ ਕਿ ਅੰਗਰੇਜ਼ ਦੀ ਇਹ ਪੱਕੀ ਧਾਰਨਾ ਸੀ ਕਿ "ਕੂਕਾ ਅੰਗਰੇਜ਼ ਦਾ ਵਫ਼ਾਦਾਰ ਨਹੀਂ ਹੋ ਸਕਦਾ" ਅਤੇ ਇਸੇ ਰਾਏ ਬਹਾਦਰ ਨਾਰਾਇਣ ਦਾਸ ਜੀ ਦਾ ਜਵਾਈ ਸ: ਨਰੋਤਮ ਸਿੰਘ ਜੀ, ਬੈਰਿਸਟਰ, ਐਬਟਾਬਾਦ ਵਾਲਿਆਂ ਵਲੋਂ ਇਹ ਯਤਨ ਕਰਵਾਇਆ ਗਿਆ ਹੈ ਕਿ ਨਾਮਧਾਰੀ ਇਤਿਹਾਸ ਵਿਚ ਕੁਝ ਗਲਤ ਤੱਤ ਦਾਖਲ ਕਰ ਦਿੱਤੇ ਜਾਣ ਜਿਸ ਤੋਂ ਇਤਿਹਾਸ ਦੀ ਪਵਿਤ੍ਰਤਾ ਨਸ਼ਟ ਹੋ ਜਾਵੇ। ਪਰ ਸ਼ੁਕਰ ਹੈ ਅਕਾਲ ਪੁਰਖੁ ਦਾ ਕਿ ਜਿਸ ਦੀ ਕਿਰਪਾ ਨਾਲ ਕੋਈ ਵੀ ਚਿੱਠੀ ਅਸਲੀ ਰੂਪ ਵਿਚ ਪੇਸ਼ ਨਹੀਂ ਕਰ ਸਕੇ ਬਲਕਿ ਅਸਲ ਦੀ ਨਕਲ ਆਖ ਕੇ ਹੀ ਉਸ ਵਿਚ ਜ਼ੋਰ ਪੈਦਾ ਕਰਨ ਦਾ ਜਤਨ ਕਰਦੇ ਹਨ ਜੋ ਕਦੀ ਹੋ ਨਹੀਂ ਸਕਦਾ। ਇਹ ਤਾਂ ਉਹਨਾਂ ਕੇਵਲ ਆਪਣੇ ਅੰਗਰੇਜ਼ ਮਾਲਕਾਂ ਨੂੰ ਪਰਸੰਨ ਕਰਨ ਦਾ ਜਤਨ ਕੀਤਾ ਸੀ ਉਂਝ ਸਚਾਈ ਇਹਨਾਂ ਬਿਆਨਾਂ ਦੇ ਨੇੜੇ ਤੋਂ ਭੀ ਨਹੀਂ ਲੰਘਦੀ।

ਅਤੇ ਜੇ ਕੋਈ ਇਸ ਵਿਚ ਇਸ ਵਾਸਤੇ ਵਜ਼ਨ ਸਮਝੇ ਕਿ ਇਹ ਸਾਂਈ ਸਾਹਿਬ ਦੇ ਪੋਤਰੇ ਦੇ ਜਵਾਈ ਜਾਂ ਕਿਸੇ ਪੋਤਰੇ ਦੇ ਬਿਆਨ ਹਨ ਤਾਂ ਇਹ ਵੀ ਕੋਈ ਠੋਸ ਦਲੀਲ ਨਹੀਂ ਹੈ ਕਿਉਂਕਿ ਗੁਰੂ ਅਰਜਨ ਸਾਹਿਬ ਦੇ ਖਾਨਦਾਨ ਵਿਚੋਂ ਉਹਨਾਂ ਦੇ ਸਕੇ ਭਰਾ ਪ੍ਰਿਥੀਏ ਨੇ ਕੀ ਕੁਝ ਨਹੀਂ ਕੀਤਾ ? ਅਤੇ ਉਸ ਦੀ ਔਲਾਦ ਵਿਚੋਂ ਮਿਹਰਬਾਨ ਨੇ ਸਿਖ ਇਤਹਾਸ ਨੂੰ ਵਿਗਾੜਨ ਵਾਸਤੇ ਬੜੇ ਜਤਨ ਕੀਤੇ ਸਨ ਤਾਂ ਜੇ ਨਰੋਤਮ ਸਿੰਘ ਜੀ ਜਾਂ ਲਛਮਨ ਸਿੰਘ ਜੀ ਕੁਝ ਅਜੇਹੇ ਜਤਨ ਕਰਦੇ ਹਨ ਤਾਂ ਨਾਮਧਾਰੀਆਂ ਨੂੰ ਕੋਈ ਫਰਕ ਨਹੀਂ ਪੈਣ ਲਗਾ। ਡਾਕਟਰ ਗੰਡਾ ਸਿੰਘ ਜੀ ਭਾਂਵੇਂ ਉਹਨਾਂ ਨੂੰ ਮੋਢਿਆਂ ਤੇ ਚੁਕੀ ਫਿਰਨ। ਡਾਕਟਰ ਸਾਹਿਬ ਨੇ **S. R.** ਵਿਚ ਆਪਣੇ ਲੇਖ ਦਵਾਰਾ ਇਸ ਬੇ ਮਾਅਨੀ ਬਿਆਨਾਂ ਨੂੰ ਉਛਾਲਣ ਦਾ ਬੇਕਾਰ ਹੀ ਜਤਨ ਕੀਤਾ ਹੈ। ਉਹਨਾਂ ਨੂੰ ਵਾਜਬ ਤੇ ਇਹ ਸੀ ਕਿ ਨਾਮਧਾਰੀ ਇਤਿਹਾਸ ਨੂੰ ਵਿਗਾੜਨ ਦੀ ਬਜਾਏ ਆਪਣੇ ਵਿਗੜੇ ਹੋਏ ਇਤਿਹਾਸ ਨੂੰ ਸੁਚਾ ਰੂਪ ਦੇਣ ਦਾ ਜਤਨ ਕਰਦੇ

ਕਿਉਂਕਿ ਜਿਹੜੇ ਅੰਗਰੇਜ਼ ਮਾਲਕਾਂ ਨੂੰ ਖ਼ੁਸ਼ ਕਰਨ ਵਾਸਤੇ ਉਹ ਆਪ ਤੇ ਉਹਨਾਂ ਦੇ ਸਹਿਯੋਗੀ ਆਪਣੇ ਇਤਿਹਾਸ ਵਿਚ ਝੂਠ ਰੂਪੀ ਜ਼ਹਿਰ ਨੂੰ ਘੋਲਦੇ ਰਹੇ ਹਨ ਉਹ ਮਾਲਕ ਹੁਣ ਸਮੁੰਦਰੋਂ ਪਾਰ ਚਲੇ ਗਏ ਹਨ ਅਤੇ ਹੁਣ ਉਹਨਾਂ ਕੋਲੋਂ ਕੁਝ ਵੀ ਪ੍ਰਾਪਤੀ ਦੀ ਆਸ ਨਾ ਕਰਨ।

———

## ਡਾਕਟਰ ਗੰਡਾ ਸਿੰਘ ਜੀ ਨਾਲ ਚਿੱਠੀ ਪੱਤਰ

ਕਲਕੱਤਾ ਤੋਂ ਛਪਣ ਵਾਲੇ ਪੱਤਰ 'ਸਿਖ ਰੀਵੀਊ' ਦੇ ਜਨਵਰੀ ੧੯੭੨ ਦੇ ਅੰਕ ਵਿਚ ਡਾਕਟਰ ਗੰਡਾ ਸਿੰਘ ਵਲੋਂ ਲਿਖਿਆ ਗਿਆ ਜੋ ਵਿਸ਼ੇਸ਼ ਲੇਖ "Guru Gobind Singh's Death at Nander and Examination of the Succession Theories" ਛਪਿਆ ਹੈ, ਇਸ ਲੇਖ ਬਾਰੇ ਇਸ ਮਾਸਕ ਪੱਤਰ ਦੇ ਵਿਦਵਾਨ ਐਡੀਟਰ ਸਾਹਿਬ ਨੇ ਆਪਣੇ ਸੰਪਾਦਕੀ ਵਿਚ ਪੰਨਾ ਨੰ: ੨ ਦੇ ਪੈਰਾ ਨੰ: ੪ ਵਿਚ ਲਿਖਿਆ ਹੈ :—

"In this article, Dr. Ganda Singh methodically and historiographically marshals facts, separating the grains of wheat from the bushels of chaff.

ਭਾਵ: ਇਸ ਲੇਖ ਵਿਚ ਡਾ: ਗੰਡਾ ਸਿੰਘ ਜੀ ਨੇ ਕਾਇਦੇ ਨਾਲ ਤੇ ਇਤਿਹਾਸਕ ਢੰਗ ਨਾਲ ਸਚਾਈ ਪਰਗਟ ਕੀਤੀ ਹੈ ਤੇ ਭੂਸੇ ਨਾਲੋਂ ਕਣਕ ਦੇ ਦਾਣੇ ਅਲਗ ਕੀਤੇ ਹਨ।

ਉਪ੍ਰੋਕਤ ਸ਼ਬਦ ਪੜ੍ਹ ਕੇ ਮੇਰੇ ਦਿਲ ਵਿਚ ਇਹ ਲੇਖ ਪੜ੍ਹਨ ਵਾਸਤੇ ਉਤਸ਼ਾਹ ਜਾਗ ਪਿਆ। ਵੈਸੇ ਮੈਂ ਜਾਣਦਾ ਹਾਂ ਕਿ ਡਾ: ਗੰਡਾ ਸਿੰਘ ਜੀ ਕੂਕਿਆਂ ਬਾਰੇ ਹਰ ਗਲਤ ਗੱਲ ਲਿਖਨ ਵਾਸਤੇ ਸਦਾ ਹੀ ਤਿਆਰ ਰਹਿੰਦੇ ਹਨ ਪਰ ਸਿਖ ਰੀਵੀਊ ਦੇ ਸੰਪਾਦਕ ਜੀ ਦੇ ਨੋਟ ਤੋਂ ਮੈਂ ਸਮਝਿਆ ਕਿ ਇਸ ਲੇਖ ਵਿਚ ਸ਼ਾਇਦ ਡਾਕਟਰ

ਸਾਹਿਬ ਨੇ ਕੁਝ ਨੇਸ ਗੱਲਾਂ ਲਿਖੀਆਂ ਹੋਣ। ਇਸ ਵਾਸਤੇ ਮੈਂ ਇਹ ਲੇਖ ਸਾਰਾ ਅਤੇ ਚੰਗੀ ਤਰਾਂ ਵਿਚਾਰ ਕੇ ਪੜ੍ਹਨ ਦਾ ਨਿਸ਼ਚੇ ਕੀਤਾ।

ਇਹ ਲੇਖ ਪੜ੍ਹਦਿਆਂ ਜਦ ਪੰਨਾ ਨ: ੮ ਦੇ ਕਾਲਮ ੨ ਵਿਚ ਡਾਕਟਰ ਸਾਹਿਬ ਦੇ ਇਹ ਸ਼ਬਦ ਪੜ੍ਹੇ ਕਿ :—

"But he (Guru Gobind Singh) was not supernatural, outside the operation of the laws of nature. He was born like all other men, lived in this world among and for other men and died a natural death like all other men of the world to make something unnatural, supernatural or a god of him is to go against his own words wherein he has declared in clear language that he was but a man, a slave of the Almighty Lord, and those who called him God 'shall fall into pit of hell'.

ਇਹਨਾਂ ਉਪਰੋਕਤ ਸ਼ਬਦਾਂ ਦਾ ਭਾਵ ਤਾਂ ਪਾਠਕ ਅਗੇ ਮੇਰੇ ਲੇਖ ਵਿਚ ਪੜ੍ਹ ਹੀ ਚੁਕੇ ਹਨ ਪਰ ਇਹ ਸ਼ਬਦ ਪੜ੍ਹਦਿਆਂ ਹੀ ਮੇਰੇ ਮਨ ਵਿਚ ਸੰਪਾਦਕ ਜੀ ਦੇ ਲਿਖੇ ਇਹ ਸ਼ਬਦ ਚੇਤੇ ਆ ਗਏ। ਆਪਣੇ ਸੰਪਾਦਕੀ ਦੇ ਪੈਰਾ ਨੰ: ੨ ਵਿਚ ਆਪ ਲਿਖਦੇ ਹਨ :—

"Despite the seeming inaptness of presenting various versions of Guru's Death on his birthday, to Guru Gobind Singh there was little difference between birth and Death, because the ordinary physical process did not apply to him in the same way as they do to ordinary mortals who are subject to the cycle of birth and death. On the other hand, the Guru came to this planet as Light from the Greater Light to illuminate the path for us—*Janaṃ maran doḥon mah nahi, jan par upkari aye*—and having done so, once again merged into the Light whence he came."

ਪਾਠਕ ਆਪ ਹੀ ਵਿਚਾਰ ਸਕਦੇ ਹਨ ਕਿ ਸੰਪਾਦਿਕ ਜੀ ਦੇ ਵਿਚਾਰਾਂ ਵਿਚ ਤੇ ਡਾਕਟਰ ਗੰਡਾ ਸਿੰਘ ਜੀ ਦੇ ਵਿਚਾਰਾਂ ਵਿਚ ਕਿੰਨਾ ਫ਼ਰਕ ਹੈ? ਪਰ ਜੇ

ਸੰਪਾਦਿਕ ਜੀ ਨੇ ਡਾਕਟਰ ਸਾਹਿਬ ਦੇ ਲੇਖ ਨੂੰ ਆਪਣੇ ਪਰਚੇ ਵਿਚ ਸਥਾਨ ਦਿਤਾ ਹੈ ਤਾਂ ਉਹ ਕੇਵਲ ਇਸ ਵਾਸਤੇ ਹੀ ਜਾਪਦਾ ਹੈ ਕਿ ਭਾਵੇਂ ਡਾਕਟਰ ਸਾਹਿਬ ਕਿਤਨੀਆਂ ਹੀ 'ਅਨਹੋਣੀਆਂ' ਕਿਉਂ ਨਾ ਲਿਖਣ ਉਹ ਹੈਨ ਤਾਂ ਡਿਗਰੀ ਪ੍ਰਾਪਤ ਵਿਦਵਾਨ।

ਮੈਂ ਡਾਕਟਰ ਸਾਹਿਬ ਦਾ ਸਾਰਾ ਲੇਖ ਆਦਿ ਤੋਂ ਅੰਤ ਤਕ ਪੜ੍ਹਿਆ ਤਾਂ ਮੈਨੂੰ ਇਸ ਤਰ੍ਹਾਂ ਜਾਪਿਆ ਕਿ ਜਿਵੇਂ ਛੋਟੇ ਬਚੇ ਰਬੜ ਦੇ ਗੁਬਾਰੇ ਵਿਚ ਫੂਕ ਭਰ ਕੇ ਵਡਾ ਸਾਰਾ ਬਣਾ ਲੈਂਦੇ ਹਨ ਇਸੇ ਤਰ੍ਹਾਂ ਡਾਕਟਰ ਸਾਹਿਬ ਨੇ ਕਿਨਾ ਕਿਸੇ ਠੋਸ ਦਲੀਲ ਜਾਂ ਗੁਰਮਤ ਦੇ ਆਧਾਰ ਦੇ ਕੇਵਲ ਆਪਣੀ ਚਤੁਰਾਈ ਨਾਲ ਹੀ ਇਸ ਲੇਖ ਨੂੰ ਵਧਾ ਲਿਆ ਹੈ। ਉਸ ਰਬੜ ਦੇ ਗੁਬਾਰੇ ਵਾਂਗੂ ਨਾ ਤਾਂ ਇਸ ਵਿਚ ਕੋਈ ਵਜ਼ਨ ਹੈ ਅਤੇ ਨਾ ਹੀ ਕੋਈ ਦਮ ਹੈ ਪਰ ਕੁਝ ਚਿਰ ਲਈ ਜਿਵੇਂ ਬਚੇ ਉਸ ਗੁਬਾਰੇ ਨਾਲ ਆਪਣਾ ਮਨੋਰੰਜਨ ਕਰ ਲੈਂਦੇ ਹਨ ਇਸੇ ਤਰ੍ਹਾਂ ਗੁਰੂਮਤ ਅਤੇ ਗੁਰ ਇਤਿਹਾਸ ਤੋਂ ਅਣਜਾਣ ਵਿਅਕਤੀਆਂ ਵਾਸਤੇ ਇਹ ਲੇਖ ਭੀ ਥੋੜ੍ਹੀ ਦੇਰ ਵਾਸਤੇ ਮਨੋਰੰਜਨ ਦਾ ਕਾਰਨ ਹੋਣ ਤੋਂ ਵਧ ਕੁਝ ਭੀ ਹੈਸੀਅਤ ਨਹੀਂ ਰਖਦਾ।

ਮੇਰੇ ਮਨ ਵਿਚ ਇਹ ਵਿਚਾਰ ਪੈਦਾ ਹੋਈ ਕਿ ਡਾਕਟਰ ਸਾਹਿਬ ਨੂੰ ਕਾਇਲ ਕਿਵੇਂ ਕੀਤਾ ਜਾਵੇ ? ਡਾਕਟਰ ਸਾਹਿਬ ਪੁਰਾਣੇ ਘੁਲਾਟੀਏ ਅਤੇ ਚਤੁਰ ਲਿਖਾਰੀ ਹਨ ਜੇ ਉਹਨਾਂ ਦੀ ਕੰਡ ਸਰੇ ਮੈਦਾਨ ਵਿਚ ਲਗ ਭੀ ਗਈ ਤਾਂ ਉਹ ਫਿਰ ਭੀ ਏਹੋ ਕਹਿਣਗੇ ਕਿ ਕੋਈ ਨਹੀਂ ਲਗੀ। ਇਸ ਵਾਸਤੇ ਹੋ ਸਕੇ ਤਾਂ ਉਹਨਾਂ ਦੀ ਕਲਮ ਤੋਂ ਹੀ ਕੁਝ ਇਕਬਾਲੀ ਸ਼ਬਦ ਲਿਖਵਾਣ ਦਾ ਜਤਨ ਕਰਨਾ ਚਾਹੀਦਾ ਹੈ। ਇਹ ਸੋਚ ਕੇ ਮੈਂ ਉਹਨਾਂ ਨਾਲ ਚਿੱਠੀ ਪੱਤਰ ਦਾ ਸਿਲਸਿਲਾ ਚਾਲੂ ਕੀਤਾ ਜੋ ਮੈਂ ਪਾਠਕਾਂ ਦੀ ਦਿਲਚਸਪੀ ਅਤੇ ਜਾਣਕਾਰੀ ਵਾਸਤੇ ਹੂਬਹੂ ਪਰਕਾਸ਼ਤ ਕਰ ਰਿਹਾ ਹਾਂ। ਡਾਕਟਰ ਸਾਹਿਬ ਵਲੋਂ ਆਈਆਂ ਚਿਠੀਆਂ ਦੇ ਫ਼ੋਟੋ ਵੀ ਛਾਪ ਰਹੇ ਹਾਂ ਤਾਂ ਕਿ ਕਿਸੇ ਪਰਕਾਰ ਦੇ ਸ਼ਕ ਸ਼ੁਭੇ ਦੀ ਕੋਈ ਗੁੰਜਾਇਸ਼ ਨਾ ਰਹਿ ਜਾਵੇ। ਅਤੇ ਜੋ ਚਿਠੀਆਂ ਉਹਨਾਂ ਨੂੰ ਮੈਂ ਲਿਖੀਆਂ ਸੀ ਉਹਨਾਂ ਦੀ ਮੇਰੇ ਪਾਸ ਕਾਰਬਨ ਕਾਪੀ ਮੌਜੂਦ ਹੈ ਜਿੰਨਾ ਦੀ ਨਕਲ ਇਥੇ ਛਾਪੀ ਜਾ ਰਹੀ ਹੈ।

ਡਾਕਟਰ ਸਾਹਿਬ ਦੇ ਲੇਖ ਵਿਚ ਮੈਂ ਵੇਖਿਆ ਕਿ ਉਹ ਸਮੁੱਚੇ ਸਿਖ ਪੰਥ ਦੀ ਅਮਾਨਤ ਪੁਰਾਤਨ ਲਿਖਤਾਂ ਵਿਚ ਭੀ ਵਾਧਾ ਘਾਟਾ ਕਰਨ ਤੋਂ ਉੱਕਾ ਹੀ

ਸੰਕੋਚ ਨਾ ਕਰ ਕੇ ਆਪਣਾ ਉੱਲੂ ਸਿਧਾ ਕਰਨ ਵਿਚ ਬੜੇ ਚਤੁਰ ਹਨ ਤਾਂ ਮੈਂ ਬਜਾਏ ਉਪਰੋਕਤ ਲੇਖ ਦੇ ਕਿਸੇ ਹਵਾਲੇ ਤੋਂ ਚਿੱਠੀ ਪੱਤਰ ਚਾਲੂ ਕਰਨ ਦੇ ਉਹਨਾ ਨੂੰ ਆਪਣੀ ਪਹਿਲੀ ਚਿੱਠੀ ੨੨.੧੨.੧੯੭੨ ਨੂੰ ਇਸ ਤਰ੍ਹਾਂ ਲਿਖੀ :—

## ਪਹਿਲੀ ਚਿਠੀ

ਸ੍ਰੀ ਮਾਨ ਸਤਿਕਾਰ ਯੋਗ ਡਾ: ਗੰਡਾ ਸਿੰਘ ਜੀ,

ਪ੍ਰੇਮ ਭਰੀ ਸਤਿ ਸ੍ਰੀ ਅਕਾਲਬੁਲਾਈ ਪਰਵਾਨ ਕਰਨੀ ਜੀ।

ਬੇਨਤੀ ਹੈ ਕਿ ਆਪ ਜੀ ਨੇ ਆਪਣੇ ਸੰਪਾਦਿਤ ਗ੍ਰੰਥ 'ਸ੍ਰੀ ਗੁਰੂ ਸੋਭਾ' ਦੇ ਪੰਨਾ ੪੨ ਤੇ "ਵਖ ਵਖ ਵਿਸ਼ਿਆਂ ਪੁਰ ਕੁਝ ਵਿਚਾਰ" ਕਰਦਿਆਂ ਹੋਇਆਂ ਦੂਸਰੇ ਭਾਈ ਗੁਰਦਾਸ ਦੀ ਵਾਰ ਦੀ ਪਉੜੀ ਲਿਖੀ ਹੈ ਜਿਸ ਦੀ ਤੀਸਰੀ ਲਾਈਨ (ਸਤਰ) ਆਪ ਨੇ ਲਿਖੀ ਹੈ :—

"ਗੁਰਦਾਸ ਮਨਾਇ ਕਾਲ ਕੋ ਖੰਡੇ ਕੀ ਵੇਲਾ"

ਪਰ ਮੇਰੇ ਪਾਸ ਜੋ ਵਾਰਾਂ ਛਪੀਆਂ ਹੋਈਆਂ ਹਨ ਉਹਨਾਂ ਵਿਚ ਇਹ ਪਾਠ ਇਸ ਤਰ੍ਹਾਂ ਹੈ :—

ਪੁਰਾਣੀ ਪੋਥੀ ਤੋਂ…… "ਗੁਰ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ"

ਉਸ ਤੋਂ ਬਾਦ ਛਪੀ ਤੋਂ… "ਗੁਰ ਸਿਮਰ ਮਨਾਇਆ ਕਾਲਕਾ ......"

ਫਿਰ ਹੋਰ ਐਡੀਸ਼ਨ...... "ਗੁਰ ਸਿਮਰ ਮਨਾਇਆ ਕਾਲ ਕੋ......"

ਪਰ ਆਪ ਨੇ ਜੋ ਲਿਖਿਆ ਹੈ "ਗੁਰਦਾਸ ਮਨਾਇ ਕਾਲਕਾ......" ਇਹ ਕਿਸ ਖੋਜ ਦੇ ਅਧਾਰ ਤੇ ਲਿਖਿਆ ਹੈ ? ਮੈਨੂੰ ਆਸ ਹੈ ਕਿ ਆਪ ਇਤਹਾਸ ਦੇ ਵਿਦਵਾਨ ਦੀ ਹੈਸੀਅਤ ਵਿਚ ਜ਼ਰੂਰ ਕਿਰਪਾ ਕਰੋਗੇ ਤੇ ਇਸ ਅਦਲਾ ਬਦਲੀ ਦਾ ਕਾਰਨ ਦਸੋਗੇ।

ਮੈਂ ਆਪ ਤੋਂ ਆਸ ਕਰਦਾ ਹਾਂ ਕਿ ਆਪ ਉੱਤਰ ਜ਼ਰੂਰ ਦਿਉਗੇ। ਆਪ ਵਲੋਂ ਉੱਤਰ ਆਉਣ ਨਾਲ ਨਿਸ਼ਚੇ ਹੀ ਮੇਰਾ ਉਤਸ਼ਾਹ ਵਧੇਗਾ। ਅਤੇ ਮੈਂ ਇਤਿਹਾਸ ਵਿਚ ਪਈਆਂ ਕੁਝ ਗੁੰਝਲਾਂ ਬਾਰੇ ਆਪ ਤੋਂ ਇਕ ਦੋ ਹੋਰ ਨਿਰਣੇ

ਕਰਵਾਣ ਦਾ ਇੱਛਕ ਹਾਂ ਜੋ ਮੈਂ ਆਪ ਵਲੋਂ ਉੱਤਰ ਮਿਲਣ ਤੇ ਫਿਰ ਆਪ ਨੂੰ ਬੇਨਤੀ ਕਰਾਂਗਾ।

"ਆਸ ਹੈ ਆਪ ਵਲੋਂ ਉੱਤਰ ਛੇਤੀ ਮਿਲੇਗਾ।

ਦਾਸ : ਮਿਹਰ ਸਿੰਘ
Kanpur"

## ਡਾਕਟਰ ਜੀ ਵਲੋਂ ਪਹਿਲੀ ਚਿਠੀ ਦਾ ਉੱਤਰ

ਮੇਰੀ ਉਪਰੋਕਤ ਚਿੱਠੀ ਦਾ ਉੱਤਰ ਡਾਕਟਰ ਸਾਹਿਬ ਨੇ ੨ ਜਨਵਰੀ ੧੯੭੩ ਨੂੰ ਇਸ ਤਰ੍ਹਾਂ ਦਿਤਾ :—

*GANDA SINGH*
M.A., Ph.D., D. Litt.

Lower Mall
Patiala
January 2, 1973

'ਸ੍ਰੀ ਮਾਨ ਜੀ,

"ਆਪ ਜੀ ਦੀ ਚਿਠੀ ੨੨-੧੨-੭੨ ਨੂੰ ਮੈਨੂੰ ਕੁਝ ਹਫਤਿਆਂ ਪਿਛੋਂ ਬਾਹਰੋਂ ਆਉਣ ਪਰ ਮਿਲੀ ਹੈ।

"ਮੇਰੀ ਸੰਪਾਦਤ ਪੁਸਤਕ ਵਿਚ 'ਮਨਾਇ ਕਾਲਕਾ' ਵਿਚ 'ਏ' ਨੂੰ ਬਿਹਾਰੀ ਦੀ ਥਾਂ 'ਸਿਹਾਰੀ' ਪ੍ਰੈਸ ਵਿਚ ਪਰੂਫ ਰੀਡਿੰਗ ਵੇਲੇ ਹੋ ਗਈ ਜਾਪਦੀ ਹੈ।

ਦਾਸ : ਗੰਡਾ ਸਿੰਘ"

ਡਾਕਟਰ ਸਾਹਿਬ ਦੀ ਇਸ ਚਿੱਠੀ ਨੂੰ ਪੜ੍ਹ ਕੇ ਮੈਂ ਉਹਨਾਂ ਨੂੰ ਇਕ ਪੋਸਟ ਕਾਰਡ ਰਾਹੀਂ ਚੇਤੇ ਕਰਵਾਇਆ ਕਿ ਆਪ ਦੀ ਇਸ ਚਿੱਠੀ ਨਾਲ ਮੇਰੀ ਤਸੱਲੀ ਨਹੀਂ ਹੋਈ ਤਾਂ ਆਪ ਨੇ ੧੦—੧—੭੩ ਨੂੰ ਫਿਰ ਇਕ ਚਿੱਠੀ ਭੇਜੀ ਜੋ ਇਸ ਤਰ੍ਹਾਂ ਹੈ :—

Patiala
10-1-1973

"ਸ੍ਰੀ ਮਾਨ ਜੀ,

ਮੇਰੇ ਪਾਸ ਜੋ ਪੁਸਤਕ "**ਵਾਰਾਂ ਭਾਈ ਗੁਰਦਾਸ**" ਸਟੀਕ ਗਿਆਨੀ ਹਜ਼ਾਰਾ ਸਿੰਘ, ਮਈ ੧੯੩੩ ਵਿਚ ਖਾਲਸਾ ਸਮਾਚਾਰ ਅੰਮ੍ਰਿਤਸਰ ਵਲੋਂ ਛਪੀ

ਹੋਈ ਹੈ ਉਸ ਦੇ ਪੰਨਾਂ ੮੨੨ ਪਰ "ਗੁਰਦਾਸ ਮਨਾਈ......" ਹੀ ਹੈ ਅਤੇ ਮੈਂ ਉਥੋਂ ਹੀ ਇਹ ਪਾਠ ਲਿਆਂ ਹੋਇਆ ਹੈ। ਮੈਂ ਕੋਈ ਅਦਲਾ ਬਦਲੀ ਨਹੀਂ ਕੀਤੀ। ਉਥੇ ਫੁਟ ਨੋਟ ਵਿਚ * ਪਾ: ਸਿਮਰ ਭੀ ਦਿੱਤਾ ਹੈ।

ਦਾਸ : ਗੰਡਾ ਸਿੰਘ

( ਦੇਖੋ ਫੋਟੋ ਬਲਾਕ ਨੰਬਰ ੧, ੨ )

—: o :—

ਉਪਰੋਕਤ ਚਿਠੀ ਪੜ੍ਹਨ ਨਾਲ ਮੈਨੂੰ ਸਮਝ ਤੇ ਆ ਗਈ ਕਿ ਵਿਦਵਾਨ ਲੋਕਾਂ ਦਾ ਇਕ ਟੋਲਾ ਸੰਗਠਤ ਹੋ ਕੇ ਆਪਣੀ ਮਰਜ਼ੀ ਅਨੁਸਾਰ ਆਖੇਪਕਾਰੀ ਕਰਦਾ ਹੈ। ਪਹਿਲਾਂ ਇਕ ਵਿਦਵਾਨ ਕੁਝ ਸ਼ਬਦ ਬਦਲਦਾ ਹੈ ਪਰ ਅਸਲ ਸ਼ਬਦਾਂ ਨੂੰ ਭੀ ਉਕਾ ਹੀ ਬਾਹਰ ਨਹੀਂ ਕਢ ਦੇਂਦਾਂ ਸਗੋਂ ਫੁਟ ਨੋਟ ਵਿਚ ਦਰਜ ਕਰ ਦੇਂਦਾ ਹੈ ਤਾਂ ਕਿ ਛੇਗੀ ਆਲੋਚਨਾ ਦਾ ਨਿਸ਼ਾਨਾ ਨਾ ਬਣੇ। ਉਸ ਤੋਂ ਬਾਦ ਸਹਿਯੋਗੀ ਵਿਦਵਾਨ ਬਜਾਏ ਕੋਈ ਆਲੋਚਨਾ ਕਰਨ ਦੇ ਉਸ ਨਵੇਂ ਰਖੇ ਗਏ ਆਖੇਪਕ ਪਾਠ ਨੂੰ ਹੀ ਮੁਖ ਪਾਠ ਦੇ ਤੌਰ ਤੇ ਵਰਤਦੇ ਹਨ ਤੇ ਜੋ ਮੂਲ ਪਾਠ ਹੁੰਦਾ ਹੈ ਕਿਸੇ ਦਿਨ ਆਮ ਪਾਠਕਾਂ ਨੂੰ ਵਿਸਰ ਹੀ ਜਾਂਦਾ ਹੈ। ਜਿਵੇਂ ਅਜ ਕਲ ਨਵੀਆਂ ਛਪੀਆਂ 'ਵਾਰਾਂ ਭਾਈ ਗੁਰਦਾਸ' ਵਿਚ ਹੁਣ ਪਾਠ ਬਜਾਏ "ਗੁਰ ਸਿਮਰ ਮਨਾਈ" ਤੋਂ ਕੇਵਲ "ਗੁਰਦਾਸ ਮਨਾਈ ਕਾਲਕਾ" ਹੀ ਰਹਿ ਗਿਆ ਹੈ ਜਿਵੇਂ ਡਾ: ਗੰਡਾ ਸਿੰਘ ਜੀ ਨੇ ਇਹ ਤਾਂ ਲਿਖ ਦਿਤਾ ਹੈ ਕਿ ਭਾ: ਹਜ਼ਾਰਾ ਸਿੰਘ ਨੇ ਫੁਟ ਨੋਟ ਵਿਚ ਪਾਠ "ਗੁਰ ਸਿਮਰ ਮਨਾਈ ਕਾਲਕਾ......" ਭੀ ਲਿਖ ਦਿਤਾ ਹੈ ਪਰ ਡਾਕਟਰ ਸਾਹਿਬ ਨੇ ਆਪ ਤਾਂ ਕੇਵਲ "ਗੁਰਦਾਸ ਮਨਾਈ ਕਾਲਕਾ ਖੰਡੇ ਕੀ ਵੇਲਾ" ਹੀ ਲਿਖਿਆ ਹੈ। ਅਸਲ ਪਾਠ ਤਾਂ ਅੱਖਾਂ ਤੋਂ ਓਝਲ ਕਰ ਹੀ ਦਿਤਾ ਗਿਆ ਹੈ।

ਇਸ ਚਿੱਠੀ ਬਾਰੇ ਮੈਂ ਫ਼ਿਰ ਉਹਨਾਂ ਨੂੰ ੧੩-੧-੭੩ ਨੂੰ ਇਕ ਚਿਠੀ ਲਿਖੀ ਜਿਸ ਦੇ ਸ਼ਬਦ ਇਹ ਹਨ :—

## ਤੀਸਰੀ ਚਿਠੀ

ਕਾਨਪੁਰ ੧੩-੧-੭੩

ਸਤਿਕਾਰ ਯੋਗ ਡਾਕਟਰ ਸਾਹਿਬ ਜੀ ਪ੍ਰੇਮ ਭਰੀ ਸਤਿ ਸ੍ਰੀ ਅਕਾਲ ਬੁਲਾਈ ਪਰਵਾਨ ਕਰਨੀ ਜੀ।

ਕਲ੍ਹ ੧੨-੧-੭੩ ਨੂੰ ਆਪ ਜੀ ਵਲੋਂ ਮੇਰੇ ਪੱਤਰ ਦਾ ਉਤਰ ਮਿਲ ਗਿਆ ਹੈ। ਆਪ ਨੇ ਕਿਰਪਾ ਕੀਤੀ ਹੈ ਇਸ ਵਾਸਤੇ ਆਪ ਦਾ ਧੰਨਵਾਦੀ ਹਾਂ।

ਜੇ ਕਦੀ ਕਿਸੇ ਹੋਰ ਵਿਦਵਾਨ ਵਲੋਂ ਏਹੋ ਜਿਹਾ ਉੱਤਰ ਆਇਆ ਹੁੰਦਾ ਤਾਂ ਸਚਮੁਚ ਹੀ "ਮੈਂ ਕੋਈ ਅਦਲਾ ਬਦਲੀ ਨਹੀਂ ਕੀਤੀ" ਦੇ ਸ਼ਬਦ ਲਿਖਣ ਤੋਂ ਬਾਦ ਉਸ ਦੀ ਜ਼ਿਮੇਵਾਰੀ ਖਤਮ ਹੋ ਜਾਂਦੀ। ਪਰ ਮੈਂ ਆਪ ਜੀ ਨੂੰ ਅਰਜ਼ ਕਰਦਾ ਹਾਂ ਕਿ ਆਪ ਪੰਥ ਵਿਚ ਇਕ ਮਹਾਨ ਵਿਦਵਾਨ, ਖੋਜੀ, ਇਤਿਹਾਸਕਾਰ ਅਤੇ ਬਜ਼ੁਰਗ ਹੋ ਇਸ ਵਾਸਤੇ ਆਪ ਦੀ ਜ਼ਿਮੇਵਾਰੀ ਅਜੇ ਖਤਮ ਨਹੀਂ ਹੋਈ।

ਆਪ ਕਿਰਪਾ ਕਰਕੇ ਆਪਣੀ ਰਾਏ ਦੱਸੋ ਕਿ ਇਹ ਜੋ ਭੀ ਅਦਲਾ ਬਦਲੀ ਹੋਈ ਹੈ ਇਹ ਠੀਕ ਹੈ ਜਾਂ ਗਲਤ ? ਅਤੇ ਜੇ ਗਲਤ ਹੈ ਤਾਂ ਕੀ ਖਾਲਸਾ ਸਮਾਚਾਰ ਅੰਮ੍ਰਿਤਸਰ ਜਾਂ ਗਿਆਨੀ ਹਜ਼ਾਰਾ ਸਿੰਘ ਜਾਂ ਉਹਨਾਂ ਦੇ ਕਿਸੇ ਸਹਿਯੋਗੀ ਨੂੰ ਇਹ ਅਧਿਕਾਰ ਹੈ ਕਿ ਪੰਥ ਦੀਆਂ ਪੁਰਾਣੀਆਂ ਮਾਨਯਤਾਵਾਂ ਨੂੰ ਜਾਂ ਲੀਹਾਂ ਨੂੰ ਆਪਣੀ ਮਰਜ਼ੀ ਮੁਤਾਬਕ ਭੰਨ ਤੋੜ ਸਕਦਾ ਹੈ ? ਇਹਨਾਂ ਪੁਰਾਤਨ ਲਿਖਤਾਂ ਨੂੰ ਗਲਤ ਮਲਤ ਹੋਣ ਤੋਂ ਬਚਾਣ ਦੀ ਜ਼ਿਮੇਵਾਰੀ ਕਿਸ ਦੀ ਹੈ ? ਆਪ ਜੀ ਤੋਂ ਬਿਨਾ ਹੋਰ ਜਿਸ ਦੀ ਵੀ ਜ਼ਿਮੇਵਾਰੀ ਆਪ ਸਮਝੋ ਮੈਨੂੰ ਉਸ ਦਾ ਐਡਰੇਸ (ਪਤਾ) ਦੇਣ ਦੀ ਕਿਰਪਾ ਕਰੋ ਤਾਂ ਕਿ ਮੈਂ ਉਸ ਨੂੰ ਪੱਤਰ ਲਿਖ ਕੇ ਆਪਣੀ ਤਸੱਲੀ ਕਰ ਸਕਾਂ।

ਆਸ ਕਰਦਾ ਹਾਂ ਕਿ ਆਪ ਮੇਰੀ ਤਸੱਲੀ ਕਰਵਾਉਗੇ ਅਤੇ ਇਸ ਚਿੱਠੀ ਦੇ ਉੱਤਰ ਵਿਚ ਆਪਣੀ ਪੱਕੀ ਰਾਏ ਦੇ ਕੇ ਪੰਥ ਨੂੰ ਗਲਤ ਰਸਤੇ ਪੈ ਜਾਣ ਤੋਂ ਬਚਾਉਗੇ।

## ਨੰ: ੨

ਆਪ ਆਪਣੀ ਕਲਮ ਦਵਾਰਾ ਅਕਸਰ ਲਿਖਦੇ ਹੋ ਕਿ :—

"...ਗੁਰੂ ਗੋਬਿੰਦ ਸਿੰਘ ਜੀ ਨੇ ਖੁਦ ਆਪਣੇ ਖਾਲਸੇ ਦੇ ਸਾਹਮਣੇ ਗੋਡੇ ਟੇਕ ਕੇ ਖੰਡੇ ਦਾ ਅੰਮ੍ਰਿਤ ਪਾਨ ਕੀਤਾ..."

ਤਾਂ ਕੀਹ ਅੰਮ੍ਰਿਤ ਛਕਣ ਲਗਿਆਂ ਗੋਡੇ ਟੇਕੇ ਜਾਂਦੇ ਹਨ ? ਜਾਂ ਕਿ ਇਕ ਪੈਰ ਦੇ ਭਾਰ ਬਹਿ ਕੇ ਇਕ ਗੋਡਾ ਟੇਕ ਕੇ "ਬੀਰ ਆਸਣ" ਬਹਿ ਕੇ ਅੰਮ੍ਰਿਤ ਛਕੀਦਾ ਹੈ ?

ਆਪ ਜਗਹ ਬ ਜਗਹ "ਗੋਡੇ ਟੇਕ ਕੇ" ਹੀ ਲਿਖਦੇ ਹੋ ਜੋ ਕਿ ਇਕ ਮੁਹਾਵਰਾ ਹੈ ਜਿਸ ਦਾ ਅਰਥ ਹੈ ਹਾਰ ਮਨ ਲੈਣੀ ਜਾਂ ਗਿੜ ਗਿੜਾ ਕੇ ਬੇਨਤੀ ਕਰਨੀ। ਮੈਂ ਜਦ ਭੀ ਆਪ ਜੀ ਦੀ ਲਿਖਤ ਵਿਚ ਇਹ ਸ਼ਬਦ ਪੜ੍ਹਦਾ ਹਾਂ ਤਾਂ ਮੈਨੂੰ ਇਹ ਉਕਾ ਹੀ ਨਹੀਂ ਜਚਦੇ। ਕੀਹ ਤੁਸੀ ਇਹਨਾਂ ਸ਼ਬਦਾਂ ਵਿਚ ਸੁਧਾਰ ਕਰੋਗੇ ? ਜਾਂ ਇਹਨਾਂ ਦੀ ਉਪਯੋਗਤਾ ਦਸੋਗੇ ?

ਆਪ ਜੀ ਵਲੋਂ ਉਤਰ ਛੇਤੀ ਆਉਣ ਦਾ ਉਡੀਕਵਾਨ

ਆਪ ਦਾ

ਮਿਹਰ ਸਿੰਘ

—:o:—

ਮੈਂ ਇਹ ਸਮਝਦਾ ਹਾਂ ਕਿ ਡਾਕਟਰ ਸਾਹਿਬ ਆਪ ਭੀ ਉਸ ਵਿਦਵਾਨਾਂ ਦੇ ਟੋਲੇ ਨਾਲ ਸਹਿਯੋਗੀ ਹਨ ਕਿ ਜੋ ਪੰਥ ਨੂੰ ਨਵੀਆਂ ਲੀਹਾਂ ਉਤੇ ਟੋਰਨ ਦਾ ਯਤਨ ਕਰਦਾ ਆ ਰਿਹਾ ਹੈ ਅਤੇ ਜਿਸ ਨੇ ਅਨੇਕ ਨਵੇਂ ਸਿਧਾਂਤ ਪੰਥ ਨਾਲ ਸਬੰਧਤ ਕਰ ਦਿਤੇ ਹਨ ਅਤੇ ਡਾਕਟਰ ਸਾਹਿਬ 'ਗੋਡੇ ਟੇਕਣ' ਵਾਲੇ ਸ਼ਬਦ ਕੇਵਲ ਇਸ ਵਾਸਤੇ ਵਰਤਦੇ ਹਨ ਕਿ ਦਸਮੇਸ਼ ਪਿਤਾ ਦੀ ਸ਼ਾਨ ਤਾਂ ਭਾਂਵੇ ਘਟ ਜਾਵੇ ਪਰ ਕਿਸੇ ਤਰ੍ਹਾਂ 'ਪੰਜ ਪਿਆਰੇ' ਗੁਰੂ ਸਿਧ ਹੋ ਜਾਣ। ਪਾਠਕ ਜ਼ਰਾ ਧਿਆਨ ਨਾਲ ਪੜ੍ਹਨ ਦੀ ਕਿਰਪਾ ਕਰਨ ਕਿ ਮੇਰੀ ਉਪਰੋਕਤ ਚਿੱਠੀ ਦੇ ਉਤਰ ਵਿਚ ਡਾਕਟਰ ਸਾਹਿਬ ਕਿਸ ਤਰ੍ਹਾਂ ਵਕੀਲਾਂ ਵਾਲੀ ਭਾਸ਼ਾ ਵਰਤਦੇ ਹਨ। ਆਪ ਲਿਖਦੇ ਹਨ :—

## ਤੀਸਰੀ ਚਿਠੀ ਦਾ ਉਤਰ

(ਦੇਖੋ ਬਲਾਕ ਨੰ: ੩)

*GANDA SINGH*
**M.A., Ph.D., D. Litt.**

Lower Mall
Patiala
16-1-73

ਸ੍ਰੀਮਾਨ ਜੀ

'ਵਾਰਾਂ ਭਾਈ ਗੁਰਦਾਸ' ਦੇ ਲਿਖਤੀ ਨੁਸਖਿਆਂ ਵਿਚ ਪਾਠਾਂਤਰ ਹਨ। ਗਿਆਨੀ ਹਜ਼ਾਰਾ ਸਿੰਘ ਜੀ ਨੇ ਪੰਨਾ ੮੨੨ ਪਰ ਦੋਨੋ ਪਾਠ ਦੇ ਦਿੱਤੇ ਹਨ। ਇਕ ਛਾਪੇ ਗਏ Text ਵਿਚ-ਇਕ ਫੁਟ ਨੋਟ ਵਿਚ। ਦੋਨੋਂ ਪਾਠਾਂ ਦੇ ਦੇਣ ਨਾਲ ਉਹਨਾਂ ਕੋਈ 'ਭੰਨ ਤੋੜ' ਨਹੀਂ ਕੀਤੀ।

'ਗੋਡੇ ਟੇਕਣੇ' ਮੁਹਾਵਰਾ ਹੀ ਨਹੀਂ—*Physical posture* ਭੀ ਹੈ ਜੋ 'ਬੀਰ ਆਸਨ' ਲਈ ਭੀ ਵਰਤਿਆ ਜਾਂਦਾ ਹੈ। ਇਹ ਕੋਈ ਜ਼ਰੂਰੀ ਨਹੀਂ ਹੁੰਦਾ ਕਿ ਹਰ ਇਕ ਦੀ ਹਰ ਗਲ ਹੋਰ ਹਰ ਇਕ ਨੂੰ ਜਚ ਜਾਏ।

ਦਾਸ
ਗੰਡਾ ਸਿੰਘ

—: o :—

ਡਾਕਟਰ ਸਾਹਿਬ ਦੀ ਉਪਰੋਕਤ ਚਿੱਠੀ ਪੜ੍ਹਕੇ ਸਮਝ ਆ ਗਈ ਕਿ ਡਾਕਟਰ ਸਾਹਿਬ ਆਪਣੇ ਵਲੋਂ ਕੋਈ ਰਾਏ ਦੇਣ ਦੀ ਬਜਾਏ ਆਖੇਪਕਾਰੀ ਨੂੰ ਸਹੀ ਸਿਧ ਕਰਨ ਦਾ ਹੀ ਜਤਨ ਕਰ ਰਹੇ ਹਨ ਅਤੇ "ਲਿਖਤੀ ਨੁਸਖਿਆਂ ਵਿਚ ਪਾਠਾਂਤਰ ਹੈ" ਵਾਲੇ ਸ਼ਬਦਾਂ ਦਾ ਪਰਯੋਗ ਕਰ ਕੇ ਜਿਸ ਦਾ ਭੀ ਜੀ ਚਾਹੇ ਉਹ ਆਪਣੀ ਮਨ ਮਰਜ਼ੀ ਨਾਲ ਆਖੇਪਕਾਰੀ ਕਰ ਸਕਦਾ ਹੈ। ਕੌਣ ਹੈ ਜੋ ਲਿਖਤੀ ਨੁਸਖਿਆਂ ਦੀ ਪੜਚੋਲ ਕਰਕੇ ਸਹੀ ਨਿਰਣਾ ਦੇਣ ਨੂੰ ਸਮ੍ਰਥ ਹੋ ਸਕਦਾ ਹੈ? ਮੈਂ ਡਾਕਟਰ ਸਾਹਿਬ ਨੂੰ ਫਿਰ ਚਿੱਠੀ ਲਿਖੀ :—

## ਮੇਰੀ ਚੌਥੀ ਚਿਠੀ

ਕਾਨਪੁਰ/੨੪-੧-੭੩

ਸ੍ਰੀ ਸਤਿਕਾਰ ਯੋਗ ਡਾਕਟਰ ਸਾਹਿਬ ਜੀ, ਪ੍ਰੇਮ ਭਰੀ ਸਤਿ ਸ੍ਰੀ ਅਕਾਲ ਬੁਲਾਈ ਪਰਵਾਨ ਕਰਨੀ ਜੀ।

ਆਪ ਜੀ ਦਾ ਪੱਤਰ ੧੬/੧/੭੩ ਵਾਲਾ ਮਿਲ ਗਿਆ ਹੈ, ਆਪ ਅਪਣੇ ਕੀਮਤੀ ਸਮੇਂ ਵਿਚੋਂ ਸਮਾਂ ਕਢ ਕੇ ਮੇਰੇ ਛੋਟੇ ਛੋਟੇ ਪ੍ਰਸ਼ਨਾਂ ਦਾ ਉੱਤਰ ਦੇਂਦੇ ਹੋ ਇਹ ਆਪ ਦੀ ਵਡਿਆਈ ਹੈ ਤੇ ਮੈਂ ਆਪ ਦਾ ਧਨਵਾਦੀ ਹਾਂ।

੧. ਇਹ ਮੰਨਿਆ ਜਾ ਸਕਦਾ ਹੈ ਕਿ ਗਿਆਨੀ ਹਜ਼ਾਰਾ ਸਿੰਘ ਜੀ ਨੇ ਚੂੰਕਿ ਦੋਵੇਂ ਪਾਠ ਪੰਨਾ ੬੨੨ ਪੁਰ ਦਰਜ ਕਰ ਦਿਤੇ ਹਨ ਇਸ ਵਾਸਤੇ ਉਹਨਾਂ ਕੋਈ 'ਭੰਨ ਤੋੜ' ਨਹੀਂ ਕੀਤੀ, ਪਰ ਆਪ ਨੇ ਤਾਂ ਆਪਣੇ ਹਵਾਲੇ ਵਿਚ ਇਕੋ ਪਾਠ ਦਿਤਾ ਹੈ। ਅਤੇ ਪਾਠ ਭੀ ਉਹੋ ਦਿਤਾ ਹੈ ਕਿ ਜੋ ਲਗ ਭਗ ਦੋ ਸੌ ਪੰਦਰਾਂ ਸਾਲ ਤਕ ਪੰਥ ਵਿਚ ਕਿਸੇ ਭੀ ਛਾਪੇਖਾਨੇ ਵਿਚ ਛਪੀਆਂ 'ਭਾ: ਗੁਰਦਾਸ ਦੀ ਵਾਰਾਂ'

ਵਿਚ ਨਹੀਂ ਸੀ ਛਪ ਸਕਿਆ ਅਤੇ ਸਚਮੁਚ ਹੀ ਲਿਖਤੀ ਨੁਸਖਿਆਂ ਵਿਚ ਜੇ ਇਹ ਪਾਠਾਂਤਰ ਹੈ ਸੀ ਤਾਂ ਇਸ ਦਾ ੧੭੮੫ ਬਿ: ਤੋਂ ੧੯੦੦ ਬਿ: ਤਕ ਗੁਪਤ ਰਹਿਣਾ ਇਸ ਦੇ ਗਲਤ ਹੋਣ ਵਾਸਤੇ ਕਾਫ਼ੀ ਸਬੂਤ ਹੈ (ਇਸ ਵਾਰ ਦੀ ਰਚਨਾ ੧੭੮੦-੮੫ ਬਿ: ਦੇ ਲਗ ਭਗ ਦੀ ਹੈ)।

ਮੈਨੂੰ ਆਸ ਹੈ ਕਿ ਆਪ ਨੂੰ ਇਸ ਗਲ ਦਾ ਅਹਿਸਾਸ ਹੋਵੇਗਾ ਕਿ ਆਪ ਜੈਸੇ ਵਿਦਵਾਨ ਖੋਜੀ ਦੀ ਕਲਮ ਤੋਂ ਲਿਖੇ ਗਏ ਕੋਈ ਭੀ ਸ਼ਬਦ ਪਰਮਾਣ ਦੀ ਹੈਸੀਅਤ ਰਖਦੇ ਹਨ। ਇਸ ਵਾਸਤੇ ਆਪ ਉਹੋ ਹੀ ਸ਼ਬਦ ਲਿਖਦੇ ਹੋਵੋਗੇ ਕਿ ਜਿਨ੍ਹਾਂ ਦੇ ਪਿਛੇ ਕੋਈ ਨਾ ਕੋਈ ਠੋਸ ਆਧਾਰ ਹੋਵੇ। ਆਪ ਸ਼ਾਇਦ ਜਾਣਦੇ ਹੀ ਹੋਵੋਗੇ ਕਿ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਛਪੀਆਂ ਭਾ: ਗੁਰਦਾਸ ਦੀਆਂ ਵਾਰਾਂ ਵਿਚ ਪਾਠ 'ਗੁਰ ਸਿਮਰ' ਦੀ ਥਾਵੇਂ 'ਗੁਰਦਾਸ' ਹੋ ਗਿਆ ਹੈ ਸੋ ਅਗਲੀਆਂ ਨਸਲਾਂ ਪਹਿਲੇ ਵਾਲੇ ਮੁਖ ਪਾਠ ਨੂੰ ਉਕਾ ਹੀ ਭੁਲ ਜਾਣਗੀਆਂ ਸੋ ਇਹ ਰਸਤਾ 'ਪੰਥ' ਨੂੰ ਜ਼ਰੂਰ ਕਿਸੇ ਦੁਰਾਡੇ ਗਹਿਰੀ ਖੱਡ ਵਲ ਲੈ ਜਾਏਗਾ ਜਿਥੋਂ ਵਾਪਸ ਆ ਸਕਣਾ ਕਠਨ ਹੋ ਜਾਏਗਾ। ਸ਼ਾਇਦ ਆਪ ਇਸ ਗਲ ਨਾਲ ਸਹਿਮਤ ਹੋਵੋਗੇ ਕਿ ਪੰਥ ਵਿਚ ਹੁਣ ਤਕ ਅਨੇਕ ਹੀ ਅਜੇਹੀਆਂ ਧਾਰਨਾਵਾਂ ਪ੍ਰਪੱਕ ਹੁੰਦੀਆਂ ਜਾ ਰਹੀਆਂ ਹਨ ਕਿ ਜੋ 'ਗੁਰ ਮਰਯਾਦਾ' ਦੇ ਮੁਤਾਬਕ ਨਹੀਂ ਹਨ।

ਆਪ ਕਿਰਪਾ ਕਰਕੇ ਇਸ 'ਭੰਨ ਤੋੜ' ਬਾਬਤ ਕੋਈ ਠੋਸ ਟਿੱਪਣੀ ਲਿਖ ਭੇਜੋ ਜਿਸ ਤੋਂ ਤਸੱਲੀ ਹੋਵੇ ਅਤੇ ਅਸੀਂ ਲੋਕਾਂ ਨੂੰ ਇਸ ਅਦਲਾ ਬਦਲੀ ਦਾ ਕਾਰਨ ਦਸ ਸਕੀਏ।

੨. ਮੈਂ ਆਪ ਜੀ ਦੀ ਇਸ ਤਰਕ ਨਾਲ ਸਹਿਮਤ ਹਾਂ ਕਿ "ਕੋਈ ਜ਼ਰੂਰੀ ਨਹੀਂ ਹੁੰਦਾ ਕਿ ਹਰ ਇਕ ਦੀ ਹਰ ਗਲ ਹਰ ਇਕ ਨੂੰ ਜਚ ਜਾਏ" ਆਪ ਵਲੋਂ ਇਹ ਸ਼ਬਦ ਇਕ ਨਸੀਹਤ ਦੀ ਹੈਸੀਅਤ ਰਖਦੇ ਹਨ ਜਿਸ ਨੂੰ ਮੈਂ ਪੱਲੇ ਬੰਨ੍ਹ ਲਿਆ ਹੈ ਅਤੇ ਇਸ ਵਾਸਤੇ ਮੇਰੇ ਵਲੋਂ ਧਨਵਾਦ ਕਬੂਲ ਕਰਨਾ ਜੀ।

ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਸ੍ਰੀ ਦਸਮੇਸ਼ ਪਿਤਾ ਨੇ ਅੰਮ੍ਰਿਤ ਛਕਣ ਲਗਿਆਂ ਸਚਮੁਚ ਗੋਡੇ ਟੇਕੇ ਸਨ ਅਤੇ ਉਸ ਵੇਲੇ ਉਹਨਾਂ ਦਾ *Physical posture* ਇਹੋ ਹੀ ਸੀ ਤਾਂ ਸਾਨੂੰ ਭੀ ਸਾਰਿਆਂ ਨੂੰ ਉਸੇ ਦਾ ਅਨੁਕਰਨ

ਕਰਨਾ ਚਾਹੀਦਾ ਹੈ ਨਾ ਕਿ ਬੀਰ ਆਸਨ ਬਹਿ ਕੇ ਅੰਮ੍ਰਿਤ ਛਕੀਏ। ਕੀ ਅਸੀਂ ਗਲਤ ਨਹੀਂ ਕਰਦੇ ?

ਆਸ ਹੈ ਆਪ ਉਤਰ ਜ਼ਰੂਰ ਦਿਉਗੇ।

ਦਾਸ :

ਮਿਹਰ ਸਿੰਘ

—: o :—

ਡਾਕਟਰ ਸਾਹਿਬ ਵਲੋਂ ਉਪਰੋਕਤ ਚਿੱਠੀ ਦਾ ਕੋਈ ਉੱਤਰ ਨਾ ਮਿਲਣ ਪਰ ਮੈਂ ਮਜਬੂਰ ਹੋਕੇ ਫਿਰ ਕਰੀਬ ਤਿੰਨ ਮਹੀਨੇ ਬਾਦ ੨੯—੪—੭੩ ਨੂੰ ਇਕ ਰਜਿਸਟਰੀ ਚਿਠੀ ਉਹਨਾਂ ਨੂੰ ਲਿਖੀ ਜੋ ਇਸ ਤਰ੍ਹਾਂ ਹੈ :

## ਮੇਰੀ ਪੰਜਵੀਂ ਚਿਠੀ

ਕਾਨਪੁਰ

੨੯.੪.੭੩

ਸ੍ਰੀਮਾਨ ਡਾ: ਗੰਡਾ ਸਿੰਘ ਜੀ ਸਾਦਰ ਫ਼ਤਹਿ ਬੁਲਾਈ ਪਰਵਾਨ ਕਰਨੀ ਜੀ।

ਬੇਨਤੀ ਹੈ ਕਿ ਆਪ ਜੀ ਨੇ ਮੇਰੀ ੨੪.੧.੭੩ ਵਾਲੀ ਚਿਠੀ ਦਾ ਅਜੇ ਤਕ ਕੋਈ ਉਤਰ ਨਹੀਂ ਦਿਤਾ ਜਿਸ ਦਾ ਕਾਰਨ ਪਤਾ ਨਹੀਂ ਕੀ ਹੈ ?

ਮੈਂ ਚਾਹੁੰਦਾ ਹਾਂ ਕਿ ਕੁਝ ਮਸਲੇ ਕਿ ਜਿਨ੍ਹਾਂ ਦਾ ਸਬੰਧ ਆਪ ਨਾਲ ਜਾਂ ਆਪ ਦੀ ਖੋਜ ਨਾਲ ਹੈ ਉਹਨਾਂ ਨੂੰ ਆਪ ਦੇ ਜੀਵਨ ਕਾਲ ਵਿਚ ਹੀ ਸਮਝ ਲਿਆ ਜਾਵੇ ਤਾਂ ਠੀਕ ਹੈ। ਨਹੀਂ ਤੇ ਬਾਦ ਵਿਚ ਅਜਿਹੀਆਂ ਗੁੰਝਲਾਂ ਪੈ ਜਾਂਦੀਆਂ ਹਨ ਕਿ ਫਿਰ ਉਹ ਖੁਲਨ ਤੇ ਹੀ ਨਹੀਂ ਆਉਂਦੀਆਂ। ਆਪ ਬਜ਼ੁਰਗ ਵਿਦਵਾਨ ਹੋ ਜਿਸ ਵਾਸਤੇ ਆਪ ਤੋਂ ਆਸ ਕੀਤੀ ਜਾ ਸਕਦੀ ਹੈ ਕਿ ਆਪ ਭੀ ਇਹਨਾਂ ਦਾ ਸਪਸ਼ਟੀ-ਕਰਨ ਕਰਨਾ ਹੀ ਉਚਿਤ ਸਮਝੋਗੇ।

੧. ਭਾਈ ਗੁਰਦਾਸ ਦੂਸਰੇ ਦੀ ਵਾਰ ਵਿਚ ਉਸ ਦੀ ਮੂਲ ਰਚਨਾ ਅਨੁਸਾਰ ਪਾਠ ਕੀ ਹੈ ? "ਗੁਰ ਸਿਮਰ ਮਨਾਈ ਕਾਲਕਾ......" ਜਾਂ "ਗੁਰਦਾਸ ਮਨਾਈ ਕਾਲਕਾ......" ?

੨. ਆਪ ਦਵਾਰਾ ਸੰਪਾਦਤ 'ਸ੍ਰੀ ਗੁਰ ਸੋਭਾ' ਦੇ ਪੰਨਾ ੧੨੮ ਪਰ ਦੋਹਰਾ ਹੈ :—

"ਦੱਖਨ ਕੋ ਯੋਹੀ ਭਈ ਜਾਨਤ ਸਗਲ ਜਹਾਨ।
ਕੀਆ ਚਿਲਿਤ੍ਰ ਕਰਤਾਰ ਕੋ ਨਹਿ ਕਹਿ ਸਕਤ ਬਖਾਨ॥੩੯॥੮੦੪॥

ਇਸ ਦੋਹਰੇ ਦਾ ਪਹਿਲਾ ਸ਼ਬਦ 'ਦੱਖਨ' ਨਹੀਂ ਸਗੋਂ 'ਦੇਖਨ' ਹੈ ਪਰ ਆਪ ਨੇ ਇਸ ਨੂੰ 'ਦੱਖਨ' ਕਰ ਦਿਤਾ ਹੈ ਜਿਸ ਦਾ ਅਰਥ ਹੀ ਕੁਝ ਨਹੀਂ ਬਣਦਾ। ਅਤੇ ਕਿਰਪਾ ਕਰ ਕੇ ਇਹ ਦਸੋ ਕਿ ਇਹ ਪਾਠ ਵਿਚ ਅੰਤਰ ਕਿਸ ਆਧਾਰ ਤੇ ਕੀਤਾ ਗਿਆ ਹੈ ? ਕੀ ਇਹ ਆਖੇਪਕਾਰੀ ਨਹੀਂ ?

੩. ਸ੍ਰੀ ਗੁਰਸੋਭਾ ਪੰਨਾ ਨੰ: ੧੨੯ ਦੇ ਫੁਟਨੋਟ ਵਿਚ ਆਪ ਲਿਖਦੇ ਹੋ ਕਿ "......ਸਪਸ਼ਟ ਹੈ ਕਿ ਅੰਤਮ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਪ੍ਰਤੱਖ ਰੂਪ ਵਿਚ ਗੁਰੂ-ਪੰਥ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਦਿਤੀ 'ਬਖਸ਼ ਦੀਓ ਖਾਲਸ ਕਉ ਜਾਮਾ" ।

ਪਰ ਇਸ ਗ੍ਰੰਥ ਦੀ ਭੂਮਿਕਾ ਵਿਚ ਪੰਨਾ ੪੧—੪੨ ਤੇ ਆਪ ਨੇ ਲਿਖਿਆ ਹੈ ਕਿ ਵਿਸਾਖੀ ਸੰਮਤ ਬਿਕਰਮੀ ੧੭੫੬ ਨੂੰ ਹੀ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕਰ ਕੇ ਗੁਰੂ ਜੀ ਨੇ ਗੁਰਤਾ ਦਾ ਅਧਿਕਾਰ ਭੀ ਖਾਲਸੇ ਨੂੰ ਦੇ ਦਿਤਾ ਅਤੇ ਗੁਰੂ ਚੇਲਾ ਤੇ ਚੇਲੇ ਗੁਰੂ ਬਣ ਗਏ। ਤਾਂ ਇਹਨਾਂ ਦੋ ਤਿਥੀਆਂ ਵਿਚੋਂ ਸਚੀ ਕਿਹੜੀ ਹੈ ? ਵਿਸਾਖੀ ੧੭੫੬ ਜਾਂ ਕੱਤਕ ਸੁਦੀ ਚੋਥ ੧੭੬੫ ਅਤੇ ਕਈ ਇਤਿਹਾਸਕਾਰ ਇਹ ਭੀ ਲਿਖਦੇ ਹਨ ਕਿ ਗੁਰੂ ਜੀ ਨੇ ਚਮਕੌਰ ਦੀ ਗੜ੍ਹੀ ਵਿਚ 'ਪੰਜ ਪਿਆਰਿਆਂ' ਨੂੰ ਗੁਰਿਆਈ ਦਿਤੀ ਸੀ। ਸੋ ਆਪ ਕਿਰਪਾ ਕਰੋ ਇਹਨਾਂ ਤਿੰਨਾਂ ਰਾਵਾਂ ਵਿਚੋਂ ਇਕ ਨੂੰ ਸਪਸ਼ਟ ਕਰੋ ਨਹੀਂ ਤਾਂ ਇਹ ਤਿੰਨੇ ਹੀ ਗਲਤ ਸਾਬਤ ਹੋ ਜਾਣਗੀਆਂ। ਕਿਉਂਕਿ ਇਸ ਤਰ੍ਹਾਂ ਦੁਬਿਧਾ ਰਖਣਾ ਇਤਿਹਾਸਕਾਰੀ ਨਹੀਂ ਹੋ ਸਕਦੀ।

ਨੋਟ :—ਕੱਤਕ ਸੁਦੀ ਚੋਥ ਮੈਂ "ਏਕ ਦਿਵਸ ਕਾਰਨ ਤੇ ਆਗੇ..." ਦੇ ਅਨੁਸਾਰ ਲਿਖਿਆ ਹੈ ਪਰ ਜੇ ਕੋਈ ਹੋਰ ਪੱਕੀ ਤਾਰੀਖ ਤੁਸਾਂ ਨਿਸ਼ਚਿਤ ਕੀਤੀ ਹੋਵੇ ਤਾਂ ਉਹੋ ਹੀ ਲਿਖ ਭੇਜਣੀ ਅਤੇ ਨਾਲ ਹੀ ਇਹ ਭੀ ਕਿਰਪਾ ਕਰਕੇ ਦਸਣਾ ਕਿ ਇਹ ਤਾਰੀਖ ਕਿਸ ਆਧਾਰ ਹੈ ਸਹੀ ਮੰਨੀ ਹੈ ?

ਕਸ਼ਟ ਖਿਮਾ ਕਰਨਾ—ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਹੁਕਮ ਕਰਨਾ ਜੀ ।

Regd.A.D. ਆਪ ਵਲੋਂ ਉਤਰ ਦਾ ਉਡੀਕਵਾਨ
29—4—73 ਮਿਹਰ ਸਿੰਘ

—: 0 :—

## ਚੌਥੀ ਤੇ ਪੰਜਵੀਂ ਚਿਠੀ ਦਾ ਉੱਤਰ

( ਦੇਖੋ ਬਲਾਕ ਨੰ: ੪ )

ਮੇਰੀਆਂ ਉਪਰੋਕਤ ਦੋ ਚਿੱਠੀਆਂ ਦੇ ਉੱਤਰ ਵਿਚ ੧੦-੫-੭੩ ਨੂੰ ਡਾਕਟਰ ਸਾਹਿਬ ਚਿਠੀ ਲਿਖਦੇ ਹਨ ਜੋ ਇਸ ਤਰਾਂ ਹੈ :—

ੴ

ਲੋਇਰ ਮਾਲ
ਪਟਿਆਲਾ
10-5-73

ਸ੍ਰੀਮਾਨ ਜੀ ਵਾਹਿਗੁਰੂ ਜੀ ਕੀ ਫ਼ਤੇਹ ।

ਆਪ ਜੀ ਦੀ 29-4-73 ਦੀ ਰਜਿਸਟਰੀ ਚਿੱਠੀ ਪੁੱਜੀ । ਖਿਮਾ ਕਰਨਾ ਲੰਬੀਆਂ ਲੰਬੀਆਂ ਚਿਠੀਆਂ ਦੇ ਉੱਤਰ ਲਿਖਨ ਲਈ ਕਈਵਾਰ ਸਮਾਂ ਕਢਣਾ ਔਖਾ ਹੁੰਦਾ ਹੈ । ਇਸ ਲਈ ਮਜਬੂਰੀ ਹੁੰਦੀ ਹੈ ।

੧. ਜਿਵੇਂ ਮੈਂ ਬੇਨਤੀ ਕੀਤੀ ਸੀ ਮੈਂ ਇਹ ਪਾਠ ਭਾਈ ਹਜ਼ਾਰਾ ਸਿੰਘ ਜੀ ਵਲੋ ਛਪੀਆਂ ਵਾਰਾਂ ਤੋਂ ਲਿਆ ਸੀ । ਭਾਈ ਗੁਰਦਾਸ ਦੂਸਰੇ ਦੀ ਮੂਲ ਹਥ-ਲਿਖਤੀ ਸੰਚੀ ਮੇਰੇ ਪਾਸ ਨਹੀਂ ਹੈ । ਸ਼ਾਇਦ ਭਾਈ ਹਜ਼ਾਰਾ ਸਿੰਘ ਜੀ ਪਾਸ ਛਾਪਣ ਵੇਲੇ ਹੋਵੇ ।

੨. ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਨਿਹੰਗ ਵਲੋਂ ਪਹਿਲੀ ਵਾਰ ਪੋਹ ੧੯੮੨ ਵਿਚ ਭਾਈ ਨਾਨਕ ਸਿੰਘ ਕ੍ਰਿਪਾਲ ਸਿੰਘ ਹਜ਼ੂਰੀਆਂ ਅੰਮ੍ਰਿਤਸਰ ਵਲੋਂ ਪਰਕਾਸ਼ਤ 'ਸ੍ਰੀ ਗੁਰ ਸੋਭਾ' ਵਿਚ ਪੰਨਾ ੧੦੪ ਪਰ ਸਤਰ ੨੦ ਵਿਚ ਪਾਠ 'ਦਖਨ' ਹੈ ਤੁਹਾਡੇ ਅਨੁਸਾਰ ਦਿਤਾ ਹੋਇਆਂ 'ਦੇਖਨ' ਨਹੀਂ ਹੈ ।

ਇਸ ਲਈ ਮੇਰੇ ਦਿਤੇ ਪਾਠ ਨੂ 'ਅੰਤਰ' ਅਤੇ 'ਆਖੇਪਕਾਰੀ' ਕਹਿਣਾ ਸੋਭਦਾ ਨਹੀਂ 'ਦੱਖਨ' ਦੇ ਅਰਥ 'ਦੱਖਨ ਦੇਸ' ਹੈ ਜੋ ਸਪਸ਼ਟ ਹੈ।

੩. ਮੈਨੂ ਆਪਣੀਆਂ ਦੋਹਾਂ ਲਿਖਤਾਂ ਦਾ ਭਾਵ ਇਕੋ ਹੀ ਦਿਸਦਾ ਹੈ, ਇਸ ਸਬੰਧੀ ਕੋਈ ਬਹਿਸ ਦਾ ਕਾਰਣ ਨਹੀਂ।

੪. ਦੂਸਰੇ ਲਿਖਾਰੀਆਂ ਦੀਆਂ ਲਿਖਤਾਂ ਦੀ ਜ਼ਿਮੇਵਾਰੀ ਉਨ੍ਹਾਂ ਦੀ ਹੈ, ਉਹਨ੍ਹਾਂ ਸੰਬੰਧੀ ਚਰਚਾ ਲਈ ਇਸ ਵੇਲੇ ਮੈਂ ਸਮਾ ਨਹੀਂ ਕਢ ਸਕਾਂਗਾ ਖਿਮਾ ਕਰਨਾ।

ਦਾਸ

ਗੰਡਾ ਸਿੰਘ

—: o :—

ਡਾਕਟਰ ਸਾਹਿਬ ਵਲੋਂ ਆਇਆ ਉਪ੍ਰੋਕਤ ਉਤੱਰ ਪੜ੍ਹ ਕੇ ਇਹ ਸਮਝ ਆ ਗਈ ਕਿ ਡਾਕਟਰ ਸਾਹਿਬ ਅਪਨੇ ਵਲੋਂ ਕੀਤੀ ਗਈ ਆਖੇਪਕਾਰੀ ਨੂੰ ਆਖੇਪਕਾਰੀ ਨਹੀਂ ਮੰਨਣਾ ਚਾਹੁੰਦੇ ਭਾਂਵੇਂ ਹੋਰ ਛਪੀਆਂ "ਸ੍ਰੀ ਗੁਰ ਸੋਭਾ" ਦੀਆਂ ਐਡੀਸ਼ਨਾਂ ਵਿਚ ਪਾਠ ਸਪਸ਼ਟ ਹੀ 'ਦੇਖਨ' ਲਿਖਿਆ ਹੋਇਆ ਹੈ। ਅਤੇ ਜਿਸ ਪੁਸਤਕ ਦਾ ਡਾਕਟਰ ਸਾਹਿਬ ਹਵਾਲਾ ਦੇ ਰਹੇ ਹਨ ਉਸ ਵਿਚ ਭੀ ਉਹਨਾ ਦੇ ਲਿਖੇ ਅਨੁਸਾਰ ਪਾਠ 'ਦਖਨ' ਵਿਚ ਤਿਨੇ ਅੱਖਰ ਮੁਕਤੇ ਹਨ ਫਿਰ ਡਾਕਟਰ ਸਾਹਿਬ ਨੇ 'ਦ' ਤੇ 'ਖ' ਦੇ ਵਿਚਕਾਰ 'ੱ' ਅਧਿਕ ਦੀ ਆਖੇਪਕਾਰੀ ਕਰ ਹੀ ਦਿਤੀ ਹੈ ਜਿਸ ਤੋਂ ਉਹਨਾ ਦਾ ਭਾਵ ਇਹ ਜਾਪਦਾ ਹੈ ਕਿ ਪਾਠਕ ਰਵੀ ਸੈਨਾਪਤਿ ਦੇ ਅਸਲ ਭਾਵ ਤੋਂ ਕਿਤੇ ਜਾਣੂ ਨਾ ਹੋ ਜਾਣ ਕਿ ਨਾਂਦੇੜ ਵਿਖੇ ਗੁਰੂ ਜੀ ਨੇ ਇਕ ਕੌਤਕ ਕੀਤਾ ਸੀ ਕਿ ਜਿਸ ਦਾ ਬਖਾਨ ਨਹੀਂ ਕੀਤਾ ਜਾ ਸਕਦਾ ਅਤੇ ਕੇਵਲ ਵੇਖਣ ਵਿਚ ਇਸ ਤਰਾਂ ਆਇਆ ਸੀ ਜੋ ਕੁਝ ਬਿਆਨ ਕੀਤਾ ਗਿਆ ਹੈ। ਪਰ ਡਾਕਟਰ ਸਾਹਿਬ ਨੇ ਇਸ 'ਦੇਖਨ' ਪਾਠ ਨੂੰ 'ਦੱਖਨ' ਕਰ ਕੇ ਇਸ ਦਾ ਅਰਥ 'ਦੱਖਨ ਦੇਸ' ਸਪਸ਼ਟ ਕਰਨ ਦਾ ਜਤਨ ਕੀਤਾ ਹੈ। ਮੈਂ ਪਾਠਕਾਂ ਅਗੇ ਬੇਨਤੀ ਕਰਦਾ ਹਾਂ ਕਿ ਉਹ ਇਸ ਦੋਹਰੇ ਨੂੰ ਪੜ੍ਹ ਕੇ ਵੇਖਣ ਕਿ ਕੀਹ ਇਥੇ 'ਦੱਖਨ ਦੇਸ਼' ਅਰਥ ਢੁਕਦਾ ਭੀ ਹੈ ?

ਦੋਹਰਾ

ਦੱਖਨ ਕੋ ਯੌਹੀ ਭਈ ਜਾਨਤ ਸਗਲ ਜਹਾਨ।
ਕੀਆ ਚਿਲਿਤ੍ਰ ਕਰਤਾਰ ਕੋ ਨਹਿ ਕਹਿ ਸਕਤ ਬਖਾਨ ॥੩੯॥੮੦੪॥

ਜੇ ਕਦੀ 'ਦਖਨ' ਪਾਠ ਦੇ ਅਗੇ 'ਕੋ' ਕੀ ਬਜਾਏ 'ਮੇਂ' ਹੁੰਦਾ ਤਾਂ ਭਾਂਵੇ ਡਾਕਟਰ ਸਾਹਿਬ ਦਾ ਮਤਲਬ ਸ਼ਾਇਦ ਤਾਂ ਭੀ ਨਾ ਨਿਕਲ ਸਕਦਾ ਪਰ 'ਕੋ' ਸ਼ਬਦ "ਦੱਖਨ ਦੇਸ਼ ਕੋ ਯੌਹੀ ਭਈ" ਵਿਚ ਢੁਕਦਾ ਹੀ ਨਹੀਂ ਅਤੇ ਜੇ ਪਾਠ 'ਦੇਖਨ' ਹੀ ਰਖਿਆ ਜਾਵੇ ਤਾ ਅਰਥ ਸਪਸ਼ਟ ਤੇ ਸਰਲ ਹੋ ਜਾਂਦੇ ਹਨ ਪਰ ਡਾਕਟਰ ਸਾਹਿਬ ਨੇ ਤਾਂ ਉਥੇ ਨਾਂਦੇੜ ਵਿਚ ਗੁਰੂ ਜੀ ਦਾ ਜੋਤੀ ਜੋਤ ਸਮਾਣਾ ਕੇਵਲ ਕੌਤਕ ਨਾ ਰਹਿਣ ਦੇ ਕੇ ਓਹਨਾ ਦਾ ਉਥੇ ਹੀ ਜੋਤੀ ਜੋਤ ਸਮਾ ਜਾਣਾ ਨਿਸ਼ਚਿਤ ਕਰਨ ਦੀ ਨੀਯਤ ਨਾਲ ਹੀ ਇਹ ਆਖੇਪਕਾਰੀ ਕੀਤੀ ਹੈ ਭਾਂਵੇ ਫਿਰ ਭੀ ਇਹ ਸਿਧ ਹੋ ਨਹੀਂ ਸਕਦਾ ਜਿਵੇਂ ਕਿ ਪਾਠਕ ਮੇਰੇ ਇਸ ਲੇਖ ਵਿਚ ਪਿਛੇ ਪੜ੍ਹ ਆਏ ਹਨ।

ਬਾਕੀ ਰਹੀ ਗਲ ਪੰਜ ਪਿਆਰਿਆਂ ਨੂੰ ਗੁਰਿਆਈ ਕਦੋਂ ਦਿਤੀ ਇਸ ਬਾਰੇ ਡਾਕਟਰ ਸਾਹਿਬ ਨੂੰ ਆਪਣੀਆਂ ਦੋਹਾਂ ਲਿਖਤਾਂ ਭਾਵ ਕੱਤਕ ਸੁਦੀ ਚੌਥ ੧੭੬੫ ਅਤੇ ਵਿਸਾਖੀ ੧੭੫੬ ਵਿਚ ਕੋਈ ਫਰਕ ਨਹੀਂ ਜਾਪਦਾ ਅਤੇ ਲਿਖਦੇ ਹਨ ਮੇਰਾ ਭਾਵ ਇਕੋ ਹੀ ਹੈ ਇਸ ਸਬੰਧੀ ਕੋਈ ਬਹਿਸ ਦਾ ਕਾਰਨ ਨਹੀਂ।

ਡਾਕਟਰ ਸਾਹਿਬ ਨੇ ਆਪਣੀ ਇਸ ਚਿਠੀ ਵਿਚ ਕੋਈ ਭੀ ਸਿਧੀ ਤੰਦ ਨਾ ਪਾਈ ਅਤੇ ਚਤੁਰਾਈ ਨਾਲ ਟਾਲਣ ਦਾ ਹੀ ਜਤਨ ਕੀਤਾ ਤਾਂ ਮੈਂ ੨੦-੫-੭੩ ਨੂੰ ਫਿਰ ਇਕ ਚਿਠੀ ਡਾਕਟਰ ਸਾਹਿਬ ਦੀ ਸੇਵਾ ਵਿਚ ਭੇਜੀ ਜਿਸ ਦੀ ਨਕਲ ਇਹ ਹੈ:—

## ਮੇਰੀ ਛੇਵੀਂ ਚਿਠੀ

ਸ੍ਰੀ ਮਾਨ ਸਤਿਕਾਰ ਯੋਗ ਡਾਕਟਰ ਸਾਹਿਬ ਦਾਸ ਮਿਹਰ ਸਿੰਘ ਵਲੋਂ ਸਾਦਰ ਫਤੇਹ ਬੁਲਾਈ ਪਰਵਾਨ ਕਰਨੀ ਜੀ।

ਆਪ ਜੀ ਦਾ ਪੱਤਰ ਮਿਲਿਆ ਹੈ ਬਹੁਤ ਬਹੁਤ ਧੰਨਵਾਦ।

ਸ੍ਰੀਮਾਨ ਜੀ ਮੈਨੂੰ ਤਾਂ ਇਹ ਆਸ ਸੀ ਕਿ ਆਪ ਇਤਹਾਸਕ ਦ੍ਰਿਸ਼ਟੀਕੋਣ ਤੋਂ ਉੱਤਰ ਦਿਉਗੇ ਪਰ ਆਪ ਜੀ ਨੇ ਇਹ ਲਿਖ ਕੇ "ਮੈਨੂੰ ਆਪਣੀਆਂ ਦੋਹਾਂ ਲਿਖਤਾਂ ਦਾ ਭਾਵ ਇਕੋ ਹੀ ਦਸਦਾ ਹੈ" ਆਪ ਜੀ ਨੇ ਕੇਵਲ ਭਾਵਨਾਤਮਕ ਰੁਖ ਹੀ ਅਪਨਾਇਆ ਹੈ। ਇਤਿਹਾਸਕ ਉਕਾ ਹੀ ਨਹੀਂ। ਖੈਰ! ਆਪ ਦੀ ਰਜ਼ਾ।

ਆਪ ਕਿਰਪਾ ਕਰਕੇ ਇਤਹਾਸਕ ਦ੍ਰਿਸ਼ਟੀ ਕੋਣ ਤੋਂ ਇਹ ਦਸਣ ਦੀ ਕਿਰਪਾ ਕਰੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਮਿਲਣ ਦੀ ਅਸਲੀ ਤਾਰੀਖ ਕਿਹੜੀ ਹੈ ਕਿਉਂਕਿ ਆਪ ਜੀ ਦੇ ਸਿਖ ਰੀਵੀਊ ਵਾਲੇ ਲੇਖ "Guru Gobind Singh's Death at Nander & Examination of Succession Theories" ਦੇ ਅਨੁਸਾਰ ਹੇਠ ਲਿਖੀਆਂ ਚਾਰ ਤਾਰੀਖਾਂ ਸਿਧ ਹੁੰਦੀਆਂ ਨੇ। ਇਹਨਾਂ ਤਾਰੀਖਾਂ ਵਿਚੋਂ ਅਸਲੀ ਕਿਹੜੀ ਹੈ ? ਅਤੇ ਕਿਸ ਆਧਾਰ ਤੇ ਉਸ ਨੂੰ ਅਸਲੀ ਮਨਿਆ ਜਾਵੇ ?

੧. ਕੱਤਕ ਸੁਦੀ ਪੰਚਮੀ ੧੭੬੫ ਮੁਨਸ਼ੀ ਸੰਤ ਸਿੰਘ
੨. ਕੱਤਕ ਸੁਦੀ ਚੋਥ ,, ਸ੍ਰੀ ਗੁਰੂ ਸੋਭਾ 'ਏਕ ਦਿਵਸ ਕਾਰਨ ਤੇ ਆਗੇ'
੩. ਕਤਕ ਸੁਦੀ ਤੀਜ ,, ਪੰਥ ਪਰਕਾਸ਼ ਗਿਆਨੀ ਗਿਆਨ ਸਿੰਘ 'ਤ੍ਰਿਤੀਆ ਕੇ ਦਿਨ ਸਭਾ ਮੈ ਜਬ ਥਿਰੇ ਗੁਸਾਂਈ' Appendix XII (a)
੪. ਕੱਤਕ ਸੁਦੀ ਦੂਜ। Appendix XVIII (A) ਤਖਤ ਸੱਚ ਖੰਡ

ਆਸ ਹੈ ਆਪ ਜ਼ਰੂਰ ਕਿਰਪਾ ਕਰੋਗੇ ਤੇ ਆਪਣੀ ਖੋਜ ਦਵਾਰਾ ਸੱਚ ਨੂੰ ਪ੍ਰਗਟ ਕਰ ਕੇ ਨਵੇਂ ਵਿਦਿਆਰਥੀਆਂ ਦਾ ਪੱਥ ਪਰਦਰਸ਼ਨ ਕਰੋਗੇ।

ਦਾਸ
ਮਿਹਰ ਸਿੰਘ
D/20/5/73 ਕਾਨਪੁਰ

—: o :—

ਮੇਰੀ ਉਪਰੋਕਤ ਚਿੱਠੀ ਦਾ ਕੋਈ ਉੱਤਰ ਡਾਕਟਰ ਸਾਹਿਬ ਵਲੋਂ ਨਾ ਆਇਆ ਤੇ ਫਿਰ ਮੈਨੂੰ ੧੧.੬.੭੩ ਨੂੰ ਉਹਨਾ ਦੀ ਸੇਵਾ ਵਿਚ ਰਜਿਸਟਰੀ ਚਿੱਠੀ ਭੇਜਣੀ ਪਈ ਜੋ ਇਸ ਤਰ੍ਹਾਂ ਸੀ :—

## ਸਤਵੀਂ ਚਿਠੀ

ਕਾਨਪੁਰ ੧੧.੬.੭੩

ਸਤਿਕਾਰ ਯੋਗ ਡਾਕਟਰ ਸਾਹਿਬ ਸਾਦਰ ਫਤੇਹ ਬੁਲਾਈ ਪਰਵਾਨ ਕਰਨੀ ਜੀ। ਸ੍ਰੀਮਾਨ ਜੀ ਸਨਿਮਰ ਬੇਨਤੀ ਹੈ ਕਿ ਮੈਂ ਆਪਣੀ ੨੦-੫-੭੩ ਵਾਲੀ ਚਿਠੀ

ਦੇ ਆਪ ਜੀ ਵਲੋਂ ਉੱਤਰ ਦਾ ਉਡੀਕਵਾਨ ਹਾਂ।

ਜੇ ਕਿਰਪਾ ਕਰਕੇ ਆਪ ਮੇਰੀ ਇਸ ਚਿੱਠੀ ਦਾ ਸਪਸ਼ਟ ਉੱਤਰ ਦੇ ਦਿਉਗੇ ਤਾਂ ਮੈਂ ਜਤਨ ਕਰਾਂਗਾ ਕਿ ਇਸ ਤੋਂ ਬਾਦ ਆਪ ਨੂੰ ਕੋਈ ਭੀ ਚਿੱਠੀ ਲਿਖ ਕੇ ਕਸ਼ਟ ਨਾ ਦੇਵਾਂ ਕਿਉਂਕਿ ਮੈਂ ਸਮਝਦਾ ਹਾਂ ਕਿ ਆਪ ਜੀ ਦੇ ਪਾਸ ਸਮਾਂ ਭੀ ਪੂਰਾ ਸੂਰਾ ਹੀ ਹੈ ਅਤੇ ਆਪ ਬਜ਼ੁਰਗ ਭੀ ਹੋ। ਇਸ ਵਾਸਤੇ ਆਪ ਕਿਰਪਾ ਕਰ ਕੇ ਇਸ ਦਾ ਉਤਰ ਛੇਤੀ ਤੋਂ ਛੇਤੀ ਦੇ ਕੇ ਕ੍ਰਿਤਾਰਥ ਕਰਨਾ ਜੀ।

੧. ਆਪ ਜੀ ਦੇ ਸਿਖ ਰੀਵੀਊ ਵਿਚ ਛਪੇ ਲੇਖ "Guru Gobind Singh's Death at Nander and Examination of Succession Theories" ਦੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਣ ਬਾਬਤ ਹੇਠ ਲਿਖੀਆਂ ਚਾਰ ਤਾਰੀਖਾਂ ਸਿਧ ਹੁੰਦੀਆਂ ਹਨ। ਇਹਨਾਂ ਚੋਹਾਂ ਤਾਰੀਖਾਂ ਵਿਚੋਂ ਇਤਹਾਸਕ ਦ੍ਰਿਸ਼ਟੀਕੋਣ ਨਾਲ ਅਸਲੀ ਕਿਹੜੀ ਹੈ ?

੧. ਕੱਤਕ ਸ਼ੁਦੀ ਪੰਜਮੀ ... ... ... ਮੁਨਸ਼ੀ ਸੰਤ ਸਿੰਘ
੨. ਕੱਤਕ ਸ਼ੁਦੀ ਚੌਥ ... ... ... ਸ੍ਰੀ ਗੁਰੂ ਸੋਭਾ
੩. ਕੱਤਕ ਸ਼ੁਦੀ ਤੀਜ... ... ... ਪੰਥ ਪਰਕਾਸ਼ ਗਿ: ਗਿਆਨ ਸਿੰਘ ਜੀ
੪. ਕੱਤਕ ਸ਼ੁਦੀ ਦੂਜ ... ... ... ਚਿੱਠੀ ਤਖਤ ਸੱਚ ਖੰਡ ਹਜ਼ੂਰ ਸਾਹਿਬ

੨. ਕੀਹ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਰ ਧਿਆਨ ਹੋ ਕੇ ਜਾਂ ਅਪਣੇ ਅਨੁਭਵ ਤੋਂ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਭਾ: ਮਨੀ ਸਿੰਘ ਜੀ ਕੋਲੋਂ ਲਿਖਵਾਈ ਸੀ ?

ਫਕਤ
ਆਪ ਦਾ ਸ਼ੁਭ ਚਿੰਤਕ
ਮਿਹਰ ਸਿੰਘ

—: o :—

## ਸਤਵੀਂ ਚਿੱਠੀ ਦਾ ਉੱਤਰ

( ਦੇਖੋ ਫੋਟੋ ਬਲਾਕ ਨੰ: ੫ )

ਮੇਰੀ ਇਸ ਚਿੱਠੀ ਦੇ ਉੱਤਰ ਵਿਚ ਡਾਕਟਰ ਸਾਹਿਬ ਵਲੋਂ ੧੪-੬-੭੩ ਦੀ ਲਿਖੀ ਚਿੱਠੀ ਪ੍ਰਾਪਤ ਹੋਈ ਜਿਸ ਦੀ ਨਕਲ ਇਹ ਹੈ :—

ਲੋਇਰ ਮਾਲ ਪਟਿਆਲਾ
ਜੂਨ ੧੪, ੧੯੭੩

ਸ੍ਰੀਮਾਨ ਜੀ,

ਆਪ ਜੀ ਚਿੱਠੀ ਮਿਤੀ ੧੧-੬-੭੩ ਲਈ ਧੰਨਵਾਦ। ਵੇਹਲ ਦੀ ਘਾਟ ਕਰਕੇ ਛੇਤੀ ਉਤਰ ਨਾ ਦੇ ਸਕਣ ਲਈ ਖਿਮਾ ਕਰਨਾ।

ਆਪਣੇ ਲੇਖ ਵਿਚ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਿਤੇ ਜਾਣ ਦੇ 'ਵਾਕੇ' ਨੂੰ ਹੀ ਲਿਆ ਹੈ ਅਤੇ ਇਸ ਸਬੰਧ ਵਿਚ ਹੀ ਹਵਾਲੇ ਪੇਸ਼ ਕੀਤੇ ਹਨ ਜੋ ਕਿ ਵਿਚਾਰਾਂ ਦਾ ਵਿਸ਼ਾ ਸੀ। ਤਾਰੀਖ ਬਾਬਤ ਚੂੰਕਿ ਕੋਈ ਬਹਿਸ ਨਹੀਂ ਸੀ, ਇਸ ਲਈ ਇਸ ਵਿਸਥਾਰ ਵਿਚ ਨਹੀਂ ਗਿਆ।

ਮੁਨਸ਼ੀ ਸੰਤ ਸਿੰਘ ਅਤੇ ਗਿਆਨੀ ਗਿਆਨ ਸਿੰਘ ਬਹੁਤ ਪਿਛਲੇਰੇ ੧੯ਵੀਂ ਸਦੀ ਦੇ ਅੰਤ ਦੇ ਲਿਖਾਰੀ ਹਨ। ਸ੍ਰੀ ਗੁਰ ਸੋਭਾ ਸਮੇਂ ਦੇ ਲਾਗੇ ਦੀ ਹੈ, ਇਸ ਲਈ ਉਸ ਦੇ ਲਿਖਾਰੀ ਨੂੰ ਭੁਲੇਖਾ ਲਗਣ ਦੀ ਘੱਟ ਸੰਭਾਵਨਾ ਹੈ ਅਤੇ ਉਹ ਜ਼ਿਆਦਾ ਪ੍ਰਵਾਨੀਕ ਹੋਣੀ ਚਾਹੀਦੀ ਹੈ। ਤਖਤ ਸੱਚ-ਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਸਕੱਤਰ ਸਾਹਿਬ ਦੀ ਚਿਠੀ ਵਿਚ ਦਿਤੀ ਤਾਰੀਖ ਦਾ ਕੀ ਆਧਾਰ ਹੈ, ਇਸ ਪੁਛ ਲਈ ਮੈਂ ਉਹਨਾਂ ਦੀ ਸੇਵਾ ਵਿਚ ਬੇਨਤੀ ਕਰਾਂਗਾ। ਇਸ ਤੋਂ ਵਧ ਇਸ ਵੇਲੇ ਹੋਰ ਕੁਝ ਸ਼ਾਇਦ ਮੈਂ ਨਾ ਕਹਿ ਸਕਾਂ।

ਖਿਮਾ ਦਾ ਜਾਚਕ।

ਆਪ ਜੀ ਦਾ
ਗੰਡਾ ਸਿੰਘ

—: 0 :—

ਡਾਕਟਰ ਸਾਹਿਬ ਦੀ ਉਪਰੋਕਤ ਚਿਠੀ ਪੜ੍ਹਨ ਨਾਲ ਇਕ ਸਾਧਾਰਨ ਬੁਧੀ ਦਾ ਮਨੁੱਖ ਭੀ ਇਹ ਜਾਣ ਜਾਏਗਾ ਕਿ ਜਦ ਡਾਕਟਰ ਸਾਹਿਬ ਦੇ ਲੇਖ ਦਾ ਸਿਰਲੇਖ ਹੀ "Examination of Succession Theories" ਹੈ ਤਾਂ ਗੁਰ ਗੱਦੀ ਕਿਹੜੀ ਤਾਰੀਖ ਨੂੰ ਮਿਲੀ ਸੀ ਇਹ ਤਾਂ ਸਭ ਤੋਂ ਪਹਿਲੀ ਵਰਨਣ ਯੋਗ ਚੀਜ਼ ਹੈ ਤਾਂ ਉਹ ਕੇਵਲ ਵਾਕ ਚਾਤੁਰਤਾ ਜਾਂ ਵਾਕ ਛਲ ਨਾਲ ਹੀ

ਇਹ ਲਿਖ ਰਹੇ ਹਨ ਕਿ "ਤਾਰੀਖ ਬਾਬਤ ਚੂੰਕਿ ਕੋਈ ਬਹਿਸ ਨਹੀਂ ਸੀ ਇਸ ਲਈ ਇਸ ਵਿਸਥਾਰ ਵਿਚ ਨਹੀਂ ਗਿਆ।" ਇਸ ਤੋਂ ਬਾਦ ਮੈਂ ਫਿਰ ਡਾਕਟਰ ਸਾਹਿਬ ਨੂੰ ੧੮-੬-੭੩ ਨੂੰ ਚਿਠੀ ਲਿਖੀ :—

## ਅਠਵੀਂ ਚਿਠੀ

ਕਾਨਪੁਰ
੧੮-੬-੭੩

ਸ੍ਰੀਮਾਨ ਡਾਕਟਰ ਸਾਹਿਬ ਸਾਦਰ ਫਤਹਿ ਬੁਲਾਈ ਪਰਵਾਨ ਕਰਨੀ ਜੀ।

ਮੇਰੀ ੧੧-੬-੭੩ ਵਾਲੀ ਚਿਠੀ ਦਾ ਆਪ ਜੀ ਨੇ ੧੪-੬-੭੩ ਨੂੰ ਉੱਤਰ ਦਿਤਾ ਹੈ ਇਸ ਲਈ ਮੇਰੇ ਵਲੋਂ ਬਹੁਤ ਬਹੁਤ ਧਨਵਾਦ ਸਵੀਕਾਰ ਕਰਨਾ ਜੀ। ਆਪ ਜੀ ਦਾ ਪੱਤਰ ਅਜ ੧੮-੬-੭੩ ਨੂੰ ਪ੍ਰਾਪਤ ਹੋਇਆ ਹੈ।

੧. ਬੇਨਤੀ ਹੈ ਕਿ ਜਦੋਂ ਭੀ ਆਪ ਜੀ ਨੂੰ ਸਕੱਤਰ ਸਾਹਿਬ ਤੱਖਤ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਲੋਂ "ਕੱਤਕ ਸ਼ੁਦੀ ਦੂਜ ੧੭੬੫ ਬਾਰੇ ਕੀ ਆਧਾਰ ਹੈ ?" ਦੀ ਕੋਈ ਸੂਚਨਾ ਪ੍ਰਾਪਤ ਹੋਵੇ, ਦਾਸ ਨੂੰ ਲਿਖ ਭੇਜਨ ਦੀ ਕਿਰਪਾ ਕਰਨੀ। ਦਾਸ ਨੂੰ ਭੁਲ ਨਾ ਜਾਨਾ, ਕਿਉਂਕਿ ਦਾਸ ਅਸਲੀਅਤ ਲਭਨ ਵਾਸਤੇ ਪਰਯਤਨਸ਼ੀਲ ਹੈ।

੨. ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਅੰਤਰ ਧਿਆਨ ਹੋ ਕੇ, ਜਾਂ ਅਪਣੇ ਅਨੁਭਵ ਤੋਂ ਮੂੰਹ ਜ਼ੁਬਾਨੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਲਿਖਵਾਈ ਸੀ ? ਆਪ ਜੀ ਨੇ ਇਸ ਬਾਰੇ ਆਪਣੀ ਚਿੱਠੀ ਵਿਚ ਕੋਈ ਜ਼ਿਕਰ ਨਹੀਂ ਕੀਤਾ। ਸੋ ਕਿਰਪਾ ਕਰ ਕੇ ਇਸ ਬਾਰੇ ਆਪ ਆਪਣੀ ਖੋਜ ਦੇ ਆਧਾਰ ਤੇ ਜੋ ਕੁਝ ਜਾਣ ਸਕੇ ਹੋ ਉਹ ਦਸ ਦੇਣ ਦੀ ਖੇਚਲ ਕਰੋ। ਇਹ ਤੁਹਾਡਾ ਉਪਕਾਰ ਹੋਵੇਗਾ।

ਮੇਰੇ ਲਾਇਕ ਕੋਈ ਸੇਵਾ ?

ਦਾਸ
ਮਿਹਰ ਸਿੰਘ

—: o :—

ਮੇਰੀ ਇਸ ਚਿਠੀ ਦੇ ਉੱਤਰ ਵਿਚ ਡਾਕਟਰ ਸਾਹਿਬ ਨੇ ੨੧-੬-੭੩ ਨੂੰ ਲਿਖ ਭੇਜਿਆ :—

## ਅਠਵੀਂ ਚਿੱਠੀ ਦਾ ਉੱਤਰ

(ਦੇਖੋ ਫੋਟੋ ਬਲਾਕ ਨੰ: ੬)

ਲੋਇਰ ਮਾਲ,
ਪਟਿਆਲਾ,
ਜੂਨ ੨੧, ੧੯੭੩

ਸ੍ਰੀ ਮਾਨ ਜੀ,

ਆਪ ਜੀ ਦੀ ੧੮-੬-੧੯੭੩ ਦੀ ਚਿਠੀ ਲਈ ਧਨਵਾਦ।

ਆਪ ਜੀ ਦੇ ਦੂਜੇ ਸਵਾਲ ਸਬੰਧੀ ਬੇਨਤੀ ਹੈ ਕਿ ਇਸ ਵੇਲੇ ਤਕ ਸਾਰੇ ਪੱਖਾਂ ਨੂੰ ਘੋਖ ਪੜਤਾਲ ਸਕਣ ਲਈ ਪੂਰਾ ਪੂਰਾ ਰਿਕਾਰਡ ਪ੍ਰਾਪਤ ਨਹੀਂ ਹੈ। ਇਸ ਲਈ ਨਿਸਚੇ ਨਾਲ ਮੈਂ ਕੁਝ ਨਹੀਂ ਕਹਿ ਸਕਦਾ।

ਖਿਮਾ ਕਰਨਾ।

ਆਪ ਦਾ
ਗੰਡਾ ਸਿੰਘ

—: o :—

ਡਾਕਟਰ ਸਾਹਿਬ ਵਲੋਂ ਉਪਰੋਕਤ ਉੱਤਰ ਮਿਲਣ ਨਾਲ ਲੋੜੀਂਦੇ ਕੁਝ ਤੱਥ ਉਘੜ ਕੇ ਸਾਹਮਣੇ ਆ ਗਏ ਅਤੇ ਮੁਲੱਮਾਂ ਪਾਜ ਉਤਰ ਗਿਆ ਦਿਸਿਆ ਤਾਂ ਮੈਨੂੰ ਇਹ ਸੁੱਝੀ ਕਿ ਹੁਣ ਡਾਕਟਰ ਸਾਹਿਬ ਨੂੰ ਸਲਾਹ ਦਿਤੀ ਜਾਏ ਕਿ ਉਹ ਝੂਠੇ ਹਠ ਨੂੰ ਤਿਆਗ ਕੇ ਦੇਹਧਾਰੀ ਸਤਿਗੁਰੂ ਦੀ ਸ਼ਰਨ ਵਿਚ ਆ ਜਾਣ। ਇਹ ਠੀਕ ਹੈ ਕਿ ਉਹ 'ਗ੍ਰੰਥ ਗੁਰੂ' ਵਾਲੇ ਸਿਧਾਂਤ ਦੇ ਪਰਚਾਰ ਵਿਚ ਬਹੁਤ ਅਗਾਂਹ ਵਧ ਚੁਕੇ ਹੋਏ ਨੇ ਅਤੇ ਉਥੋਂ ਹੁਣ ਉਹਨਾਂ ਦਾ ਮੁੜ ਕੇ ਵਾਪਸ ਆਉਣਾ ਬੜਾ ਕਠਨ ਹੈ ਪਰ ਕੀ ਪਤਾ ਹੁੰਦਾ ਹੈ ਕਿ ਕਿਸ ਵੇਲੇ ਕਿਸੇ ਦੇ ਪੂਰਬਲੇ ਕਰਮਾਂ ਨੂੰ ਅੰਕੁਰ ਨਿਕਲ ਆਵੇ ਤੇ ਉਹ ਸਤਿਗੁਰੂ ਪੁਰਖੁ ਦੀ ਸ਼ਰਨ ਵਿਚ ਆ ਕੇ ਜਨਮ ਸਕਾਰਥਾ ਕਰ ਲਵੇ। ਬਸ ਇਹ ਸੋਚ ਕੇ ਮੈਂ ਉਹਨਾਂ ਨੂੰ ੨੬-੬-੧੯੭੩ ਨੂੰ ਚਿਠੀ ਲਿਖੀ: —

## ਨੌਵੀਂ ਚਿੱਠੀ

ਕਾਨ੍ਹਪੁਰ
੨੬-੬-੭੩

ਸਤਿਕਾਰ ਯੋਗ ਡਾਕਟਰ ਸਾਹਿਬ ਜੀ ਸਾਦਰ ਫ਼ਤਹਿ ਬੁਲਾਈ ਪਰਵਾਨ ਕਰਨੀ ਜੀ।

ਆਪ ਜੀ ਦੀ ੨੧-੬-੭੩ ਵਾਲੀ ਚਿਠੀ ਲਈ ਬਹੁਤ ਬਹੁਤ ਧਨਵਾਦ ।

ਮੇਰੀ ਇਹ ਲੰਮੀ ਚਿਠੀ ਆਖਰੀ ਸਿਧ ਹੋਵੇਗੀ ਜਾਂ ਅਪਨੀ ਕਿਸਮ ਦੀ ਪਹਿਲੀ ਇਹ ਸਤਿਗੁਰੂ ਜ਼ੀ ਜਾਣਦੇ ਹਨ । ਮੈਂ ਆਪਣੇ ਵਲੋਂ ਬੇਨਤੀ ਕਰਦਾ ਹਾਂ ਕਿ ਮੇਰੀ ਇਸ ਚਿਠੀ ਨੂੰ ਇਕ ਵਾਰੀ ਇਕਾਂਤ ਵਿਚ ਬੈਠ ਕੇ ਪੜ੍ਹ ਜ਼ਰੂਰ ਲੈਣਾ ਜੀ ।

ਯਥਾਰਥ ਵਿਦਿਆ ਉਹੋ ਹੀ ਹੁੰਦੀ ਹੈ ਕਿ ਜਿਸ ਦਵਾਰਾ ਆਪਣੇ ਅੰਦਰ ਦਾ ਹਰ ਪਰਕਾਰ ਦਾ ਅੰਧੇਰਾ ਦੂਰ ਹੋ ਜਾਵੇ । 'ਗਿਆਨੀ' ਸ਼ਬਦ ਦਾ ਅਖਰਾਰਥ ਹੈ "ਵੇਖਣ ਵਾਲਾ" ਜਾਂ "Seer" । ਜਦੋਂ ਕਿਸੇ ਤੱਥ ਨੂੰ ਇਸ ਤਰ੍ਹਾਂ ਜਾਣ ਲਿਆ ਜਾਂਦਾ ਹੈ ਕਿ ਜਿਵੇਂ ਪ੍ਰਤੱਖ ਅਖਾਂ ਨਾਲ ਕਿਸੇ ਚੀਜ਼ ਨੂੰ ਵੇਖ ਲਈਦਾ ਹੈ ਤਾਂ ਵਾਸਤਵਿਕ ਗਿਆਨ ਭੀ ਉਸੇ ਦਾ ਹੀ ਨਾਮ ਹੈ । ਕੇਵਲ ਰਟੇ ਰਟਾਏ ਸ਼ਬਦਾਂ ਦੇ ਉਚਾਰਨ ਨੂੰ ਗਿਆਨ ਨਹੀਂ ਕਿਹਾ ਜਾ ਸਕਦਾ । ਅਤੇ ਇਸ ਤਰ੍ਹਾਂ ਨਾਲ ਕਿਸੇ ਤੱਥ ਨੂੰ ਪ੍ਰਤੱਖ ਵੇਖਣ ਵਾਲਾ ਵਿਅਕਤੀ ਫਿਰ ਝੁਠਲਾਇਆ ਨਹੀਂ ਜਾ ਸਕਦਾ ਭਾਂਵੇਂ ਉਸ ਨੂੰ ਕਿਤਨੀਆਂ ਹੀ ਦਲੀਲਾਂ ਦਿਤੀਆਂ ਜਾਣ ਤੇ ਭਾਂਵੇਂ ਉਸ ਤੇ ਕਿਤਨਾ ਦਬਾ ਪਾਇਆ ਜਾਵੇ ਪਰ ਨਿਸ਼ਪਖਸ਼ ਤੇ ਨਿਰਮਲ ਵਿਵੇਕ ਬੁਧੀ ਨਾਲ ਜੋ ਵੇਖ ਲਿਆ ਜਾਂਦਾ ਹੈ ਉਸ ਦੇ ਉਲਟ ਉਹ ਕੋਈ ਭੀ ਕੁਝ ਨਹੀਂ ਕਹਿ ਸਕਦਾ । ਬਸ ਏਹੋ ਜੇਹੇ ਲੋਕ ਹੀ ਸੰਸਾਰ ਵਿਚ ਵੱਡੇ ਮੰਨੇ ਜਾਂਦੇ ਹਨ ਭਾਂਵੇਂ ਉਹਨਾਂ ਨੂੰ ਅਨੇਕ ਪਰਕਾਰ ਦੇ ਦੁਖ ਭੀ ਝਲਣੇ ਪੈਂਦੇ ਰਹੇ ਹਨ ਅਤੇ ਸ਼ਾਇਦ ਅਗੋਂ ਵਾਸਤੇ ਭੀ ਦੁਖ ਸਹਿਣੇ ਹੀ ਪੈਣਗੇ ।

ਡਾਕਟਰ ਸਾਹਿਬ ਮੈਂ ਆਪ ਜੀ ਨੂੰ ਇਹ ਚਿੱਠੀ ਇਸ ਭਾਵਨਾ ਨਾਲ ਲਿਖ ਰਿਹਾ ਹਾਂ ਕਿ ਆਪ ਇਸ ਵੇਲੇ ਕਾਫ਼ੀ ਵੱਡੀ ਉਮਰ ਦੇ ਵਿਦਵਾਨ ਹੋ ਅਤੇ ਸਿਆਣੇ ਭੀ ਹੋ । ਆਖਰ ਇਕ ਦਿਨ ਆਉਣਾ ਹੈ ਕਿ ਈਸ਼ਵਰ ਦੇ ਅਟੱਲ ਨੀਯਮ ਅਨੁਸਾਰ ਆਟੋਮੇਟੀਕਲੀ ਹੀ ਆਪਣੇ ਕਰਮਾਂ ਦਾ ਫਲ ਭੋਗਨਾ ਪਵੇਗਾ । ਜਿਸ ਤੋਂ ਬਚ ਸਕਣਾ ਸੰਭਵ ਨਹੀਂ ਜਾਪਦਾ । ਆਪ ਨੇ ਹੁਣ ਤਕ ਪਤਾ ਨਹੀਂ ਕਿੰਨੀਆਂ ਪੁਸਤਕਾਂ ਪੜ੍ਹੀਆਂ ਹੋਣੀਆਂ ਨੇ ਅਤੇ ਅਨੇਕ ਹੀ ਲਿਖੀਆਂ ਭੀ ਹਨ ਪਰ ਜੋ ਚਿੱਠੀ ਪੱਤਰ ਹੁਣ ਤਕ ਮੇਰੇ ਅਤੇ ਆਪ ਜੀ ਦੇ ਦਰਮਿਆਨ ਹੋਇਆ ਹੈ ਉਸ ਅਧਾਰ ਤੇ ਮੈਂ ਇਹ ਕਹਿ ਸਕਣ ਦੀ ਇਸਥਿਤੀ ਵਿਚ ਹਾਂ ਕਿ ਆਪ ਜੀ ਅਜੇ ਤਕ ਵਾਸਤਵਿਕ ਗਿਆਨ

ਤੋਂ ਕਈ ਕੋਹ ਨਹੀਂ ਸਗੋਂ ਕਈ ਮਨਜ਼ਲਾਂ ਦੂਰ ਰੁਕੇ ਹੋਏ ਹੋ ਜਿਸ ਦੀ ਆਪ ਜੈਸੇ ਵਿਦਵਾਨ ਤੋਂ ਆਸ ਭੀ ਨਹੀਂ ਸੀ ਕੀਤੀ ਜਾ ਸਕਦੀ।

ਸਿਖ ਧਰਮ ਦੇ ਦੋ ਪਹਿਲੂ ਹਨ। ਇਕ 'ਗੁਰੂ' ਤੇ ਦੂਜਾ 'ਸਿਖ' ਸੋ ਇਹਨਾਂ ਵਿਚੋਂ ਕਿਸੇ ਇਕ ਨੂੰ ਭੀ ਹਟਾਇਆ ਨਹੀਂ ਜਾ ਸਕਦਾ ਭਾਂਵੇਂ ਗੁਰੂ ਕਿਸੇ 'ਦੇਹਧਾਰੀ' ਨੂੰ ਮੰਨਿਆ ਜਾਵੇਂ ਅਤੇ ਭਾਂਵੇ "ਗੁਰੂ ਗ੍ਰੰਥ ਸਾਹਿਬ" ਨੂੰ ਮੰਨਿਆ ਜਾਵੇ। ਪਰ ਮੰਨਣਾ ਅਵੱਸ਼ ਹੀ ਪਵੇਗਾ। ਆਪ ਜੀ ਦੀਆਂ ਹੁਣ ਤਕ ਦੀਆਂ ਚਿੱਠੀਆਂ ਵਿਚ ਜੋ ਤੱਥ ਆਪ ਜੀ ਨੇ ਸਵੀਕਾਰ ਕੀਤੇ ਹਨ ਉਹ ਇਹ ਹਨ :—

੧. "ਪੰਜ ਪਿਆਰਿਆਂ" ਜਾਂ 'ਪੰਥ' ਨੂੰ ਗੁਰਿਆਈ ਕਿਸ ਦਿਨ ਦਿਤੀ ਗਈ ਸੀ ਇਸ ਬਾਰੇ ਇਤਹਾਸਕ ਆਧਾਰ ਆਪ ਜੀ ਦੇ ਪਾਸ ਕੋਈ ਨਹੀਂ ਹੈ। ਕੇਵਲ ਭਾਵਨਾ ਦੇ ਆਧਾਰ ਤੇ ਹੀ ਆਪ ਜੀ ਨੂੰ ੧ ਵੈਸਾਖ ਸ: ੧੭੬੫ ਬਿ: ਤੇ ਉਸ ਤੋਂ ਸਾਢੇ ਨੌ ਸਾਲ ਬਾਦ ਕੱਤਕ ਸੁਦੀ ਚੌਥ ਸੰ: ੧੭੬੫ ਬਿ: ਵਿਚ ਕੋਈ ਅੰਤਰ ਨਹੀਂ ਜਾਪਦਾ।

੨. 'ਗੁਰੂ ਗ੍ਰੰਥ' ਸਾਹਿਬ ਨੂੰ ਗੁਰ ਗਦੀ ਕਿਹੜੀ ਤਾਰੀਖ ਦਿਤੀ ਗਈ ਸੀ ? ਇਹ ਆਪ ਜੀ ਸਪਸ਼ਟ ਨਹੀਂ ਦਸ ਸਕੇ ਨਾ ਹੀ ਇਸ ਦਾ ਕੋਈ ਇਤਹਾਸਕ ਆਧਾਰ ਹੀ ਆਪ ਨੇ ਨਿਸ਼ਚਿਤ ਕੀਤਾ ਹੈ।

੩. ਆਪ ਜੀ ਲੋੜੀਂਦੇ ਰੀਕਾਰਡ ਅਤੇ ਉਸ ਦੇ ਘੋਖ ਸਕਨ ਦੇ ਅਭਾਵ ਦੇ ਕਾਰਨ ਕੋਈ ਨਿਸਚਾ ਅਜੇ ਤਕ ਨਹੀਂ ਕਰ ਸਕੇ ਕਿ ਜਿਸ ਬੀੜ ਅਗੇ ਪੰਜ ਪੈਸੇ ਤੇ ਨਰੇਲ ਰਖ ਕੇ ਗੁਰਿਆਈ ਦਿਤੀ ਗਈ ਸੀ ਉਹ ਦਮਦਮੀ ਬੀੜ ਕਦੀ ਤਿਆਰ ਭੀ ਕੀਤੀ ਗਈ ਸੀ ਕਿ ਨਹੀਂ ?

ਉਪਰ ਵਾਲੇ ਤਿੰਨੇ ਤੱਥ ਆਪ ਜੀ ਦੀਆਂ ਚਿਠੀਆਂ ਤੋਂ ਉਕਾ ਹੀ ਸਪਸ਼ਟ ਸਿਧ ਹੋ ਰਹੇ ਹਨ ਕਿ ਜਿਨ੍ਹਾਂ ਵਿਚ ਕੋਈ ਸ਼ੰਕੇ ਦੀ ਗੁੰਜਾਇਸ਼ ਆਪ ਜੀ ਨੇ ਨਹੀਂ ਰਹਿਣ ਦਿਤੀ।

ਡਾਕਟਰ ਸਾਹਿਬ ! ਆਪ ਜੀ ਵਿਚ ਇਹ ਹਿੰਮਤ ਕਿਉਂ ਨਹੀਂ ਆ ਰਹੀ ਕਿ ਆਪ ਸਪਸ਼ਟ ਐਲਾਨ ਕਰ ਦਿਉ ਕਿ ਸ੍ਰੀ ਦਸ਼ਮੇਸ਼ ਨੇ 'ਗੁਰੂ ਗ੍ਰੰਥ' ਸਾਹਿਬ ਨੂੰ ਗੁਰ ਗੱਦੀ ਕਦੀ ਭੀ ਨਹੀਂ ਦਿਤੀ ? ਜੇ ਕਰ ਆਪ ਅਜੇਹਾ ਐਲਾਨ ਨਹੀਂ ਭੀ ਕਰਦੇ

ਤਾਂ ਭੀ ਆਪ ਦੀਆਂ ਚਿਠਿਆਂ ਤਾਂ ਇਹ ਤੱਥ ਸਵੀਕਾਰ ਕਰ ਹੀ ਰਹੀਆਂ ਹਨ। ਫਿਰ ਆਪ ਨੂੰ ਭੀ ਵੱਡੇ ਮਹਾਂ ਪੁਰਖਾਂ ਦੀ ਨਕਲ ਹੀ ਕਰਨੀ ਚਾਹੀਦੀ ਹੈ ਕਿ ਸੱਚ ਨੂੰ ਛੁਪਾਨਾ ਨਹੀਂ ਭਾਵੇਂ ਸਾਰੀ ਕੀਤੀ ਕਤਰੀ ਖੂਹ ਵਿਚ ਪੈ ਜਾਵੇ।

ਡਾਕਟਰ ਸਾਹਿਬ ! ਮੈਂ ਅਪਨੀ ਇਤਹਾਸ ਖੋਜ ਦੇ ਆਧਾਰ ਤੇ ਇਹ ਕਹਿ ਸਕਦਾ ਹਾਂ ਕਿ ਸ: ੧੮੬੦ ਈਸਵੀ ਤੋਂ ਬਾਦ ਹੀ ਕਿਸੇ ਵੇਲੇ "ਗ੍ਰੰਥ ਗੁਰੂ" ਵਾਲਾ ਸਿਧਾਂਤ ਘੜਿਆ ਗਿਆ ਸੀ ਉਸ ਤੋਂ ਪਹਿਲਾਂ "ਗ੍ਰੰਥ ਸਾਹਿਬ" ਹੀ ਸਿਖਾਂ ਦਾ ਗੁਰੂ ਹੈ ਇਹ ਭਾਵਨਾ ਉਕਾ ਹੀ 'ਪੰਥ' ਵਿਚ ਕੋਈ ਨਹੀਂ ਸੀ ਜਿਸ ਕਰਕੇ ਸਮੇਂ ਸਮੇਂ ਕਈਆਂ ਨੂੰ ਨਕਲੀ ਗੁਰੂ ਬਣ ਸਕਨ ਦਾ ਮੌਕਾ ਮਿਲਦਾ ਰਿਹਾ ਹੈ। ਅਤੇ ਉਹ ਗੁਰੂ ਬਣ ਕੇ ਕਈਆਂ ਸਿਖਾਂ ਨੂੰ ਅਪਨੇ ਮਗਰ ਲਗਾਣ ਵਿਚ ਸਫ਼ਲ ਭੀ ਹੋਏ।

ਇਹ ਮੈਂ ਕਿਸ 'ਇਤਹਾਸ ਖੋਜ' ਦੇ ਆਧਾਰ ਤੇ ਕਹਿ ਰਿਹਾ ਹਾਂ ਜੇ ਆਪ ਜਾਨਣਾ ਚਾਹੋਗੇ ਤਾਂ ਦਾਸ ਜ਼ਰੂਰ ਤਫਸੀਲ ਨਾਲ ਲਿਖਨ ਵਾਸਤੇ ਹਾਜ਼ਰ ਹੈ। ਪਰ ਮੈਨੂੰ ਵਿਸ਼ਵਾਸ ਹੈ ਕਿ ਆਪ ਭੀ ਇਸ ਤੱਥ ਨੂੰ ਜ਼ਰੂਰ ਸਮਝਦੇ ਹੋ ਕਿਉਂਕਿ ਏਸੇ ਵਾਸਤੇ ਭਾ: ਸੰਤੋਖ ਸਿੰਘ ਜੀ, ਸੁਖਾ ਸਿੰਘ ਜੀ, ਭੰਗੂ ਰਤਨ ਸਿੰਘ ਜੀ ਆਦਿ ਨੇ ਅਪਨੇ ਇਤਹਾਸ ਗ੍ਰੰਥਾਂ ਵਿਚ ਇਸ ਦਾ ਕੋਈ ਵਰਨਣ ਨਹੀਂ ਕੀਤਾ। ਇਥੋਂ ਤਕ ਕਿ ਪੰਥ ਪਰਕਾਸ਼ ਪਹਿਲੀ ਐਡੀਸ਼ਨ ਵਿਚ ਭੀ ਇਹ ਕੋਈ ਨਹੀਂ ਸੀ। ਅਤੇ ਨਾ ਹੀ ਕੋਈ ਇਸ਼ਾਰਾ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਹੈ।

ਆਸ ਹੈ ਆਪ ਮੇਰੇ ਵਲੋਂ ਦਿੱਤੀ ਗਈ ਰਾਏ ਤੋਂ ਨਾਰਾਜ਼ ਨਹੀਂ ਹੋਵੋਗੇ ਸਗੋਂ ਇਤਹਾਸ ਦੇ ਵਿਦਿਆਰਥੀਆਂ ਨੂੰ ਇਹ ਪਰੇਰਨਾ ਦਿਉਗੇ ਕਿ ਉਹ ਇਹ ਰੀ-ਸਰਚ ਕਰਨ ਕਿ "ਗ੍ਰੰਥ ਗੁਰੂ" ਵਾਲਾ ਸਿਧਾਂਤ ਬਨਿਆਂ ਕਿਵੇਂ ? ਮੈਂ ਆਪ ਤੋਂ ਇਹ ਆਸ ਕਰਦਾ ਹਾਂ ਕਿ ਆਪ ਜੀ ਇਤਹਾਸ ਨੂੰ ਕੋਈ ਨਿਸ਼ਚਿਤ ਮੋੜ ਦਿਉਗੇ ਕਿਉਂਕਿ ਹੁਣ ਤਕ ਆਪ ਜੀ ਦੀ ਜੋ ਮਾਨਯਤਾ ਰਹੀ ਹੈ ਉਹ ਤਾਂ ਕੇਵਲ ਭਾਵਨਾ ਹੀ ਭਾਵਨਾ ਤੇ ਅਧਾਰਤ ਸੀ ਜੋ ਗਿਆਨ ਨਹੀਂ ਕਹੀ ਜਾ ਸਕਦੀ ਜਿਸ ਕਰਕੇ ਉਹ ਕਿਸੇ ਵੇਲੇ ਭੀ ਬਦਲ ਸਕਦੀ ਹੈ।

ਇਹ ਚਿਠੀ ਸ਼ਾਇਦ ਕੁਝ ਜ਼ਿਆਦਾ ਵੱਡੀ ਹੋ ਗਈ ਹੈ ਖਿਮਾ ਕਰਨਾ ਜੀ ਆਪ ਜੈਸੇ ਵਿਦਵਾਨ ਤਾਂ ਇਸ਼ਾਰੇ ਨਾਲ ਹੀ ਬਹੁਤ ਕੁਝ ਸਮਝ ਸਕਦੇ ਹਨ ਇਸ

ਵਾਸਤੇ ਮੇਰੇ ਥੋੜੇ ਲਿਖੇ ਨੂੰ ਜ਼ਿਆਦਾ ਸਮਝਨ ਦਾ ਜਤਨ ਕਰਨਾ ਜੀ। ਅਤੇ ਜੇ ਭਾਗ ਜਾਗ ਪੈਨ ਤਾਂ "ਅੰਮ੍ਰਿਤ ਦ੍ਰਿਸ਼ਟ ਪੇਖੈ ਹੋਏ ਸੰਤ" ਜਾਂ "ਨਾਨਕ ਨਦਰੀ ਨਦਰ ਨਿਹਾਲ" ਵਾਲੀ ਪੰਗਤੀ ਨੂੰ ਸਾਕਾਰ ਹੁੰਦਿਆਂ ਵੇਖਨ ਦੀ ਅਰਦਾਸ ਕਰਕੇ "ਸਤਿ-ਗੁਰੂ" ਦੀ ਸ਼ਰਨ ਵਿਚ ਪਹੁੰਚ ਕੇ ਜਨਮ ਨੂੰ ਅਕਾਰਥ ਜਾਨ ਤੋਂ ਬਚਾ ਲਉ ਜੀ। ਇਸ ਦੇ ਮੁਲ ਨੂੰ ਜ਼ਰੂਰ ਸਮਝੋਗੇ ਇਹ ਮੇਰੀ ਸਤਿਗੁਰੂ ਦੇ ਚਰਨਾ ਵਿਚ ਅਰਦਾਸ ਹੈ।

ਜੇ ਇਛਿਆ ਪ੍ਰਗਟ ਕਰੋਗੇ ਤਾਂ ਹੋਰ ਵੀ ਕੁਝ ਅਰਜ਼ ਕਰਨ ਨੂੰ ਉਤਸ਼ਾਹ ਮਿਲੇਗਾ।

ਆਪ ਦਾ ਸ਼ੁਭ ਚਿੰਤਕ

26-6-73. ਮਿਹਰ ਸਿੰਘ

—: o :—

ਜੋ ਕੁਝ ਭੀ ਇਕਬਾਲੀ ਬਿਆਨ ਮੈਂ ਡਾਕਟਰ ਸਾਹਿਬ ਦੀ ਕਲਮ ਤੋਂ ਲਿਖ-ਵਾਨ ਦੀ ਇਛਿਆ ਨਾਲ ਚਿਠੀ ਪਤਰ ਦਾ ਸਿਲਸਿਲਾ ਸ਼ੁਰੂ ਕੀਤਾ ਸੀ ਉਹ ਤਾਂ ਮੇਰੇ ਪਾਸ ਆ ਚੁਕੇ ਸਨ ਤਾਂ ਹੀ ਮੈਂ ਚਿਠੀ ਪੱਤਰ ਨੂੰ ਹੋਰ ਪਾਸੇ ਮੋੜਨ ਦਾ ਜਤਨ ਕੀਤਾ ਸੀ ਪਰ ਮੇਰੀ ਇਸ ਚਿੱਠੀ ਦਾ ਅਸਰ ਇਸੇ ਤਰ੍ਹਾਂ ਕੁਝ ਨਾ ਹੋ ਸਕਿਆ ਕਿ ਜਿਸ ਤਰ੍ਹਾਂ ਥਿੰਦੇ ਕਾਗਜ਼ ਉਤੇ ਕਲਮ ਫਿਰਦੀ ਹੋਈ ਭੀ ਕੁਝ ਨਹੀਂ ਲਿਖ ਸਕਦੀ ਅਤੇ ਇਸ ਚਿੱਠੀ ਦੇ ਜਵਾਬ ਵਿਚ ਡਾਕਟਰ ਸਾਹਿਬ ਨੇ ੨੯.੬.੭੩ ਨੂੰ ਚਿੱਠੀ ਲਿਖੀ :—

## ਨੌਂਵੀਂ ਚਿੱਠੀ ਦੇ ਉੱਤਰ ਵਿਚ

(ਦੇਖੋ ਫੋਟੋ ਬਲਾਕ ਨੰ: ੭)

Lower Mall
Patiala
29—6—1973

ਸ੍ਰੀਮਾਨ ਜੀਉ,

ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ

ਆਪ ਜੀ ਦੀ 26-6-73 ਦੀ ਪੱਤ੍ਰਕਾ ਪੁਜੀ ਜੋ ਅੱਗੇ ਵਾਂਗੂ ਹੀ ਲਿਖੀ ਹੋਈ ਕਿਸੇ ਹੋਰ ਹੱਥ ਦੀ ਹੈ।

ਆਪ ਜੀ ਦੇ ਖਿਆਲ ਅਨੁਸਾਰ ਹੀ ਆਪ ਜੀ ਦੀ ਇਹ ਚਿਠੀ ਆਖਰੀ

ਹੀ ਸਿਧ ਹੋਣੀ ਚਾਹੀਦੀ ਹੈ ਕਿਉਂਕਿ ਮੇਰੀਆਂ ਪਹਿਲੀਆਂ ਚਿਠੀਆਂ ਦੇ ਅਰਥ ਗਲਤ ਕਢੇ ਗਏ ਹਨ। ਅਤੇ ਇਸ ਵਾਰੀ ਬੋਲੀ ਭੀ ਹੋਲੀ ਵਰਤੀ ਗਈ ਹੈ। ਜੋ ਸੋਭਨੀਕ ਨਹੀਂ ਜਾਪਦੀ।

ਦਾਸ

ਗੰਡਾ ਸਿੰਘ

—: o :—

ਡਾ: ਗੰਡਾ ਸਿਘ ਜੀ ਦੀ ਉਪਰੋਕਤ ਚਿੱਠੀ ਪੜ੍ਹ ਕੇ ਇਹ ਤੇ ਮਹਿਸੂਸ ਕੀਤਾ ਸੀ ਕਿ ਉਹ ਹੁਣ ਚਿੱਠੀ ਪੱਤਰ ਵਾਲਾ ਸਿਲਸਿਲਾ ਚਾਲੂ ਰਖਣਾ ਨਹੀਂ ਚਾਹੁੰਦੇ ਅਤੇ ਮੈਂ ਭੀ ਸਮਝਦਾ ਸੀ ਕਿ ਲੋੜੀਂਦੇ ਤੱਥ ਪ੍ਰਾਪਤ ਹੋ ਹੀ ਗਏ ਹਨ ਤਾਂ ਹੋਰ ਚਿੱਠੀ ਪੱਤਰ ਜੇ ਨਾ ਭੀ ਹੋਵੇਗਾ ਤਾਂ ਭੀ ਹੁਣ ਡਾਕਟਰ ਸਾਹਿਬ ਕਿਸੇ ਪਰਕਾਰ ਭੀ 'ਪੰਥ' ਜਾਂ 'ਸ੍ਰੀ ਗ੍ਰੰਥ' ਨੂੰ ਗੁਰੂ ਸਿਧ ਕਰਨ ਲਗਿਆਂ ਆਪਣੇ ਲਿਖੇ ਸ਼ਬਦਾਂ ਦਾ ਧਿਆਨ ਰਖਣਗੇ ਤਾਂ ਉਹ ਕਦੀ ਭੀ ਆਪਣਾ ਪੱਖ ਸਿਧ ਨਹੀਂ ਕਰ ਸਕਣਗੇ।

ਪਰ ਡਾਕਟਰ ਸਾਹਿਬ ਸਚਮੁਚ ਹੀ ਚਤੁਰ ਵਕੀਲ ਵਾਂਗੂ ਢੁਚਰ ਢੂੰਡ ਲੈਣ ਵਿਚ ਮਾਹਰ ਜਾਪਦੇ ਹਨ। ਆਪ ਨੇ ਹੋਰ ਕੋਈ ਉੱਤਰ ਨਾ ਦੇ ਕੇ ਕੇਵਲ ਇਹ ਹੀ ਲਿਖ ਦਿਤਾ ਹੈ ਕਿ "ਮੇਰੀਆਂ ਪਹਿਲੀਆਂ ਚਿਠੀਆਂ ਦੇ ਅਰਥ ਗਲਤ ਕਢੇ ਗਏ ਹਨ" ਸੋ ਮਜਬੂਰਨ ਮੈਨੂੰ ਫਿਰ ਚਿੱਠੀ ਲਿਖਣੀ ਪਈ ਕਿ ਅਸਲੀ ਅਰਥ ਤੁਸੀਂ ਆਪ ਹੀ ਸਮਝਾ ਦਿਉ ਅਤੇ ਮੈਂ ਲਿਖਿਆ :—

## ਦਸਵੀਂ ਚਿੱਠੀ

ਕਾਨ੍ਹਪੁਰ

੧੬-੭-੭੩

ਸ੍ਰੀਮਾਨ ਡਾਕਟਰ ਸਾਹਿਬ ਸਾਦਰ ਫ਼ਤੇਹ ਬੁਲਾਈ ਪਰਵਾਨ ਕਰਨੀ ਜੀ।

ਆਪ ਜੀ ਦੀ 29.6.73 ਵਾਲੀ ਚਿੱਠੀ ਮਿਲੀ—ਧੰਨਯਵਾਦ।

ਖਿਆਲ ਤਾਂ ਏਹੋ ਸੀ ਕਿ ਸ਼ਾਇਦ ਹੁਣ ਕੋਈ ਚਿੱਠੀ ਲਿਖਣ ਦੀ ਲੋੜ ਨਹੀਂ ਭਾਸੇਗੀ ਪਰ ਆਪ ਜੀ ਦੀ 29.6.73 ਵਾਲੀ ਚਿੱਠੀ ਵਿਚਲੇ ਇਹਨਾਂ ਸ਼ਬਦਾਂ ਨੇ ਕਿ "ਮੇਰੀਆਂ ਪਹਿਲੀਆਂ ਚਿੱਠੀਆਂ ਦੇ ਅਰਥ ਗਲਤ ਕਢੇ ਗਏ ਹਨ" ਪਰੇਰਨਾ

ਦਿਤੀ ਹੈ ਕਿ ਹੋ ਸਕਦਾ ਹੈ ਕਿ ਮੈਥੋਂ ਅਰਥ ਸਮਝਣ ਵਿਚ ਗਲਤੀ ਹੋ ਗਈ ਹੋਵੇ ਸੋ ਇਸ ਵਾਸਤੇ ਕਿਉਂ ਨਾ ਆਪ ਜੀ ਅਗੇ ਹੀ ਬੇਨਤੀ ਕੀਤੀ ਜਾਵੇ ਕਿ ਆਪ ਕਿਰਪਾ ਕਰਕੇ ਸਹੀ ਅਰਥ ਦਸ ਦਿਉ ?

ਮੈਂ ਆਪਣੀ 26.6.73 ਵਾਲੀ ਚਿੱਠੀ ਵਿਦਵਾਨ ਤੇ ਅਨਜਾਨ ਵਾਲੀ ਸਟੇਜ ਤੋਂ ਹਟ ਕੇ ਮਾਨਵਤਾ ਦੀ ਪੱਧਰ ਤੋਂ ਹਿਤ ਚਿੰਤਨ ਦੀ ਭਾਵਨਾ ਨਾਲ ਕੇਵਲ ਸਮਾਨਤਾ ਦੇ ਅਧਾਰ ਤੇ ਹੀ ਲਿਖੀ ਸੀ ਇਸ ਵਾਸਤੇ ਆਪ ਜੀ ਨੂੰ ਜੇ ਬੋਲੀ ਕੁਝ ਹੋਲੀ ਜਾਪੀ ਹੈ ਤਾਂ ਉਸ ਲਈ ਖਿਮਾ ਦਾ ਜਾਚਕ ਹਾਂ। ਆਪ ਵਿਦਵਾਨ ਹੋ ਇਸ ਗਲ ਦੀ ਕਦਰ ਮੇਰੇ ਹਿਰਦੇ ਵਿਚ ਅਜ ਭੀ ਹੈ ਤੇ ਅਗੋਂ ਭੀ ਰਹੇਗੀ।

ਆਪ ਕਿਰਪਾ ਕਰਕੇ ਸਪਸ਼ਟ ਸ਼ਬਦਾਂ ਵਿਚ ਇਤਹਾਸਕ ਦ੍ਰਿਸ਼ਟੀਕੋਣ ਦਵਾਰਾ ਆਪਣੀਆਂ ਚਿੱਠੀਆਂ ਦੇ ਸਹੀ ਅਰਥ ਲਿਖਣ ਦੀ ਕਿਰਪਾ ਕਰੋ ਜੀ।

੧. ਆਪ ਜੀ ਦੀ ਲਿਖਤ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਜਾਂ ੧ ਵੈਸਾਖ ਸ: ੧੭੫੬ ਬਿ: ਨੂੰ ਗੋਡੇ ਟੇਕ ਕੇ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕੀਤਾ ਤੇ ਇਸ ਤਰ੍ਹਾਂ ਗੁਰੂ ਚੇਲਾ ਅਤੇ ਚੇਲੇ ਗੁਰੂ ਹੋ ਗਏ।

ਇਸ ਤੋਂ ਸਾਢੇ ਨੌ ਸਾਲ ਬਾਦ ਕੱਤਕ ਸੁਦੀ ਚੌਥ ਸ: ੧੭੬੫ ਬਿ: ਨੂੰ ਆਪ ਜੀ ਦੀ ਦੂਜੀ ਲਿਖਤ ਅਨੁਸਾਰ "ਏਕ ਦਿਵਸ ਕਾਰਨ ਤੇ ਆਗੇ। ਮਿਲ ਕੇ ਸਿੰਘ ਪੂਛਨੇ ਲਾਗੇ।" ਸ੍ਰੀ ਦਸ਼ਮੇਸ਼ ਤੋਂ ਸਿੰਘਾਂ ਨੇ ਫੇਰ ਪੁਛਿਆ ਕਿ ਗੁਰਤਾ ਕਿਸ ਨੂੰ ਸੌਂਪ ਰਹੇ ਹੋ ਤਾਂ ਸ੍ਰੀ ਦਸ਼ਮੇਸ਼ ਨੇ "ਬਖਸ਼ ਦੀਉ ਖਾਲਸ ਕਉ ਜਾਮਾਂ" ਅਨੁਸਾਰ ਗੁਰਤਾ ਖਾਲਸੇ ਨੂੰ ਦੇ ਦਿਤੀ।

ਉਪਰੋਕਤ ਦੋਵੇਂ ਭਾਵ ਆਪ ਜੀ ਦੀਆਂ ਦੋ ਲਿਖਤਾਂ ਦਾ ਨਿਸ਼ਕਰਸ਼ ਹੈ। ਇਸ ਬਾਰੇ ਮੈਂ ਪੁਛ ਕੀਤੀ ਸੀ ਇਹਨਾਂ ਦੋਹਾਂ ਵਿਚੋਂ ਸਚੀ ਲਿਖਤ ਕਿਹੜੀ ਹੈ ? ਕਿਉਂਕਿ ਦੋਵੇਂ ਤਾਂ ਠੀਕ ਹੋ ਹੀ ਨਹੀਂ ਸਕਦੀਆਂ ਇਸ ਬਾਰੇ ਬਹੁਤ ਦਲੀਲਾਂ ਦਿਤੀਆਂ ਜਾ ਸਕਦੀਆਂ ਹਨ। ਪਰ ਮੇਰੀ ਪੁਛ ਦੇ ਉੱਤਰ ਵਿਚ ਆਪ ਨੇ ਆਪਣੀ ੧੦.੫.੭੩ ਵਾਲੀ ਚਿੱਠੀ ਵਿਚ ਲਿਖਿਆ ਸੀ :—

"ਮੈਨੂੰ ਆਪਣੀਆਂ ਦੋਹਾਂ ਲਿਖਤਾਂ ਦਾ ਭਾਵ ਇਕੋ ਹੀ ਜਾਪਦਾ ਹੈ। ਇਸ ਸਬੰਧੀ ਬਹਿਸ ਦਾ ਕੋਈ ਕਾਰਣ ਨਹੀਂ।"

ਆਪ ਜੀ ਵਲੋਂ ਇਹ ਉੱਤਰ ਪੜ੍ਹਕੇ ਮੈਂ ਇਸ ਦਾ ਅਰਥ ਇਹੋ ਸਮਝਿਆ ਹੈ ਕਿ ਖਾਲਸੇ ਨੂੰ ਗੁਰਤਾ ਮਿਲਣ ਵਾਲੀ ਘਟਨਾ ਕੇਵਲ ਭਾਵਨਾ ਤੇ ਹੀ ਅਧਾਰਤ ਹੈ। ਇਸ ਵਿਚ ਇਤਹਾਸਕ ਪਰਮਾਣ ਨਾ ਹੋਣ ਕਰਕੇ ਵਾਸਤਵਿਕਤਾ ਕੋਈ ਨਹੀਂ। ਜੇ ਮੇਰਾ ਇਹ ਅਰਥ ਗਲਤ ਹੈ ਤਾਂ ਆਪ ਸਚਾ ਅਰਥ ਤੇ ਉਸ ਦੇ ਸਚਾ ਹੋਣ ਦਾ ਆਧਾਰ ਲਿਖਣ ਦੀ ਕਿਰਪਾ ਕਰੋ ਜੀ।

੨. ਸ੍ਰੀ ਗੁਰੂ ਗ੍ਰੰਥਿ ਸਾਹਿਬ ਜੀ ਨੂੰ ਗੁਰ ਗਦੀ ਕਿਸ ਤਾਰੀਖ ਨੂੰ ਮਿਲੀ ਸੀ ਇਸ ਬਾਰੇ ਜੋ ਪਰਮਾਨ ਆਪ ਜੀ ਨੇ ਦਿਤੇ ਹਨ ਉਹਨਾਂ ਤੋਂ ਸੰਮਤ ੧੭੬੫ ਬਿ: ਦੀ ਕੱਤਕ ਸੁਦੀ ਦੂਜ, ਤੀਜ, ਚੋਥ ਅਤੇ ਪੰਚਮੀ ਇਹ ਚਾਰ ਅਲੱਗ ਅਲੱਗ ਤਾਰੀਖਾਂ ਸਿੱਧ ਹੁੰਦੀਆਂ ਹਨ, ਜੋ ਕਦੀ ਹੋ ਨਹੀਂ ਸਕਦਾ। ਜਦ ਮੈਂ ਨੇ ਆਪ ਜੀ ਤੋਂ ਇਹਨਾਂ ਚਾਰ ਤਾਰੀਖਾਂ ਵਿਚੋਂ ਕਿਸੇ ਇਕ ਨੂੰ ਨਿਸ਼ਚਿਤ ਕਰਨ ਦੀ ਪੁਛ ਕੀਤੀ ਤਾਂ ਆਪ ਜੀ ਨੇ ਆਪਣੀ 14-6-73 ਵਾਲੀ ਚਿੱਠੀ ਵਿਚ ਉੱਤਰ ਦਿਤਾ :—

"ਮੁਨਸ਼ੀ ਸੰਤ ਸਿੰਘ ਅਤੇ ਗਿਆਨੀ ਗਿਆਨ ਸਿੰਘ ਬਹੁਤ ਪਿਛਲੇਰੇ ੧੯ਵੀਂ ਸਦੀ ਦੇ ਅੰਤ ਦੇ ਲਿਖਾਰੀ ਹਨ। 'ਸ੍ਰੀ ਗੁਰੂ ਸੋਭਾ' ਸਮੇਂ ਦੇ ਲਾਗੇ ਦੀ ਹੈ ਇਸ ਲਈ ਉਸ ਦੇ ਲਿਖਾਰੀ ਨੂੰ ਭੁਲੇਖਾ ਲਗਨ ਦੀ ਘੱਟ ਸੰਭਾਵਨਾ ਹੈ ਅਤੇ ਉਹ ਜ਼ਿਆਦਾ ਪ੍ਰਵਾਨੀਕ ਹੋਣੀ ਚਾਹੀਦੀ ਹੈ। ਤਖਤ ਸਚ ਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਸਕੱਤਰ ਸਾਹਿਬ ਦੀ ਚਿੱਠੀ ਵਿਚ ਦਿਤੀ ਤਾਰੀਖ ਦਾ ਕੀ ਅਧਾਰ ਹੈ, ਇਸ ਪੁਛ ਲਈ ਮੈਂ ਉਹਨਾਂ ਦੀ ਸੇਵਾ ਵਿਚ ਬੇਨਤੀ ਕਰਾਂਗਾ। ਇਸ ਤੋਂ ਵਧ ਇਸ ਵੇਲੇ ਹੋਰ ਕੁਝ ਸ਼ਾਇਦ ਮੈਂ ਨਾ ਕਰ ਸਕਾਂ।"

ਆਪ ਜੀ ਦੇ ਉਪਰੋਕਤ ਉੱਤਰ ਤੋਂ ਇਹੋ ਅਰਥ ਸਮਝਿਆ ਹੈ ਕਿ ਆਪ ਅਜੇ ਤਕ ਕਿਸੇ ਨਿਸ਼ਚਿਤ ਤਾਰੀਖ ਨੂੰ ਨਹੀਂ ਜਾਣਦੇ ਕਿ ਜਦੋਂ ਗੁਰ ਗੱਦੀ ਗੁਰੂ ਗ੍ਰੰਥ ਸਾਹਿਬ ਨੂੰ ਦਿਤੀ ਗਈ ਸੀ। ਜੇ ਮੇਰਾ ਇਹ ਅਰਥ ਗਲਤ ਹੈ ਤਾਂ ਆਪ ਕਿਰਪਾ ਕਰਕੇ ਸਹੀ ਅਰਥ ਲਿਖ ਭੇਜੋ ਜੀ ਪਰ ਨਾਲ ਹੀ ਉਸ ਦੇ ਸਹੀ ਹੋਣ ਦਾ ਇਤਹਾਸਕ ਆਧਾਰ ਵੀ ਜ਼ਰੂਰ ਲਿਖਣਾ ਜੀ।

੩. ਮੇਰੀ ਤੀਜੀ ਪੁਛ ਇਹ ਸੀ ਕਿ "ਦਮਦਮੀ ਬੀੜ" ਕਿ ਜਿਸ ਅਗੇ ਪੰਜ ਪੈਸੇ ਤੇ ਨਰੇਲ ਰਖ ਕੇ ਮੱਥਾ ਟੇਕ ਕੇ ਗੁਰ ਗੱਦੀ ਅਰਪਨ ਕੀਤੀ ਗਈ ਸੀ ਦਾ ਪ੍ਰਾਪੇਗੰਡਾ ਕੀਤਾ ਜਾਂਦਾ ਹੈ ਕਿ ਉਸ ਬੀੜ ਸ੍ਰੀ ਦਸਮੇਸ਼ ਨੇ ਅੰਤਰ ਧਿਆਨ ਹੋ ਕੇ

ਜਾਂ ਆਪਣੇ ਅਨੁਭਵ ਤੋਂ ਕਦੀ ਤਿਆਰ ਵੀ ਕਰਵਾਈ ਸੀ ਕਿ ਨਹੀਂ ? ਤਾਂ ਇਸ ਦਾ ਉੱਤਰ ਆਪ ਜੀ ਨੇ ਆਪਣੀ 21-6-73 ਵਾਲੀ ਚਿੱਠੀ ਵਿਚ ਲਿਖਿਆ ਹੈ ਕਿ :—

"ਆਪ ਜੀ ਦੇ ਦੂਜੇ ਸਵਾਲ (ਭਾਵ ਉਪਰੋਕਤ ਸਵਾਲ) ਸਬੰਧੀ ਬੇਨਤੀ ਹੈ ਕਿ ਇਸ ਵੇਲੇ ਤਕ ਸਾਰੇ ਪੱਖਾਂ ਨੂੰ ਘੋਖ ਪੜਤਾਲ ਸਕਣ ਲਈ ਪੂਰਾ ਪੂਰਾ ਰਿਕਾਰਡ ਪ੍ਰਾਪਤ ਨਹੀਂ ਹੈ ਇਸ ਲਈ ਨਿਸਚੇ ਨਾਲ ਮੈਂ ਕੁਝ ਨਹੀਂ ਕਹਿ ਸਕਦਾ ।"

ਮੈਂ ਨੇ ਆਪ ਜੀ ਦੇ ਉਪਰੋਕਤ ਉੱਤਰ ਤੋਂ ਇਹ ਅਰਥ ਲਿਆ ਹੈ ਕਿ ਜਦ ਉਹ ਬੀੜ ਕਦੀ ਤਿਆਰ ਹੀ ਨਹੀਂ ਹੋਈ ਕਿ ਜਿਸ ਨੂੰ ਗੁਰ ਗੱਦੀ ਅਰਪਨ ਕਰਨ ਦਾ ਪ੍ਰਾਪੇਗੰਡਾ ਕੀਤਾ ਜਾਂਦਾ ਹੈ ਤਾਂ ਮਜਬੂਰ ਹੋ ਕੇ ਮੈਂ ਨੇ ਆਪ ਜੀ ਨੂੰ ਰਾਏ ਦਿਤੀ ਸੀ ਕਿ ਡਾਕਟਰ ਸਾਹਿਬ ਦੇਹਧਾਰੀ ਗੁਰੂ ਦੀ ਸ਼ਰਨ ਪ੍ਰਾਪਤ ਕਰਨਾ ਹੀ ਗੁਰਸਿਖੀ ਦੀ ਰੀਤ ਹੈ ਅਤੇ ਏਹੋ ਹੀ ਗੁਰੂਮਤ ਹੈ ਇਸ ਤੋਂ ਬਗੈਰ ਬਾਕੀ ਸਭ ਭੰਭਲ ਭੂਸੇ ਹੀ ਹਨ । ਪਰ ਜ਼ਾਪਦਾ ਹੈ ਕਿ ਅ ਪ ਚੂੰਕਿ ਇਤਹਾਸ ਦੇ ਖੋਜੀ ਹੋ ਇਸ ਵਾਸਤੇ ਆਪ ਜੀ ਇਹ ਤੱਥ ਸਮਝ ਜ਼ਰੂਰ ਗਏ ਹੋਵੋਂਗੇ ਕਿ 'ਗ੍ਰੰਥ ਗੁਰੂ' ਵਾਲੀ ਘਾੜਤ ੧੮੬੦ ਈ: ਤੋਂ ਬਾਦ ਦੀ ਹੀ ਘੜੀ ਹੋਈ ਹੈ । ਉਸ ਤੋਂ ਪਹਿਲੋਂ ਏਹੋ ਜੇਹਾ ਕੋਈ ਪ੍ਰਾਪੇਗੰਡਾ ਨਹੀਂ ਸੀ ਹੁੰਦਾ । ਇਹ ਇਤਹਾਸਕ ਅਧਾਰ ਨਾਲ ਸਿਧ ਕਰ ਸਕਦਾ ਹਾਂ ਸਤਿਗੁਰੂ ਜੀ ਦੀ ਕਿਰਪਾ ਨਾਲ ।

ਮੈਂ ਆਪ ਤੋਂ ਇਹ ਆਸ ਲਾਈ ਬੈਠਾ ਹਾਂ ਕਿ ਆਪ ਸਚਾਈ ਨੂੰ ਪਰਗਟ ਕਰਕੇ ਸਚਮੁਚ ਹੀ ਵਡੇ ਮਨੁਖਾਂ ਦੀ ਸੂਚੀ ਵਿਚ ਆਪਣੇ ਨਾਮ ਨੂੰ ਚਮਕਾਉਗੇ ।

ਮੇਰੇ ਲਾਇਕ ਕੋਈ ਸੇਵਾ ?

ਆਪ ਦਾ ਸ਼ੁਭਚਿੰਤਕ

D/16-7-73 ਮਿਹਰ ਸਿੰਘ

ਮੇਰੀ ਉਪਰੋਕਤ ਚਿੱਠੀ ਦਾ ਡਾਕਟਰ ਸਾਹਿਬ ਨੇ ਕੋਈ ਜਵਾਬ ਨਹੀਂ ਦਿਤਾ । ਉਂਝ ਉਹਨਾ ਦੀ ੨੯-੬-੭੩ ਵਾਲੀ ਚਿੱਠੀ ਤੋਂ ਇਹ ਸਮਝ ਤਾਂ ਆ ਗਈ ਸੀ ਕਿ ਓਹਨਾ ਦੇ ਪੈਰ ਉਖੜ ਗਏ ਹਨ ਅਤੇ ਹੁਣ ਉਹ ਮੈਦਾਨ ਵਿਚੋਂ ਭਜ ਜਾਣ ਲਈ ਇਹ ਨਿਹੋਰਾ ਸੁਟ ਰਹੇ ਹਨ ਕਿ ਉਹਨਾ ਦੀਆਂ ਪਹਿਲੀਆਂ ਚਿੱਠੀਆਂ ਦੇ

ਅਰਥ ਗਲਤ ਕਢੇ ਗਏ ਹਨ ਤਾਂ ਮੈਂ ਉਹਨਾ ਕੋਲੋਂ ਸਹੀ ਅੰਰਥ ਦਸਣ ਵਾਸਤੇ ਬੇਨਤੀ ਕੀਤੀ ਜਿਸ ਦਾ ਉਹਨਾ ਕੋਈ ਜਵਾਬ ਨਹੀਂ ਦਿਤਾ।

ਮੈਂ ਸੋਚਿਆ ਕਿ ਜਦੋਂ ਦੂਜਾ ਫ਼ਰੀਕ ਮੈਦਾਨ ਵਿਚੋਂ ਭਜਦਾ ਜਾ ਰਿਹਾ ਹੈ ਤਾਂ ਥੋੜ੍ਹੀ ਦੂਰ ਤਾਂ ਉਸ ਦੇ ਪਿਛੇ ਦੌੜਨਾ ਹੀ ਚਾਹੀਦਾ ਹੈ ਤਾਂ ਕਿ ਕੁਝ ਤੇ ਕਹਿ ਜਾਵੇ ? ਭਾਂਵੇਂ ਉਹ ਕਹਿ ਦੇਵੇ ਕਿ ਮੈਂ ਹਾਰਿਆ ਅਤੇ ਜਾਂ ਫਿਰ ਇਹ ਕਹਿ ਦੇਵੇ ਕਿ ਮੈਂ ਫਿਰ ਤਿਆਰ ਹੋ ਕੇ ਆਵਾਂਗਾ ਅਤੇ ਫਿਰ ਮੁਕਾਬਲਾ ਕਰਾਂਗਾ। ਕੇਵਲ ਨਿਹੋਰਾ ਸੁਟ ਕੇ ਤੇ ਉਹ ਭੀ ਉਕਾ ਹੀ ਝੂਠਾ ਨਿਹੋਰਾ ਸੁਟ ਕੇ ਨਿਕਲ ਜਾਵੇ ਤਾਂ ਇਹ ਭੀ ਠੀਕ ਨਹੀਂ। ਇਹ ਸੋਚ ਕੇ ਮੈ ਡਾਕਟਰ ਸਾਹਿਬ ਨੂੰ ਫਿਰ ਇਕ ਚਿਠੀ ਲਿਖੀ ਜੋ ਇਸ ਤਰ੍ਹਾਂ ਹੈ :—

## ਗਿਆਰ੍ਹਵੀਂ ਚਿੱਠੀ

ਕਾਨ੍ਹਪੁਰ 3.8.73

ਸ੍ਰੀਮਾਨ ਸਤਿਕਾਰਯੋਗ ਡਾਕਟਰ ਸਾਹਿਬ ਸਾਦਰ ਫ਼ਤੇਹ ਬੁਲਾਈ ਪਰਵਾਨ ਕਰਨੀ ਜੀ।

ਬੇਨਤੀ ਹੈ ਕਿ ਆਪ ਜੀ ਨੇ ਮੇਰੀ 16-6-73 ਵਾਲੀ ਚਿਠੀ ਦਾ ਅਜੇ ਤਕ ਕੋਈ ਉੱਤਰ ਨਹੀਂ ਦਿਤਾ, ਕੀਹ ਕਾਰਨ ਹੈ ?

ਆਪ ਨੇ ਅਪਨੀ ੨੯-੬-੭੩ ਵਾਲੀ ਚਿਠੀ ਵਿਚ ਲਿਖਿਆ ਹੈ ਕਿ 'ਮੇਰੀਆਂ ਪਹਿਲੀਆਂ ਚਿਠੀਆਂ ਦੇ ਅਰਥ ਗਲਤ ਕੱਢੇ ਗਏ ਹਨ ਸੋ ਆਪ ਕਿਰਪਾ ਕਰਕੇ ਸਹੀ ਅਰਥ ਦਸ ਕੇ ਉਪਕਾਰ ਕਰੋ ਜੀ'।

੧. ਮੈਂ ਅਪਨੀ 29-4-73 ਵਾਲੀ ਚਿਠੀ ਵਿਚ ਪ੍ਰਸ਼ਨ ਨੰ: ੩ ਵਿਚ ਆਪ ਜੀ ਤੋਂ ਪੁਛ ਕੀਤੀ ਸੀ ਕਿ "ਸ੍ਰੀ ਗੁਰੂ ਸੋਭਾ" ਪੰਨਾ ੧੨੯ ਦੇ ਫੁਟ ਨੋਟ ਵਿਚ ਆਪ ਲਿਖਦੇ ਹੋ ਕਿ 'ਸਪਸ਼ਟ ਹੈ ਕਿ ਅੰਤਮ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਪ੍ਰਤੱਖ ਰੂਪ ਵਿਚ ਗੁਰੂ ਪੰਥ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਦੇ ਦਿਤੀ 'ਬਖਸ਼ ਦੀਉ ਖਾਲਿਸ ਕੋ ਜਾਮਾ'......ਪਰ ਇਸੇ ਗ੍ਰੰਥ ਦੀ ਭੂਮਕਾ ਵਿਚ ਪੰਨਾ ਨੰ: ੪੧, ੪੨ ਤੇ ਆਪ ਨੇ ਲਿਖਿਆ ਹੈ ਕਿ ਵਿਸਾਖੀ ਸੰ: ਬਿ: ੧੭੫੬ ਨੂੰ ਹੀ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕਰਕੇ ਗੁਰੂ ਜੀ ਨੇ ਗੁਰਤਾ ਦਾ ਅਧਿਕਾਰ ਭੀ ਖਾਲਸੇ ਨੂੰ

ਦੇ ਦਿਤਾ ਅਤੇ ਗੁਰੂ ਚੇਲੇ ਤੇ ਚੇਲੇ ਗੁਰੂ ਬਨ ਗਏ --ਤਾਂ ਇਹਨਾਂ ਦੋ ਤਿਥੀਆਂ ਵਿਚੋਂ ਸੱਚੀ ਕੇਹੜੀ ਹੈ ?" ਮੇਰੀ ਉਪ੍ਰੋਕਤ ਪ੍ਰਛ ਦਾ ਉੱਤਰ ਆਪ ਜੀ ਨੇ ਅਪਨੀ 10-5-73 ਵਾਲੀ ਚਿਠੀ ਵਿਚ ਅਪਨੇ ਜਵਾਬ ਨੰ: ੩ ਵਿਚ ਲਿਖਿਆ ਹੈ "ਮੈਨੂੰ ਅਪਨੀਆਂ ਦੋਹਾਂ ਲਿਖਤਾਂ ਦਾ ਭਾਵ ਇਕੋ ਹੀ ਦਿਸਦਾ ਹੈ ਇਸ ਸਬੰਧੀ ਬਹਿਸ ਦਾ ਕੋਈ ਕਾਰਨ ਨਹੀਂ ।"

ਸ੍ਰੀਮਾਨ ਜੀ ਆਪ ਦੇ ਉਪਰੋਕਤ ਉੱਤਰ ਦਾ ਅਰਥ ਮੈਂ ਇਹੋ ਸਮਝਿਆ ਹੈ ਕਿ ਪੰਥ ਨੂੰ ਗੁਰਿਆਈ ਮਿਲਣ ਬਾਬਤ ਆਪ ਕੋਲ ਕੋਈ ਭੀ ਇਤਹਾਸਕ ਆਧਾਰ ਨਹੀਂ ਹੈ ਇਹ ਕੇਵਲ ਭਾਵਨਾ ਤੇ ਹੀ ਆਧਾਰਤ ਹੋਣ ਕਰ ਕੇ ਸਹੀ ਨਹੀਂ ਹੈ— ਜੇ ਇਹ ਅਰਥ ਗਲਤ ਹੈ ਤਾਂ ਆਪ ਸਹੀ ਅਰਥ ਦਸਣ ਦੀ ਕਿਰਪਾ ਕਰੋ ਜੀ ।

੨. ਮੇਰੀ 11-6-73 ਵਾਲੀ ਚਿਠੀ ਵਿਚ ਮੇਰਾ ਪ੍ਰਸ਼ਨ ਨੰ: ੧ ਇਹ ਸੀ ਕਿ "ਆਪ ਜੀ ਦੇ ਸਿਖ ਰੀਵੀਊ ਵਿਚ ਛਪੇ ਲੇਖ Guru Gobind Singh's Death at Nander and Examination of Succession theories ਦੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਣ ਬਾਬਤ ਹੇਠ ਲਿਖੀਆਂ ਚਾਰ ਤਾਰੀਖਾਂ ਸਿਧ ਹੁੰਦੀਆਂ ਹਨ । ਇਹਨਾਂ ਚੋਹਾਂ ਤਾਰੀਖਾਂ ਵਿਚੋਂ ਇਤਹਾਸਕ ਦ੍ਰਿਸ਼ਟੀਕੋਨ ਨਾਲ ਅਸਲੀ ਕਿਹੜੀ ਹੈ ? ਅਤੇ ਇਸ ਦੇ ਅਸਲੀ ਮੰਨੇ ਜਾਣ ਦਾ ਇਤਿਹਾਸਕ ਆਧਾਰ ਕੀ ਹੈ ?

੧. ਕੱਤਕ ਸ਼ੁਦੀ ਪੰਚਮੀ—ਮੁਨਸ਼ੀ ਸੰਤ ਸਿੰਘ, ੨. ਕੱਤਕ ਸ਼ੁਦੀ ਚੌਥ— ਸ੍ਰੀ ਗੁਰੂ ਸੋਭਾ, ੩. ਕੱਤਕ ਸ਼ੁਦੀ ਤੀਜ—ਗਿਆਨੀ ਗਿਆਨ ਸਿੰਘ, ੪. ਕੱਤਕ ਸ਼ੁਦੀ ਦੂਜੀ—ਚਿਠੀ ਤਖਤ ਸਚ ਖੰਡ ਹਜ਼ੂਰ ਸਾਹਿਬ" ਮੇਰੇ ਇਸ ਪ੍ਰਸ਼ਨ ਦੇ ਉੱਤਰ ਵਿਚ ਆਪ ਜੀ ਨੇ ਅਪਣੀ 14-6-73 ਵਾਲੀ ਚਿਠੀ ਵਿਚ ਲਿਖਿਆ ਹੈ ਕਿ, "ਮੁਨਸ਼ੀ ਸੰਤ ਸਿੰਘ ਤੇ ਗਿਆਨੀ ਗਿਆਨ ਸਿੰਘ ਬਹੁਤ ਪਿਛਲੇਰੇ ੧੯ਵੀਂ ਸਦੀ ਦੇ ਅੰਤ ਦੇ ਲ਼ਿਖਾਰੀ ਹਨ । 'ਸ੍ਰੀ ਗੁਰੂ ਸੋਭਾ' ਸਮੇਂ ਦੇ ਲਾਗੇ ਦੀ ਹੈ, ਇਸ ਲਈ ਉਸ ਲਿਖਾਰੀ ਨੂੰ ਭੁਲੇਖਾ ਲਗਣ ਦੀ ਘੱਟ ਸੰਭਾਵਨਾ ਹੈ ਅਤੇ ਉਹ ਜ਼ਿਆਦਾ ਪ੍ਰਵਾਨੀਕ ਹੋਣੀ ਚਾਹੀਦੀ ਹੈ । ਤਖਤ ਸਚਖੰਡ ਜੀ ਦੇ ਸਕੱਤਰ ਸਾਹਿਬ ਦੀ ਚਿਠੀ ਵਿਚ ਦਿਤੀ ਤਾਰੀਖ ਦਾ ਕੀ ਆਧਾਰ ਹੈ, ਇਸ ਪੁਛ ਲਈ ਮੈਂ ਉਹਨਾਂ ਦੀ ਸੇਵਾ ਵਿਚ ਬੇਨਤੀ ਕਰਾਂਗਾ । ਇਸ ਤੋਂ ਵਧ ਇਸ ਵੇਲੇ ਹੋਰ ਕੁਝ ਸ਼ਾਇਦ ਮੈਂ ਨਾ ਕਰ ਸਕਾਂ ।"

ਆਪ ਜੀ ਦੇ ਉਪਰੋਕਤ ਉਤਰ ਤੋਂ ਮੈ ਇਹ ਅਰਥ ਕਢਿਆ ਹੈ ਕਿ ਆਪ ਅਜੇ ਤਕ ਕਿਸੇ ਨਿਸ਼ਚਿਤ ਤਾਰੀਖ ਨੂੰ ਨਹੀਂ ਜਾਣਦੇ ਕਿ ਜਦੋਂ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦਿਤੀ ਗਈ ਮੰਨੀ ਜਾਂਦੀ ਹੈ।

੩. ਮੇਰੀ 18-6-73 ਵਾਲੀ ਚਿਠੀ ਵਿਚ ਸਵਾਲ ਨੰ: ੨ ਸੀ ਕਿ "ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ (ਸਾਬੋ ਕੀ ਤਲਵੰਡੀ) ਦਮਦਦਮਾ ਸਾਹਿਬ ਵਿਖੇ ਅੰਤਰ ਧਿਆਨ ਹੋ ਕੇ ਜਾਂ ਆਪਣੇ ਅਨੁਭਵ ਤੋਂ ਮੂੰਹ ਜ਼ਬਾਨੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਲਿਖਵਾਈ ਸੀ ?" ਤਾਂ ਇਸ ਦੇ ਉੱਤਰ ਵਿਚ ਆਪ ਨੇ ਆਪਣੀ 21-6-73 ਵਾਲੀ ਚਿਠੀ ਵਿਚ ਲਿਖਿਆ ਹੈ ਕਿ "......ਇਸ ਵੇਲੇ ਤਕ ਸਾਰੇ ਪੱਖਾਂ ਨੂੰ ਘੋਖ ਪੜਤਾਲ ਸਕਣ ਲਈ ਪੂਰਾ ਪੂਰਾ ਰਿਕਾਰਡ ਪ੍ਰਾਪਤ ਨਹੀਂ ਹੈ। ਇਸ ਲਈ ਨਿਸ਼ਚੇ ਨਾਲ ਮੈਂ ਕੁਝ ਨਹੀਂ ਕਹਿ ਸਕਦਾ।"

ਆਪ ਜੀ ਦੇ ਉਪਰੋਕਤ ਉੱਤਰ ਦਾ ਅਰਥ ਸਾਫ਼ ਹੈ ਕਿ ਜਿਸ ਬੀੜ ਨੂੰ ਗੁਰਿਆਈ ਮਿਲੀ ਦਾ ਪ੍ਰਾਪੇਗੰਡਾ ਕੀਤਾ ਜਾਂਦਾ ਹੈ ਉਹ ਕਦੀ ਤਿਅਰ ਹੀ ਨਹੀਂ ਹੋਈ। ਪਰ ਜੇ ਮੇਰੇ ਕਢੇ ਗਏ ਅਰਥ ਗਲਤ ਹਨ ਤਾਂ ਆਪ ਸਹੀ ਅਰਥ ਲਿਖ ਭੇਜਣ ਦੀ ਕਿਰਪਾ ਕਰੋ ਜੀ।

ਨੋਟ :—ਜੇ ਆਪ ਜੀ ਨੇ ਮੇਰੀ ਇਸ ਚਿਠੀ ਦਾ ਉੱਤਰ ਨਾ ਦਿਤਾ ਤਾਂ ਇਸ ਦਾ ਅਰਥ ਇਹ ਹੋਵੇਗਾ ਕਿ ਆਪ ਪਾਸ ਹੁਣ ਕੋਈ ਉੱਤਰ ਨਹੀਂ ਰਿਹਾ।

ਆਪ ਦਾ<br>
ਮਿਹਰ ਸਿੰਘ<br>
ਕਾਨ੍ਹਪੁਰ

ਮੇਰੀ ਇਹ ਉਪਰੋਕਤ ਚਿਠੀ ਨੂੰ ਪੜ੍ਹ ਕੇ ਪਾਠਕ ਗਣ ਵਿਚਾਰ ਸਕਦੇ ਹਨ ਕਿ ਇਸ ਦਾ ਕੋਈ ਉੱਤਰ ਦੇ ਸਕਣਾ ਡਾਕਟਰ ਗੰਡਾ ਸਿੰਘ ਜੀ ਵਾਸਤੇ ਸੰਭਵ ਨਹੀਂ ਸੀ ਰਹਿ ਗਿਆ। ਪਰ ਜਿਥੇ ਉਹ ਮੰਨੇ ਪਰਮੰਨੇ ਵਿਦਵਾਨ ਤੇ ਖੋਜੀ ਹਨ ਉਥੇ ਉਹ ਹਠ-ਧਰਮੀ ਭੀ ਪੂਰੇ ਪੂਰੇ ਸਿਧ ਹੋਏ ਹਨ ਅਤੇ ਇਸ ਚਿਠੀ ਦੇ ਉੱਤਰ ਵਿਚ ਆਪ ਲਿਖਦੇ ਹਨ :-

## ਗਿਆਰ੍ਹਵੀਂ ਚਿੱਠੀ ਦਾ ਉਤਰ

(ਦੇਖੋ ਫੋਟੋ ਬਲਾਕ ਨੰ: ੮)

Lower Mall
Patiala
17.8.73

ਸ੍ਰੀਮਾਨ ਜੀਓ

ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ।

ਜਤਨ ਕਰਨ ਪਰ ਭੀ ਇਸ ਵੇਲੇ ਫੁਰਸਤ ਨਹੀਂ ਨਿਕਲ ਰਹੀ । ਜਦ ਭੀ ਸਮਾਂ ਮਿਲਿਆ, ਇਸ ਮਸਲੇ ਪਰ ਵਿਸਥਾਰ ਨਾਲ ਇਤਹਾਸ ਦੀ ਰੋਸ਼ਨੀ ਵਿਚ ਖੋਲ੍ਹ ਕੇ ਲਿਖਣ ਦਾ ਜਤਨ ਕਰਾਂਗਾ । ਤੁਸੀਂ ਬੇਸ਼ਕ ਯਾਦ ਕਰਾਉਣ ਦੀ ਖੇਚਲ ਨਾ ਕਰਨਾ । ਮੈਨੂੰ ਜਲਦੀ ਹੀ ਫੁਰਸਤ ਦੀ ਆਸ ਨਹੀਂ ਦਿਸਦੀ । ਇਸ ਵੇਲੇ ਹੱਥ ਵਿਚ ਕੰਮ ਭੀ ਜ਼ਿਆਦਾ ਹੈ ਅਤੇ ਸ਼ਾਇਦ ਮੈਨੂੰ ਬਾਹਰ ਭੀ ਜਾਣਾ ਪੈ ਜਾਏ ।

ਦਾਸ ਗੰਡਾ ਸਿੰਘ

ਡਾਕਟਰ ਸਾਹਿਬ ਦੇ ਉਪਰੋਕਤ ਉੱਤਰ ਦਾ ਭਾਵ ਇਹ ਹੈ ਕਿ ਉਹ ਆਪ ਤਾਂ ਅਜੇ ਆਪਣਾ ਪੱਖ ਝੂਠਾ ਮੰਨਣ ਨੂੰ ਤਿਆਰ ਨਹੀਂ ਹਨ ਭਾਂਵੇਂ ਸਾਰੇ ਤੱਥ ਸਹੀ ਸਹੀ ਪਾਠਕਾਂ ਦੇ ਸਾਹਮਣੇ ਆ ਚੁਕੇ ਹਨ ਅਤੇ ਉਹ ਆਪਣੇ ਝੂਠੇ ਪੱਖ ਨੂੰ ਸੱਚਾ ਸਿਧ ਕਰਨ ਵਾਸਤੇ ਇਤਿਹਾਸ ਦੀ ਰੋਸ਼ਨੀ ਵਿਚ ਵਿਸਥਾਰ ਨਾਲ ਖੋਹਲ ਕੇ ਲਿਖਣ ਦਾ ਜਤਨ ਕਰਨਗੇ ਪਰ ਅਜੇ ਜਲਦੀ ਹੀ ਐਸੀ ਕੋਈ ਆਸ ਨਹੀਂ ਕਰਨੀ ਚਾਹੀਦੀ ਅਤੇ ਉਹ ਨਾਲ ਹੀ ਇਹ ਭੀ ਲਿਖ ਰਹੇ ਹਨ ਕਿ 'ਤੁਸੀਂ ਬੇ-ਸ਼ਕ ਯਾਦ ਕਰਾਉਣ ਦੀ ਖੇਚਲ ਨਾ ਕਰਨਾ ।' ਜਿਸ ਤੋਂ ਮੈਂ ਪਾਠਕਾਂ ਅਗੇ ਬੇਨਤੀ ਕਰਾਂਗਾ ਕਿ ਹੁਣ ਲੰਮੇਂ ਸਮੇਂ ਵਾਸਤੇ ਉਡੀਕ ਕਰਨੀ ਪਵੇਗੀ ਅਤੇ ਸੰਭਵ ਹੈ ਕਿ ਇਸ ਜਨਮ ਵਿਚ ਨਾ ਉਹ ਕੋਈ ਉਤਰ ਦੇ ਸਕਣਗੇ ਅਤੇ ਨਾ ਹੀ ਇਸ ਜਨਮ ਵਿਚ ਅਸੀਂ ਉਹਨਾਂ ਵਲੋਂ ਕੋਈ ਉਤਰ ਪੜ੍ਹ ਸਕਾਂਗੇ । ਪਰ ਮੈਂ ਵਿਸਵਾਸ ਨਾਲ ਕਹਿ ਸਕਦਾ ਹਾਂ ਕਿ ਉਹ ਕਈਆਂ ਜਨਮਾਂ ਵਿਚ ਵੀ ਇਸ ਚਿਠੀ ਦਾ ਉਤਰ ਦੇ ਕੇ ਆਪਣੇ ਪੱਖ 'ਪੰਥ' ਅਤੇ 'ਸ੍ਰੀ ਗ੍ਰੰਥ' ਨੂੰ ਇਤਿਹਾਸਕ ਦ੍ਰਿਸ਼ਟੀਕੋਨ ਨਾਲ 'ਗੁਰੂ' ਸਿਧ ਕਰਨ ਵਿਚ ਸਫਲ ਨਹੀਂ ਹੋ ਸਕਣਗੇ ।

੨੨.੧੦.੭੩ ਮੇਹਰ ਸਿੰਘ

## ੫. ਸਤਵੀਂ ਚਿੱਠੀ ਦਾ ਉੱਤਰ

ਲੋਇਰ ਮਾਲ,
ਪਟਿਆਲਾ
ਜੂਨ 14, 1973

ਸ੍ਰੀਮਾਨ ਜੀ,

ਆਪ ਜੀ ਦੀ ਚਿੱਠੀ ਮਿਤੀ 11-5-73 ਲਈ ਧੰਨਵਾਦ। ਵੇਹਲ ਦੀ ਘਾਟ ਕਰਕੇ ਛੇਤੀ ਉੱਤਰ ਨਾ ਦੇ ਸਕਣ ਲਈ ਖਿਮਾ ਕਰਨਾ।

ਆਪਣੇ ਲੇਖ ਵਿਚ ਮੈਂ ਸ੍ਰੀ ਗੁਰੂ ਹਰਿ ਸਾਹਿਬ ਜੀ ਨੂੰ ਕੁਰਿਆਣੀ ਦਿੱਤੇ ਜਾਣ ਦੇ 'ਵਾਰੇ' ਨੂੰ ਹੀ ਲਿਆ ਹੈ ਅਤੇ ਇਸੇ ਸੰਬੰਧ ਵਿਚ ਹੀ ਹਵਾਲੇ ਪੇਸ਼ ਕੀਤੇ ਹਨ ਜੋ ਕਿ ਵਿਚਾਰ ਦਾ ਵਿਸ਼ਾ ਸੀ। ਤਾਰੀਖ ਬਾਬਤ ਚੂੰਕਿ ਕੋਈ ਸੰਹਸ ਨਹੀਂ ਸੀ, ਇਸ ਲਈ ਇਸ ਵਿਸਥਾਰ ਵਿਚ ਨਹੀਂ ਗਿਆ।

ਮੁਨਸ਼ੀ ਸੰਤ ਸਿੰਘ ਅਤੇ ਗਿਆਨੀ ਗਿਆਨ ਸਿੰਘ ਜ਼ਰੂਰ ਪਿਛੇਰੇ 19ਵੀਂ ਸਦੀ ਦੇ ਅੰਤ ਦੇ ਲਿਖਾਰੀ ਹਨ। 'ਸ੍ਰੀ ਗੁਰ ਸੋਭਾ' ਉਸ ਸਮੇਂ ਦੇ ਬਾਰੇ ਦੀ ਹੈ, ਇਸ ਲਈ ਉਸ ਦੇ ਲਿਖਾਰੀ ਨੂੰ ਭੁਲੇਖਾ ਲੱਗਣ ਦੀ ਘੱਟ ਸੰਭਾਵਨਾ ਹੈ ਅਤੇ ਉਹ ਜ਼ਿਆਦਾ ਪ੍ਰਵਾਨਿਤ ਹੋਣੀ ਚਾਹੀਦੀ ਹੈ। ਤਖ਼ਤ ਸੱਚ-ਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਸਕੱਤ੍ਰ ਸਾਹਿਬ ਦੀ ਚਿੱਠੀ ਵਿਚ ਦਿੱਤੀ ਤਾਰੀਖ ਦਾ ਜੋ ਆਧਾਰ ਹੈ, ਇਸ ਪੁਛ ਲਈ ਮੈਂ ਉਨ੍ਹਾਂ ਦੀ ਸੇਵਾ ਵਿਚ ਬੇਨਤੀ ਕਰਾਂਗਾ। ਇਸ ਤੋਂ ਵਧ ਇਸ ਵੇਲੇ ਹੋਰ ਕੁਝ ਸ਼ਾਇਦ ਮੈਂ ਨਾ ਕਹਿ ਸਕਾਂ।

ਖਿਮਾ ਦਾ ਜਾਚਕ,

ਆਪ ਜੀ ਦਾ

([illegible] ਸਿੰਘ)

ਸਰਦਾਰ ਪੇਹਰ ਸਿੰਘ,
54/4 ਲਾਲ ਬਹਾਦਰ ਕਾਲੋਨੀ,
ਗੋਬਿੰਦ ਨਗਰ, ਕਾਨਪੁਰ-22

## ੬. ਅਠਵੀਂ ਚਿੱਠੀ ਦਾ ਉੱਤਰ

ਲੋਇਰ ਮਾਲ,
ਪਟਿਆਲਾ
ਜੂਨ 21, 1973

ਸ੍ਰੀਮਾਨ ਜੀ,

ਆਪ ਜੀ ਦੀ 18.6.1973 ਦੀ ਚਿੱਠੀ ਲਈ ਧੰਨਵਾਦ।

ਆਪ ਜੀ ਦੇ ਦੂਜੇ ਸਵਾਲ ਸੰਬੰਧੀ ਬੇਨਤੀ ਹੈ ਕਿ ਇਸ ਵੇਲੇ ਤਕ ਸਾਰੇ ਪੱਖਾਂ ਨੂੰ ਵੇਖ ਪੜਤਾਲ ਸਕਣ ਲਈ ਪੂਰਾ ਪੂਰਾ ਰਿਕਾਰਡ ਪ੍ਰਾਪਤ ਨਹੀ ਹੈ। ਇਸ ਲਈ ਨਿਸ਼ਚੇ ਨਾਲ ਮੈਂ ਕੁਝ ਨਹੀ ਕਹਿ ਸਕਦਾ।

ਖਿਮਾ ਕਰਨਾ

ਆਪ ਦਾ
ਗੰਡਾ ਸਿੰਘ
(ਗੰਡਾ ਸਿੰਘ)

ਸਰਦਾਰ ਮਿਹਰ ਸਿੰਘ,
54/4 ਲਾਲ ਬਹਾਦਰ ਕਾਲੋਨੀ,
ਗੋਬਿੰਦ ਨਗਰ, ਰਾਮਪੁਰ 22

ਸ: ਮੇਹਰ ਸਿੰਘ ਜੀ ਦੀ ਕਲਮ ਤੋਂ ਹੀ ਇਕ ਹੋਰ ਪੁਸਤਕ "ਗੁਰੂ ਡੰਮ ਚਰਚਾ" ਛੇਤੀ ਹੀ ਛਪ ਕੇ ਆ ਰਹੀ ਹੈ। ਇਸ ਵਿਚ ਵਿਦਵਾਨ ਲੇਖਕ ਨੇ ਗਿਆਨੀ ਪ੍ਰਤਾਪ ਸਿੰਘ ਵਲੋਂ ਲਿਖੀ ਗਈ ਪੁਸਤਕ "ਕੂਕਾ ਗੁਰੂ ਡੰਮ" ਦਾ ਬਹੁਤ ਖੋਜ ਭਰਪੂਰ ਉਤਰ ਦਿਤਾ ਹੈ ਅਤੇ ਇਤਿਹਾਸ ਵਿਚ ਪਾਏ ਭੁਲੇਖਿਆਂ ਦਾ ਸਵਿਸਥਾਰ ਨਿਰਣਾ ਕੀਤਾ ਹੈ। ਪੁਸਤਕ ਜਲਦੀ ਹੀ ਪਾਠਕਾਂ ਦੇ ਹਥਾਂ ਵਿਚ ਆ ਰਹੀ ਹੈ।

ਦੋਹਾਂ ਪੁਸਤਕਾਂ ਦੇ ਮਿਲਣ ਦੇ ਪਤੇ :—

੧. ਸ: ਮੇਹਰ ਸਿੰਘ ੫੪/੪ ਲਾਲ ਬਹਾਦਰ ਕਾਲੋਨੀ
ਗੋਵਿੰਦ ਨਗਰ, ਕਾਨਪੁਰ—੨੨।

੨. ਮੈਨੇਜਰ ਸਤਿਜੁਗ ਸ੍ਰੀ ਜੀਵਨ ਨਗਰ ਜ਼ਿਲਾ ਹਿਸਾਰ।

੩. ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਸ਼ਹਿਰ।